# ਤਤਕਰਾ

# ਬੇਨਤੀ

ਧਰਮ ਨੂੰ ਵਿਸ਼ਵਾਸ ਤੇ ਅਮਲ ਦੀ ਚੀਜ਼ ਕਿਹਾ ਜਾਂਦਾ ਹੈ। ਇਸ ਵਿਚ ਇਕੱਲਾ 'ਜਾਣਨਾ' ਫ਼ਿਲਾਸਫ਼ੀ ਤੋਂ ਵਧੇਰੇ ਲਾਭਵੰਦ ਨਹੀਂ ਹੁੰਦਾ ਤੇ ਨਾ ਹੀ ਉਹ ਆਮ ਜਨਤਾ ਲਈ ਮੁਫ਼ੀਦ ਹੋ ਸਕਦਾ ਹੈ। ਮਗਰ ਧਰਮ ਦੀ ਪਹਿਲੀ ਚੀਜ਼ 'ਵਿਸ਼ਵਾਸ' ਦੇ ਘਟ ਜਾਨ ਨਾਲ, ਦੂਜੀ ਚੀਜ਼ 'ਅਮਲ' ਰਹਿ ਜਾਂਦੀ ਹੈ ਕਿਉਂਕਿ ਹਰ ਧਰਮ ਹਰ ਸਮੇਂ ਇਕੋ ਜਿਹੇ ਰੂਪ ਵਿਚ ਨਹੀਂ ਰਹਿੰਦਾ, ਬਹੁਤ ਸਾਰੀਆਂ ਗੱਲਾਂ ਆਪਨੇ ਅਸਲ ਟਿਕਾਣੇ ਤੋਂ ਹਿੱਲ ਕੇ, ਰਸਮਾਂ ਦੇ ਰੇਗਿਸਤਾਨ ਵਿਚ ਉਤਰ ਕੇ ਧਰਮ ਦੇ ਰਸ ਨੂੰ ਖੋ ਦੇਂਦੀਆਂ ਹਨ ਤੇ ਸੋਚਵਾਨਾਂ ਲਈ ਰਸਮਾਂ ਅਮਲ-ਹੀਣ ਤੇ ਨਿਕੰਮੀਆਂ ਜਾਪਦੀਆਂ ਹਨ; ਇਉਂ ਫਿਰ ਧਰਮ ਨੂੰ ਵੀ ਸੰਦੇਹ ਦੀਆਂ ਨਜ਼ਰਾਂ ਨਾਲ ਤੱਕਿਆ ਜਾਣ ਲੱਗ ਪੈਂਦਾ ਹੈ। ਦਿਮਾਗ਼ੀ ਸ਼ੰਕਿਆਂ ਦੀ ਪਾਈ ਰੋਕ ਦੇ ਕਾਰਨ ਅਮਲ, ਜੋ ਕਿ ਧਰਮ ਦੀ ਜਿੰਦ-ਜਾਨ ਕਹਿਣਾ ਚਾਹੀਦਾ ਹੈ, ਵੀ ਉੱਕਾ ਹੀ ਰੁਕ ਜਾਂਦਾ ਹੈ। ਇਉਂ ਕੇਵਲ ਸੋਚ ਦੀ ਅਗਵਾਈ ਵਿਚ ਚੱਲਣ ਵਾਲੀ ਪੜ੍ਹੀ-ਲਿਖੀ ਜਨਤਾ ਭਾਵੁਕ ਵਿਚਾਰਾਂ ਨੂੰ ਘੱਟ ਮੰਨਣ ਵਿਚ ਲਿਆਉਂਦੀ ਹੈ ਤੇ ਧਰਮ ਵਲੋਂ ਅਰੁਚੀ ਪੈਦਾ ਹੋ ਜਾਂਦੀ ਹੈ।

ਦੂਸਰੇ ਅੱਜ-ਕੱਲ੍ਹ ਤਾਂ ਨਵੇਂ ਨਵੇਂ ਪਦਾਰਥਵਾਦ ਨੇ ਸੰਸਾਰ ਦਾ ਧਿਆਨ ਬਹੁਤ ਸਾਰਾ ਆਪਣੇ ਵੱਲ ਖਿਚਿਆ ਹੋਇਆ ਹੈ। ਵਿਗਿਆਨ ਹੁਣ ਤਕ ਤਾਂ ਮਨ ਦੀ ਖੋਜ ਵਿਚ ਮਸਰੂਫ਼ ਰਿਹਾ ਹੈ ਕਿ ਸ਼ਾਇਦ ਮਾਨਸਿਕ ਵਿਦਿਆ ਇਸਨੂੰ ਛੇਤੀ ਹੀ ਧਰਮ ਦੇ ਨੇੜੇ ਲੈ ਜਾਵੇ ਤੇ ਦੋਹਾਂ ਦਾ ਮੇਲ ਕਰਾ ਦੇਵੇ, ਲੰਮੀਆਂ-ਲੰਮੀਆਂ ਉਲਾਘਾਂ ਭਰੀਆਂ ਜਾ ਰਹੀਆਂ ਹਨ।

ਵਰਤਮਾਨ ਵਿਗਿਆਨਿਕ ਯੁਗ ਵਿਚ ਧਰਮ ਦੀ ਉਪਰੋਕਤ ਦਸ਼ਾ ਦੇ ਕਾਰਨ ਇਹ ਜ਼ਰੂਰੀ ਹੋ ਗਿਆ ਹੈ ਕਿ ਧਰਮ ਨੂੰ ਵੱਧ ਤੋਂ ਵੱਧ ਦਿਮਾਗ਼ੀ ਨੁਕਤਾ-ਨਿਗਾਹ ਤੋਂ ਸਪੱਸ਼ਟ ਕੀਤਾ ਜਾਵੇ ਤਾਕਿ ਬੁੱਧੀ ਵੀ ਧਰਮ ਦੇ ਵਿਸ਼ਵਾਸਾਂ ਨੂੰ ਪੱਕਿਆਂ ਕਰਨ ਵਿਚ ਸਹਾਇਕ ਹੋ ਸਕੇ। ਦੂਸਰੇ, ਮਨੁੱਖ ਨੂੰ ਕੇਵਲ 'ਆਰਥਿਕ ਹਸਤੀ' ਮੰਨਣ ਵਾਲੀ ਨਾਸਤਿਕਤਾ ਦੀ ਘੁਣਤਰਬਾਜ਼ੀ ਦੀ ਧੁੰਦ ਦਾ ਮਿਟਾਉਣਾ ਵੀ ਜ਼ਰੂਰੀ ਹੈ ਜੋ ਭਾਵਾਂ ਦੀ ਤਸੱਲੀ ਦਾ ਮਾਰਗ ਨਾ ਜਾਣਦੀ ਕੇਵਲ ਸੁੰਨਵਾਦ ਵਿਚ ਹੀ ਗੁਆਚ ਜਾਂਦੀ ਹੈ ਤੇ ਮਨੁੱਖੀ ਮਨਾਂ ਨੂੰ ਸਦੈਵੀ ਸ਼ਾਂਤੀ ਨਹੀਂ ਦੇ ਸਕਦੀ।

ਸਿਖ ਧਰਮ ਵਿਚ ਭਾਵੇਂ ਪਹਿਲੇ ਹੀ ਵਿਸ਼ਵਾਸਾਂ ਦੀ ਘਾੜਤ 'ਵਿਵੇਕ ਬੁੱਧੀ' ਦੇ ਅਨੁਕੂਲ ਕੀਤੀ ਗਈ ਹੈ, ਫਿਰ ਵੀ ਸਦੀਆਂ ਦਾ ਪੜਦਾ ਪਿਛਲੇ ਵਿਚਾਰਾਂ ਨੂੰ ਢੱਕ ਕੇ ਹੋਰ ਨਵੇਂ ਸਵਾਲ ਖੜੇ ਕਰ ਦੇਂਦਾ ਹੈ, ਜਿਨ੍ਹਾਂ ਦਾ ਹੱਲ ਲੱਭਣਾ ਨਵੇਂ ਖੋਜੀਆਂ ਲਈ ਜ਼ਰੂਰੀ ਹੋ ਜਾਂਦਾ ਹੈ। ਵੈਸੇ ਤਾਂ ਸਮੁੱਚੇ ਤੌਰ 'ਤੇ ਹੀ ਧਰਮ ਸੰਬੰਧੀ ਖੋਜ ਨਵੀਆਂ ਲੀਹਾਂ 'ਤੇ ਘੱਟ ਹੀ ਕੀਤੀ ਗਈ ਹੈ, ਫਿਰ ਵੀ ਸਿਖ ਧਰਮ ਵਿਚ ਤਾਂ ਅਜਿਹੀਆਂ

ਲਿਖਤਾਂ ਦੀ ਬਿਲਕੁਲ ਹੀ ਕਮੀ ਹੈ। ਇਸ ਲੋੜ ਨੂੰ ਮੁਖ ਰਖਦਿਆਂ 'ਧਰਮ ਵਿਚ ਅਜਿਹਾ ਕਿਉਂ ?' ਦਾ ਉੱਤਰ ਦੇਣ ਲਈ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਆਪਣੇ ਲੈਕਚਰਾਂ ਨੂੰ ਲੇਖਾਂ ਦਾ ਰੂਪ ਦੇ ਕੇ ਇਹ ਸ਼ਲਾਘਾਯੋਗ ਉੱਦਮ ਕੀਤਾ ਹੈ; ਇਨ੍ਹਾਂ ਲੇਖਾਂ ਵਿਚ ਹਰ ਗੱਲ ਨੂੰ ਬੁੱਧੀ ਦੀ ਕਸਵਟੀ 'ਤੇ ਪਰਖਦਿਆਂ ਬਿਆਨ ਕੀਤਾ ਗਿਆ ਹੈ, ਵਿਚਾਰ ਦੀ ਸਪੱਸ਼ਟਤਾ ਦੀ ਖ਼ੂਬੀ ਦਾ ਅਨੁਮਾਨ ਪਾਠਕ ਆਪ ਹੀ ਲਾ ਲੈਣਗੇ। ਵਿਦਵਾਨ ਲੇਖਕ ਨੇ ਦਾਰਸ਼ਨਿਕ ਵਿਚਾਰਾਂ ਤੇ ਅਨਮਤਾਂ ਦੇ ਟਾਕਰੇ ਕਾਰਨ ਕੁਦਰਤੀ ਗੁੰਝਲਦਾਰ ਹੋ ਰਹੇ ਭਾਵਾਂ ਨੂੰ ਕੇਵਲ ਸੋਚ ਦੇ ਹਵਾਲੇ ਕਰ ਕੇ ਨਾਲ-ਨਾਲ ਫ਼ਾਰਸੀ, ਉਰਦੂ ਤੇ ਪੰਜਾਬੀ ਦੀਆਂ ਕਵਿਤਾਵਾਂ ਨਾਲ ਰਸੀਲਾ ਬਣਾਣ ਦਾ ਵੀ ਯਤਨ ਕੀਤਾ ਹੈ ਤਾਕਿ ਪਾਠਕ ਇਕੱਲੀ ਫ਼ਿਲਾਸਫ਼ੀ ਦੀ ਸਿਰ-ਦਰਦੀ ਤੋਂ ਬਚਿਆ ਰਹੇ।

ਮੈਂ ਜਾਣਦਾ ਹਾਂ ਕਿ ਪਾਠਕ ਮੇਰੇ ਨਾਲੋਂ ਪ੍ਰਿੰਸੀਪਲ ਸਾਹਿਬ ਜੀ ਦੀ ਸ਼ਖ਼ਸੀਅਤ ਤੋਂ ਵਧੇਰੇ ਜਾਣੂ ਹਨ। ਆਪ ਮੁੱਢ ਤੋਂ ਹੀ ਸਿਖ ਧਰਮ ਦੇ ਮਿਸ਼ਨਰੀ ਹੀ ਨਹੀਂ, ਸਗੋਂ ਸਿਖ ਮਿਸ਼ਨਰੀ ਪੈਦਾ ਕਰਨ ਵਾਲੀ ਸੰਸਥਾ ਦੇ ਜਨਮ-ਦਾਤਾ ਤੇ ਪਾਲਕ ਹਨ। ਅੱਜ ਪੰਜਾਬ ਵਿਚ ਸਿੱਖਾਂ ਦੇ ਮੌਜੂਦਾ ਧਾਰਮਕ ਵਿਚਾਰ ਬਣਾਣ ਵਿਚ ਪ੍ਰਿੰਸੀਪਲ ਜੀ ਦਾ ਖ਼ਾਸ ਹਿੱਸਾ ਹੈ। ਇਸ ਤੋਂ ਇਲਾਵਾ ਉਨ੍ਹਾਂ ਦੇ ਵਿਚਾਰਾਂ ਦੀ ਗੰਗਾ ਨੇ ਯੂ.ਪੀ., ਸੀ.ਪੀ., ਬਿਹਾਰ ਤੇ ਸਿੰਧ ਆਦਿ ਵਿਚ 'ਸਿਖ ਮਿਸ਼ਨਾਂ' ਰਾਹੀਂ ਸਿੱਖੀ ਬਾਗ਼ ਨੂੰ ਨਵੇਂ ਸਿਰਿਉਂ ਸੁਰਜੀਤ ਕੀਤਾ ਹੈ, ਵੀਹਵੀਂ ਸਦੀ ਦੇ ਸਿਖ ਇਤਿਹਾਸ ਦੇ ਲੇਖਕ ਇਸ ਮਨੁੱਖ ਨੂੰ ਖ਼ਾਸ ਥਾਂ ਦਿੱਤੇ ਬਿਨਾਂ ਨਹੀਂ ਟੁਰ ਸਕਣਗੇ। ਇਸ ਯੁਗ ਦੇ ਨੌਜੁਆਨਾਂ ਨੂੰ ਨਾਸਤਿਕਤਾ ਦੇ ਗੇੜੇ ਤੋਂ ਬਚਾਣ ਦਾ ਸਿਹਰਾ ਭੀ ਆਪਦੇ ਹੀ ਸਿਰ ਹੈ। ਇਨ੍ਹਾਂ ਦੇ ਵਿਚਾਰ ਸਦਾ ਅਗਾਂਹ-ਵਧੂ ਧਰਮੀ ਦਲ ਦੀ ਅਗਵਾਈ ਕਰਦੇ ਰਹਿਣਗੇ। ਇਹ ਇਕ ਅਫ਼ਸੋਸ ਵਾਲੀ ਗੱਲ ਹੈ ਕਿ ਅਸੀਂ ਪ੍ਰਦੇਸ ਵਿਚ ਕੋਈ 'ਸਿਖ ਮਿਸ਼ਨ' ਨਹੀਂ ਭੇਜ ਸਕੇ, ਸਾਡਾ ਵੀ ਕੋਈ ਵਿਵੇਕਾਨੰਦ ਜਾਣਾ ਚਾਹੀਦਾ ਸੀ। ਕਾਸ਼! ਪੰਥ ਕਿਸੇ ਸ਼ਖ਼ਸੀਅਤ ਤੋਂ ਇਹ ਲਾਭ ਉਠਾ ਸਕਦਾ।

ਇਹ *ਮਹਾਂ ਚਾਨਣ* ਨਾਮੀ ਪੁਸਤਕ ਕਾਫ਼ੀ ਚਿਰ ਦੀ ਲਿਖੀ ਪਈ ਸੀ, ਮਗਰ ਛਪਾਈ ਦੀ ਢਿੱਲ ਦੇ ਕਾਰਨ, ਪਾਠਕਾਂ ਤਕ ਨਾ ਪੁੱਜ ਸਕੀ। ਯਤਨ ਨਾਲ ਪਹਿਲੀ ਤੇ ਦੂਜੀ ਐਡੀਸ਼ਨ ਪ੍ਰਕਾਸ਼ਿਤ ਹੋਈ, ਬਾਵਜੂਦ ਕਈ ਪ੍ਰੈੱਸ-ਅਸ਼ੁਧੀਆਂ ਦੇ, ਪਾਠਕਾਂ ਇਸ ਨੂੰ ਬਹੁਤ ਅਪਣਾਇਆ। ਹੁਣ ਇਸ ਦਾ ਹੱਕ ਹਮੇਸ਼ਾ ਲਈ ਭਾਈ ਮੋਹਰ ਸਿੰਘ ਐਂਡ ਸੰਨਜ਼, ਅੰਮ੍ਰਿਤਸਰ ਜੀ ਨੂੰ ਦਿੱਤਾ ਗਿਆ ਹੈ ਤੇ ਉਨ੍ਹਾਂ ਨੇ ਇਸ ਦੇ ਪਰੂਫ਼ ਚੰਗੀ ਤਰ੍ਹਾਂ ਪੜ੍ਹ ਕੇ ਪਾਠਕਾਂ ਤਕ ਪੁਚਾਇਆ ਹੈ, ਜਿਸ ਲਈ ਉਹਨਾਂ ਦਾ ਧੰਨਵਾਦੀ ਹਾਂ।

ਪਾਠਕਾਂ ਨੂੰ ਇਹ ਸੁਣ ਕੇ ਖ਼ੁਸ਼ੀ ਹੋਵੇਗੀ ਕਿ *ਮਹਾਂ ਚਾਨਣ* ਭਾਗ-੨ *ਸਿਖ ਧਰਮ ਫ਼ਿਲਾਸਫ਼ੀ* ਦੇ ਨਾਮ ਨਾਲ ਇਸ ਲੜੀ ਦੀ ਦੂਜੀ ਪੁਸਤਕ ਤਿਆਰ ਹੈ, ਛੇਤੀ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ।

ਸਿਖ ਮਿਸ਼ਨਰੀ ਕਾਲਜ,
ਅੰਮ੍ਰਿਤਸਰ

**ਪਿਆਰਾ ਸਿੰਘ ਪਦਮ**

# ਮਜ਼੍ਹਬ ਦੀ ਲੋੜ

ਸੰਸਾਰ ਦੀ ਇਸ ਵਕਤ ਜੋ ਦੀਨ-ਦਸ਼ਾ ਹੋ ਰਹੀ ਹੈ, ਉਹ ਕਿਸੇ ਤੋਂ ਗੁੱਝੀ ਛਿਪੀ ਨਹੀਂ। ਉਹ ਦਿਨ ਰਾਤ ਦੁਖੀਆਂ ਦਰਦਵੰਦਾਂ ਦੀ ਪੁਕਾਰ ਤੇ ਅਨਿਆਈ ਜਰਵਾਨਿਆਂ ਦਿਆਂ ਸ਼ਸਤਰਾਂ ਦੀ ਖੜਕਾਰ ਤੋਂ ਸਾਫ਼ ਪ੍ਰਗਟ ਹੋ ਰਹੀ ਹੈ। ਸੰਸਾਰ ਦਾ ਮਨੁੱਖ ਇਸ ਜੀਵਨ ਤੋਂ ਤੰਗ ਆਇਆ ਹੋਇਆ ਹੈ। ਉਸਦੇ ਜੀਵਨ ਨੂੰ ਰਾਜਨੀਤਿਕ ਫ਼ਿਕਰਾਂ, ਭਾਈਚਾਰਕ ਬੇ-ਲੋੜਵੇਂ ਬੰਧਨਾਂ ਤੇ ਆਰਥਿਕ ਥੁੜਾਂ ਨੇ ਅਜਿਹਾ ਤਲਖ਼ ਕਰ ਦਿੱਤਾ ਹੈ ਕਿ ਉਸਦੀ ਹਾਲਤ ਡਾਢੀ ਤਰਸਯੋਗ ਹੈ। ਕਿਸੇ ਕਵੀ ਨੇ ਉਸਦਾ ਨਕਸ਼ਾ ਇਨ੍ਹਾਂ ਦਰਦ-ਭਰੇ ਅੱਖਰਾਂ ਵਿਚ ਖਿਚਿਆ ਹੈ :

**ਕਬਾਬੇ ਸੀਖ ਹੈਂ, ਹਮ ਕਰਵਟੇਂ ਹਰਸੂ ਬਦਲਤੇ ਹੈਂ।**
**ਜੋ ਜਲ ਜਾਤਾ ਹੈ ਯਿਹ ਪਹਿਲੂ ਤੋ ਵੋਹ ਪਹਿਲੂ ਬਦਲਤੇ ਹੈਂ।**

ਬਿਲਲਾ ਰਹੇ ਜੀਵਨ ਨੂੰ ਤੱਕ ਕੇ, ਕਵੀ ਦਾ ਦਰਦ-ਭਰਿਆ ਦਿਲ ਦ੍ਰਵ ਗਿਆ ਹੈ, ਤੇ ਉਸਨੇ ਮਨੁੱਖੀ ਮਨ ਦੀ ਇਹ ਤਸਵੀਰ ਖਿੱਚੀ ਹੈ ਕਿ ਉਹ ਕਬਾਬ ਦੀ ਸੀਖ ਵਾਂਗੂੰ, ਸਮੇਂ ਦੀ ਅੰਗੀਠੀ ਵਿਚ ਗ਼ਮਾਂ, ਫ਼ਿਕਰਾਂ, ਝੁਰੇਵਿਆਂ ਤੇ ਅੰਦੇਸਿਆਂ ਦੇ ਭਖਦੇ ਹੋਏ ਅੰਗਾਰਾਂ 'ਤੇ ਤਕਦੀਰ ਨੇ ਧਰਿਆ ਹੋਇਆ ਹੈ। ਕਬਾਬ ਦੀ ਸੀਖ ਵਾਂਗਰ ਜਦੋਂ ਉਸਦਾ ਇਕ ਬੰਨਾ ਭੁੱਜ ਜਾਂਦਾ ਹੈ ਤਾਂ ਦੂਸਰਾ ਉਲਟਾ ਕੇ ਅੰਗਾਰਾਂ ਵੱਲ ਕਰ ਦਿੱਤਾ ਜਾਂਦਾ ਹੈ। ਮਨੁੱਖੀ ਜੀਵਨ ਦੀ ਇਸ ਦੁਖੀ ਦੁਨੀਆ ਦੀ ਅਵਸਥਾ ਦਾ ਨਕਸ਼ਾ ਕਿਸੇ ਇਕ ਕਵੀ ਨੇ ਨਹੀਂ ਖਿਚਿਆ, ਸਗੋਂ ਸਮੇਂ ਸਮੇਂ ਸਿਰ ਕਈ ਇਕ ਉੱਚੀਆਂ ਤੇ ਹਮਦਰਦ ਪਾਕ ਹਸਤੀਆਂ ਨੇ ਇਸ ਨੂੰ ਅਨੁਭਵ ਕੀਤਾ ਹੈ। ਇਥੋਂ ਤਕ ਕਿ ਅਰਸ਼ੀ ਬਾਣੀ ਵਿਚ ਭੀ ਇਸ ਦਾ ਕਥਨ ਆਇਆ ਹੈ ਤੇ ਅਸਲੀਅਤ ਤੋਂ ਭੁੱਲੇ ਮਨੁੱਖ ਅਤੇ ਉਸਦੀ ਦੁਨੀਆ ਦਾ ਰੂਪ ਇਉਂ ਦਰਸਾਇਆ ਗਿਆ ਹੈ :

**ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥**

*—ਗੂਜਰੀ ਵਾਰ ਮ: ੫, ਪੰਨਾ ੫੨੦*

ਦੁਨੀਆ ਇਕ ਭਾਰਾ ਜੰਗਲ ਹੈ, ਜਿਸ ਵਿਚ ਧੂੰਆਂ ਫੈਲ ਰਿਹਾ ਹੈ, ਦਮ ਘੁਟ ਰਹੇ ਹਨ, ਰਾਹੀ ਕੂਕਾਂ ਮਾਰ ਰਹੇ ਹਨ।

ਇਨ੍ਹਾਂ ਦੁੱਖਾਂ ਦਾ ਸਤਾਇਆ ਹੋਇਆ ਤੇ ਵਰਤਮਾਨ ਰਾਜਨੀਤਿਕ ਤੇ ਭਾਈਚਾਰਕ ਜੀਵਨ ਤੋਂ ਤੰਗ ਆਇਆ ਹੋਇਆ ਮਨੁੱਖ, ਖਲਾਸੀ ਪਾਉਣ ਲਈ ਇਨ੍ਹਾਂ ਅਵਸਥਾਵਾਂ ਵਿਚ ਤਬਦੀਲੀ ਲੋੜਦਾ ਹੈ; ਪਰ ਘਾਬਰਿਆ ਹੋਇਆ ਹੋਣ ਕਰਕੇ ਕਾਹਲਾ ਜਿਹਾ ਪੈ ਰਿਹਾ ਹੈ, ਤੇ ਉਸੇ ਜੋਸ਼ ਨਾਲ ਭਰਿਆ ਹੋਇਆ, ਜੋ ਬੁਝਣ ਲੱਗੇ ਦੀਵੇ ਵਿਚ ਚਮਤਕਾਰ ਦਾ ਰੂਪ ਬਣ ਕੇ ਪ੍ਰਗਟਦਾ ਹੈ ਤੇ ਜਿਸ ਨੂੰ ਸੰਭਾਲੇ ਕਿਹਾ

ਜਾਂਦਾ ਹੈ, ਡੂੰਘੀ ਸੋਚ ਸੋਚਣ ਤੋਂ ਬਿਨਾ ਹੀ ਛੇਤੀ ਛੇਤੀ ਏਧਰ ਓਧਰ ਹੱਥ ਪੈਰ ਮਾਰ ਰਿਹਾ ਹੈ। ਸੁਧਾਰ ਦਾ ਸ਼ੌਕ ਤੇ ਨਵੀਆਂ ਬਣਤਰਾਂ ਦੇ ਨਕਸ਼ੇ ਖਿੱਚਣ ਲੱਗਿਆਂ ਉਸ ਦੀ ਲੇਖਣੀ ਨੂੰ ਕਿਤੇ ਅਟਕਣ ਦੀ ਥਾਂ ਨਹੀਂ ਲੱਭਦੀ। ਉਹ ਅੱਗੇ ਹੀ ਅੱਗੇ ਵਧਦਾ ਜਾਂਦਾ ਹੈ। ਜਿਹੜੇ ਸੁਧਾਰ ਉਹ ਅੱਜ ਕਰਦਾ ਹੈ, ਉਹ ਕੱਲ੍ਹ ਹੀ ਨੁਕਸ-ਰੂਪ ਤੇ ਵਧੇਰੇ ਸੁਧਾਰ-ਯੋਗ ਪ੍ਰਤੀਤ ਹੋਣ ਲੱਗ ਜਾਂਦੇ ਹਨ। ਇਸ ਸੁਧਾਰ ਦੇ ਵਧੇ ਹੋਏ ਸ਼ੌਕ ਕਰਕੇ ਹੀ ਦਿਨਾਂ ਅੰਦਰ ਵੱਡੇ ਵੱਡੇ ਰਾਜ-ਪ੍ਰਬੰਧ, ਭਾਈਚਾਰਕ ਬਣਤਰਾਂ ਤੇ ਧਾਰਮਿਕ ਸੰਸਥਾਵਾਂ ਘੜੀਂਦੀਆਂ ਤੇ ਭੰਨੀਂਦੀਆਂ ਰਹਿੰਦੀਆਂ ਹਨ। ਰੋਜ਼ ਨਵੀਆਂ ਕ੍ਰਾਂਤੀਆਂ (ਰੈਵੋਲਿਊਸ਼ਨਜ਼) ਰਾਜ-ਪ੍ਰਬੰਧਾਂ ਨੂੰ ਉਲਟਾਉਂਦੀਆਂ ਦਿਸ ਆਉਂਦੀਆਂ ਹਨ।

ਪਰ ਮਨੁੱਖ ਦਾ ਹਿਰਦਾ ਪਤੀਜਦਾ ਕਿਤੇ ਭੀ ਨਹੀਂ ਦਿਸ ਆਉਂਦਾ। ਜਨਤਾ ਦੇ ਅੱਜ ਦੇ ਆਗੂ, ਕੱਲ੍ਹ ਨੂੰ ਜਲਾਵਤਨੀ ਜਾਂ ਫਾਂਸੀ ਦੇ ਦੰਡ ਦੇ ਭਾਗੀ ਮੁਜਰਮ ਸਮਝੇ ਜਾਂਦੇ ਹਨ। ਅੱਜ ਦੇ ਬਣੇ ਭਾਰੀ ਪੀਰ ਕੱਲ੍ਹ ਨੂੰ ਗਲੀਆਂ ਵਿਚ ਬੇ-ਪਤ ਕੀਤੇ ਜਾਂਦੇ ਹਨ, ਤੇ ਅੱਜ ਦੀਆਂ ਕਾਇਮ ਕੀਤੀਆਂ ਧਾਰਮਿਕ ਰਸਮਾਂ ਦੇ ਕੱਲ੍ਹ ਮਜ਼ਾਕ ਉਡਦੇ ਹਨ, ਪਰ ਸੁਧਾਰ ਦੀ ਸੂਰਤ ਕਿਤੇ ਨਜ਼ਰ ਨਹੀਂ ਆਉਂਦੀ। ਮਨੁੱਖੀ ਜੀਵਨ ਸਾਫ਼ ਹੋਣ ਦੀ ਥਾਂ ਪਾਟਦਾ ਦਿਸ ਆਉਂਦਾ ਹੈ। ਕੱਪੜੇ ਨੂੰ ਸਾਫ਼ ਕਰਨਾ ਤਾਂ ਬੁਰੀ ਗੱਲ ਨਹੀਂ, ਪਰ ਸਾਫ਼ ਕਰਨ ਦੇ ਟਾਈਮ ਵਿਚ ਕੁੱਟ ਕੁੱਟ ਕੇ ਪਾੜ ਸੁੱਟਣਾ ਭੀ ਮੂਲ ਨੂੰ ਖੋ ਬਹਿਣਾ ਹੈ। ਸੁਧਾਰਕ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਸੇ ਕਵੀ ਨੇ ਕੇਹਾ ਖ਼ੂਬਸੂਰਤ ਆਖਿਆ ਹੈ :

**ਧੋਨੇ ਕੀ ਹੈ ਐ ਰੀਫਾਰਮਰ ਜਾ ਬਾਕੀ,**
**ਜਬ ਤਕ ਕਿ ਹੈ ਕਪੜੇ ਪਰ ਧੱਬਾ ਬਾਕੀ।**
**ਧੋ ਸ਼ੌਕ ਸੇ ਤੂ, ਪਰ ਇਤਨਾ ਨ ਰਗੜ,**
**ਧੱਬਾ ਰਹੇ ਕਪੜੇ ਪਰ, ਨ ਕਪੜਾ ਬਾਕੀ।**



ਮਨੁੱਖੀ ਜੀਵਨ ਦੇ ਕਪੜੇ ਨੂੰ ਸਮੇਂ ਦੇ ਰਾਜ ਦਿਆਂ ਧੱਬਿਆਂ ਦੇ ਦਾਗ਼ਾਂ ਤੇ ਅੰਧ-ਵਿਸ਼ਵਾਸ ਦੀਆਂ ਘਰਾਲਾਂ ਤੋਂ ਸਾਫ਼ ਕਰਨਾ ਜ਼ਰੂਰੀ ਸੀ, ਪਰ ਘਾਬਰਿਆ ਹੋਇਆ ਮਨੁੱਖ ਇਸ ਨੂੰ ਸਾਫ਼ ਕਰਨ ਦੀ ਥਾਂ ਪਾੜਨ ਤੇ ਉਤਰ ਆਇਆ ਹੈ।

ਭਾਵੇਂ ਅੱਜ-ਕੱਲ੍ਹ ਦੇ ਮਨੁੱਖ ਦੀ ਉਪਰਾਮਤਾ, ਹੈ ਤਾਂ ਹਰ ਕਿਸਮ ਦੇ ਪੁਰਾਣੇ ਪ੍ਰਬੰਧਾਂ ਵੱਲੋਂ, ਪਰ ਮਜ਼੍ਹਬ ਵੱਲੋਂ ਤਾਂ ਉਹ ਖ਼ਾਸ ਤੌਰ 'ਤੇ ਮੂੰਹ ਮੋੜ ਰਿਹਾ ਹੈ। ਅੱਜ ਕਈ ਮਨੁੱਖ-ਸ਼੍ਰੇਣੀਆਂ ਤੇ ਹਕੂਮਤਾਂ, ਨੌਜਵਾਨ ਨਸਲ ਵਿਚ, ਜਿਸਨੇ ਕਿ ਆਉਣ ਵਾਲੀ ਸ਼ਹਿਰੀ ਜਨਤਾ ਬਣਨਾ ਹੈ, ਇਹ ਪ੍ਰਚਾਰ ਕਰ ਰਹੀਆਂ ਹਨ ਕਿ ਮਜ਼੍ਹਬ ਇਕ ਬੇ-ਲੋੜਵੀਂ ਜ਼ਿਹਨੀ ਗ਼ੁਲਾਮੀ ਹੈ, ਜਿਸ ਦਾ ਨਸ਼ਾ ਅਫੀਮ ਵਾਂਗ ਮਨੁੱਖ ਨੂੰ ਕੁੰਦ ਜ਼ਿਹਨ ਕਰ ਦਿੰਦਾ ਹੈ ਤੇ ਇਸ ਲਈ ਜਿੰਨੀ ਵੀ ਛੇਤੀ ਹੋ ਸਕੇ ਇਸਦਾ ਜੂਲਾ ਗਲੋਂ ਲਾਹ ਸੁੱਟਣਾ ਚਾਹੀਦਾ ਹੈ। ਇਸ ਪ੍ਰਚਾਰ ਦਾ ਅਸਰ ਭੀ ਬੜੀ ਤੇਜ਼ੀ ਨਾਲ ਰੰਗ ਲਿਆ ਰਿਹਾ ਹੈ। ਜਿਸ ਤਰ੍ਹਾਂ ਸੁੱਕਿਆਂ ਤੀਲਿਆਂ ਵਿਚ ਅੱਗ ਭੜਕ ਕੇ ਭਾਂਬੜ ਮਚਾ ਦੇਂਦੀ ਹੈ, ਉਸੇ ਤਰ੍ਹਾਂ ਜੁਆਨ ਹਿਰਦਿਆਂ ਤੇ ਰਸ-ਹੀਣ ਮਜ਼੍ਹਬਾਂ ਵਿਚ ਨਾਸਤਿਕਤਾ ਦੀ ਇਹ ਅਗਨ ਸ਼ੋਅਲੇ ਮਾਰਦੀ ਜਾ ਰਹੀ ਹੈ, ਪਰ ਦੇਖਣਾ ਇਹ ਹੈ ਕਿ ਕੀ ਅਜਿਹਾ ਕਰਨ ਨਾਲ ਮਨੁੱਖ ਸੱਚ-ਮੁੱਚ ਸੁਖੀ ਹੋ ਸਕਦਾ ਹੈ ? ਕੀ ਮਜ਼੍ਹਬ ਹੀ ਦਰ-ਅਸਲ ਅਜੇਹਾ ਕੰਡਾ ਹੈ ਕਿ ਜਿਸ ਦੀ ਚੋਭ ਨਾਲ ਮਨੁੱਖ-ਜੀਵਨ ਕਦਮ ਕਦਮ 'ਤੇ ਦੁਖੀ ਹੋ ਰਿਹਾ ਹੈ ? ਜਾਂ ਕੀ ਇਹ ਖ਼ਿਆਲ ਘਬਰਾਹਟ

ਵਿਚ ਬੰਨ੍ਹਿਆ ਹੈ ? ਹਾਂ, ਸਾਨੂੰ ਇਕ ਗੱਲ ਤੋਂ ਇਨਕਾਰ ਨਹੀਂ ਕਰਨਾ ਚਾਹੀਦਾ ਕਿ ਸੰਸਾਰ ਦੀ ਆਮ ਵਰਤੋਂ ਵਾਂਗ ਮਜ਼੍ਹਬ ਦੀ ਵਿਗੜੀ ਹੋਈ ਅਵਸਥਾ ਵੀ ਮਨੁੱਖ ਲਈ ਦੁਖਦਾਈ ਹੋ ਸਕਦੀ ਹੈ, ਪਰ ਕੌਣ ਨਹੀਂ ਜਾਣਦਾ ਕਿ ਅੰਗੂਰ ਜਿਹਾ ਸੁੰਦਰ ਫਲ ਵੀ, ਜਿਸ ਦੇ ਖਾਣ ਤੋਂ ਨਿਰਾ ਖ਼ੂਨ ਬਣਦਾ ਹੈ ਤੇ ਮਨੁੱਖੀ ਸਰੀਰ ਵਿਚ ਸ਼ਕਤੀ ਆਉਂਦੀ ਹੈ, ਜੇ ਤਰੱਕ ਜਾਵੇ ਤਾਂ ਉਸੇ ਰਸ ਤੋਂ ਸ਼ਰਾਬ ਪੈਦਾ ਹੋ ਜਾਂਦੀ ਹੈ, ਜੋ ਜੀਵਨ ਲਈ ਕਾਤੀ ਹੈ। ਜੇ ਅੰਗੂਰ ਜਿਹਾ ਫਲ ਵਿਗੜ ਕੇ ਸ਼ਰਾਬ ਬਣ ਸਕਦਾ ਹੈ ਤਾਂ ਵਿਗੜਿਆ ਹੋਇਆ ਮਜ਼੍ਹਬ ਵੀ ਜ਼ਰੂਰ ਈਰਖਾਵਾਦ ਤੇ ਨਫ਼ਰਤ ਦੇ ਨਸ਼ੇ ਵਿਚ ਤਬਦੀਲ ਹੋ ਸਕਦਾ ਹੈ, ਪਰ ਅੱਜ ਤਕ ਕਿਸੇ ਭੀ ਸਿਆਣੇ ਮਨੁੱਖ ਨੇ, ਇਸ ਖ਼ਿਆਲ ਨਾਲ ਕਿ ਵਿਗੜਿਆ ਹੋਇਆ ਅੰਗੂਰ ਸ਼ਰਾਬ ਬਣ ਜਾਂਦਾ ਹੈ, ਅੰਗੂਰ ਦੇ ਬਾਗ਼ ਜਲਾ ਦੇਣ ਤੇ ਉਹਨਾਂ ਦੀ ਹਸਤੀ ਨੂੰ ਦੁਨੀਆ ਤੋਂ ਖ਼ਤਮ ਕਰ ਦੇਣ ਦਾ ਮਸ਼ਵਰਾ ਮਨੁੱਖਾਂ ਨੂੰ ਨਹੀਂ ਦਿੱਤਾ। ਫਿਰ ਸਮਝ ਨਹੀਂ ਆਉਂਦੀ ਕਿ ਮਜ਼੍ਹਬ ਦੀ ਵਿਗੜੀ ਹੋਈ ਦਸ਼ਾ ਨੂੰ ਤੱਕ ਕੇ ਉਸਦੇ ਅਸਲੀ ਰੂਪ ਨੂੰ, ਜੋ ਅੰਗੂਰ ਤੋਂ ਭੀ ਜ਼ਿਆਦਾ ਮਿੱਠਾ ਤੇ ਮਨੁੱਖ ਦੇ ਸਰੀਰਕ, ਮਾਨਸਿਕ ਤੇ ਆਤਮਿਕ ਜੀਵਨ ਨੂੰ ਪ੍ਰਫੁਲਤ ਕਰਨ ਵਾਲਾ ਹੈ, ਮੁਕਾ ਦੇਣ ਦੇ ਮਸ਼ਵਰੇ ਮਨੁੱਖੀ ਸੰਤਾਨ ਨੂੰ ਕਿਉਂ ਦਿੱਤੇ ਜਾ ਰਹੇ ਹਨ। ਅਸਲ ਵਿਚ ਇਹ ਸਭ ਕੁਝ ਘਬਰਾਹਟ ਕਰਕੇ ਹੀ ਹੋ ਰਿਹਾ ਹੈ। ਜੇ ਗਹੁ ਕਰ ਕੇ ਤੱਕੀਏ, ਤਾਂ ਮਜ਼੍ਹਬ ਅਸਲੀਅਤ ਵਿਚ ਜੀਵਨ ਦੀ ਇਕ ਉਚੇਰੀ ਝਲਕ ਦੇ ਆਸਰੇ 'ਤੇ ਕਾਇਮ ਹੋਇਆ ਹੋਇਆ ਵਲਵਲਾ ਹੈ, ਪਰ ਘਬਰਾਹਟ ਵਿਚ ਮਨੁੱਖ ਨੂੰ ਇਸ ਦੀ ਸਮਝ ਨਹੀਂ ਆ ਰਹੀ। ਉਹ ਆਵੇ ਭੀ ਕਿੱਦਾਂ ਜਦ ਕਿ ਅੱਜ ਦਾ ਮਨੁੱਖ ਬਾਹਰਲੀ ਤਾਂ ਹਰ ਇਕ ਚੀਜ਼ ਨੂੰ ਸਮਝਣ ਦਾ ਯਤਨ ਕਰ ਰਿਹਾ ਹੈ, ਪਰ ਉਸ ਦੇ ਹੱਕ ਵਿਚ ਰੁੱਝਿਆ ਹੋਇਆ ਆਪਣੇ ਆਪ ਦੀ ਖੋਜ ਤੋਂ ਬਹੁਤ ਪਰ੍ਹੇ ਜਾ ਰਿਹਾ ਹੈ। ਮਨੁੱਖ ਦਾ ਇਹ ਸੁਭਾਵ ਹੈ ਕਿ ਉਹ ਹਰ ਗੱਲ ਦੀ ਪੜਤਾਲ ਕਰਦਾ ਹੈ, ਉਹ ਜਨਮ ਤੋਂ ਹੀ ਇਕ ਫ਼ਿਕਰਾ ਸਿੱਖ ਟੁਰਿਆ ਹੈ ਤੇ ਉਹ ਹੈ "ਇਹ ਕਿਉਂ ਤੇ ਕਿਥੋਂ ?" ਇਸ ਫ਼ਿਕਰੇ ਨੂੰ ਉਸ ਨੇ ਅਜੇਹਾ ਦ੍ਰਿੜ੍ਹ ਕੀਤਾ ਹੈ ਕਿ ਉਹ ਜਨਮ ਤੋਂ ਲੈ ਕੇ ਮਰਨ ਤਕ ਜੀਵਨ ਦੇ ਸਫ਼ਰ ਵਿਚ ਸੱਜੇ-ਖੱਬੇ, ਉੱਤੇ-ਥੱਲੇ, ਜੋ ਭੀ ਨਵੀਂ ਸ਼ੈ ਤੱਕੇ, ਉਸ ਦੇ ਮੁਤੱਲਕ ਹੀ ਦੂਜਿਆਂ ਤੋਂ ਪੁੱਛਣ ਲੱਗ ਜਾਂਦਾ ਹੈ, "ਇਹ ਕਿਉਂ, ਤੇ ਕਿਥੋਂ ?" ਇਸ ਪੁੱਛ ਦਾ ਨਾਮ ਹੀ ਇਸ ਨੇ ਵਿੱਦਿਆ ਰੱਖਿਆ ਹੋਇਆ ਹੈ, ਤੇ ਜਿਹੜਾ ਜਿੰਨੀ ਵਾਰੀ ਵਧੇਰੇ ਪੁੱਛੇ, ਉਸ ਨੂੰ ਉੱਨਾ ਹੀ ਵੱਡਾ ਆਲਮ ਜਾਂ ਵਿਦਵਾਨ ਕਹਿੰਦੇ ਹਨ, ਪਰ ਸਵਾਦੀ ਗੱਲ ਇਹ ਹੈ ਕਿ ਜਿਥੇ ਆਮ ਮਨੁੱਖ ਹਰ ਸ਼ੈ ਦੀ ਖੋਜ ਕਰਨ ਵੱਲ ਧਿਆਨ ਦੇਂਦਾ ਤੇ ਉਸ ਦਾ ਹਾਣ-ਲਾਭ ਵਿਚਾਰਦਾ ਤੇ ਅਸਲੀਅਤ ਟੋਲਦਾ ਹੈ, ਉਥੇ ਅਜੇਹੇ ਮਨੁੱਖ ਬਹੁਤ ਹੀ ਥੋੜ੍ਹੇ ਹਨ, ਜੋ ਇਹ ਖੋਜ ਕਰਨ ਦਾ ਯਤਨ ਕਰਨ ਕਿ ਮਨੁੱਖ ਤੇ ਉਸ ਦੇ ਜੀਵਨ ਦਾ ਪ੍ਰਯੋਜਨ ਅਸਲ ਵਿਚ ਕੀ ਹੈ। ਇਸ ਅਣਗਹਿਲੀ ਨੂੰ ਤੱਕ ਕੇ ਹੀ ਮਹਾਨ ਕਵੀ ਭਾਈ ਨੰਦ ਲਾਲ ਜੀ ਨੇ ਕਿਹਾ ਹੈ :

**ਯਕ ਦਮ ਬਖ਼ੇਸ਼ ਰਾਹ ਨ ਬੁਰਦਮ, ਕਿ ਕੀਸਤਮ,**
**ਐ ਵਾਏ ਨਕਦੇ ਜ਼ਿੰਦਗੀਅਮ, ਰਾਇਗਾਂ ਗੁਜ਼ਸ਼ਤ।** *—ਪ੍ਰੀਤ ਗੀਤਿ*

(ਇਕਦਮ ਸੋਚ ਨੇ ਅਪਨੀ ਕੀਤੀ, ਕੌਨ ਤੇ ਕਿਉਂਕਰ ਆਇਆ ਹਾਂ।
ਐਵੇਂ ਪੂੰਜੀ ਉਮਰ ਗਵਾ ਕੇ, ਮਹਾਂ ਸ਼ੋਕ ਪਛਤਾਇਆ ਹਾਂ ?)

ਗੱਲ ਕੀ, ਆਪੇ ਦੀ ਵੀਚਾਰ ਜਗਤ ਵਿਚ ਘਟ ਰਹੀ ਹੈ, ਅੱਜ ਦਾ ਵਿਗਿਆਨੀ ਮਾਦੇ ਨੂੰ ਫੋਲ ਰਿਹਾ ਹੈ, ਪ੍ਰਕਿਰਤੀ ਦੇ ਭੇਦ ਪਹਿਚਾਣ ਰਿਹਾ ਹੈ ਤੇ ਉਸ ਨੂੰ ਹੀ ਪ੍ਰਧਾਨ ਪਦ ਦੇ ਕੇ, ਮਨੁੱਖੀ ਜੀਵਨ ਨੂੰ ਪ੍ਰਕਿਰਤਿਕ ਸਾਂਚੇ ਵਿਚ ਢਾਲੀ ਜਾਂਦਾ ਹੈ। ਜਿਸ ਕਰਕੇ ਮਨੁੱਖੀ ਮਨ ਦਾ ਰੁਖ਼ ਪ੍ਰਕਿਰਤਿਕ ਹੋ ਰਿਹਾ ਹੈ, ਪਰ ਅਸਲੀਅਤ ਤੇ ਕੁਝ ਹੋਰ ਸੀ, ਪ੍ਰਕਿਰਤੀ ਤਾਂ ਮਨੁੱਖ ਦੀ ਸੇਵਕ ਸੀ; ਪ੍ਰਾਚੀਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਮਨੁੱਖ ਭਗਵਾਨ ਦਾ ਤੇ ਪ੍ਰਕਿਰਤੀ ਲਕਸ਼ਮੀ ਦਾ ਅਵਤਾਰ ਹੈ। ਜਿਸ ਤਰ੍ਹਾਂ ਲਕਸ਼ਮੀ ਭਗਵਾਨ ਦੇ ਚਰਨ ਝੱਸ ਰਹੀ ਹੈ:

**ਜਿਸ ਸੇਵਾ ਕੀ ਸੇਜ ਪੈ ਸੈਨ ਕੀਆ, ਪਦ ਕੋਮਲ ਕੋ ਮਲਤੀ ਕਮਲਾਹੀ।**

*—ਭਰਥਰੀ ਹਰੀ*

ਉਸੇ ਤਰ੍ਹਾਂ ਹੀ ਪ੍ਰਕਿਰਤੀ ਮਨੁੱਖ ਦੀ ਸੇਵਾ ਲਈ ਹੈ। ਜੇ ਕਦੀ ਪ੍ਰਕਿਰਤੀ ਦੇ ਤੱਤਾਂ, ਪੌਣ-ਪਾਣੀ ਤੇ ਵਾਯੂ ਤੋਂ ਪੁੱਛ ਕੀਤੀ ਜਾਵੇ, ਤਾਂ ਉੱਤਰ ਮਿਲੇਗਾ: "ਖੇਤੀਆਂ ਤੇ ਰੁੱਖ ਉਗਾਉਣੇ ਅਤੇ ਖੇਤੀਆਂ ਤੇ ਪਸ਼ੂਆਂ ਦੀ ਹੋਂਦ ਦਾ ਅਰਥ, ਪਸ਼ੂ ਪੰਛੀ ਨੂੰ ਖ਼ੁਰਾਕ ਦੇਣਾ ਪ੍ਰਤੱਖ ਹੀ ਹੈ," ਪਸ਼ੂ ਪੰਛੀ ਸਾਰੀ ਉਮਰ ਮਨੁੱਖ ਦੀ ਸੇਵਾ ਵਿਚ ਲੱਗੇ ਰਹਿੰਦੇ ਹਨ। ਗੱਲ ਕੀ, ਪੌਣ-ਪਾਣੀ ਤੇ ਅਗਨ ਵਾਯੂ ਮਨੁੱਖ ਦੀਆਂ ਖੇਤੀਆਂ ਪਕਾਣ ਲਈ ਅਤੇ ਪਸ਼ੂ-ਪੰਛੀ ਉਸਦੀ ਖ਼ਿਦਮਤ ਕਰਨ ਲਈ ਜਦੋਂ ਸਾਹਮਣੇ ਦਿਸ ਆ ਰਹੇ ਹਨ, ਤਾਂ ਸਾਫ਼ ਪਤਾ ਲੱਗਦਾ ਹੈ ਕਿ ਮਨੁੱਖ ਇਨ੍ਹਾਂ ਤੋਂ ਉਚੇਰਾ ਹੈ ਤੇ ਜੇ ਉਚੇਰਾ ਹੈ, ਤਾਂ ਉਸ ਦਾ ਜੀਵਨ ਮਨੋਰਥ ਭੀ ਕੁਝ ਉਚੇਰਾ ਹੋਣਾ ਚਾਹੀਦਾ ਹੈ, ਐਵੇਂ ਤਾਂ ਕਵੀ ਨੇ ਨਹੀਂ ਕਿਹਾ:



**ਬਨਾਇਆ ਐ ਜ਼ਫ਼ਰ ਖ਼ਾਲਿਕ ਨੇ ਕਬ ਇਨਸਾਨ ਸੇ ਬੜ੍ਹ ਕਰ,**
**ਮਲਿਕ ਕੋ ਦੇਵ ਕੋ ਜਿੰਨ ਕੋ ਪਰੀ ਕੋ ਹੂਰ ਗ਼ਿਲਮਾਂ ਕੋ।**

ਕਵੀ ਦੀ ਕੀ ਗੱਲ, ਅਰਸ਼ੀ ਬਾਣੀ ਵਿਚ ਭੀ ਆਇਆ ਹੈ:

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥** *—ਆਸਾ ਮ: ੫, ਪੰਨਾ ੩੭੪*

ਪੁਰਾਣੀਆਂ ਪੁਸਤਕਾਂ ਵਿਚ ਮਨੁੱਖ ਨੂੰ ਬ੍ਰਹਮ ਦੀ ਅੰਸ਼ ਤੇ ਖ਼ੁਦਾ ਦਾ ਖ਼ਲੀਫ਼ਾ ਕਰ ਕੇ ਲਿਖਿਆ ਹੈ। ਫ਼ਰਿਸ਼ਤਿਆਂ ਨੂੰ ਭੀ ਇਸ ਦੇ ਅੱਗੇ ਸਿਜਦਾ ਕਰਨ ਦਾ ਹੁਕਮ ਹੋਇਆ ਸੀ। ਹੁਣ ਸੋਚਣਾ ਚਾਹੀਦਾ ਹੈ ਕਿ ਪ੍ਰਕਿਰਤੀ ਦੇ ਮਾਲਕ ਤੇ ਜਾਨਦਾਰਾਂ ਦੇ ਸਰਦਾਰ ਦਾ ਜੀਵਨ ਜੇ ਕੇਵਲ ਪ੍ਰਕਿਰਤਿਕ ਹੀ ਹੋ ਜਾਵੇ ਤਾਂ ਉਹ ਸਫਲ ਹੋ ਸਕਦਾ ਹੈ? ਅੱਜ-ਕੱਲ੍ਹ ਦਾ ਨਾਸਤਕ ਮਨੁੱਖ, ਨੌਜਵਾਨ ਨੂੰ ਕੇਵਲ ਪ੍ਰਕਿਰਤਿਕ ਜੀਵਨ ਵੱਲ ਹੀ ਪ੍ਰੇਰ ਰਿਹਾ ਹੈ; ਕੋਈ ਉਸ ਨੂੰ ਪੁੱਛੇ ਕਿ ਜਦ ਖਾਣ-ਪੀਣ ਤੇ ਪਹਿਨਣ ਕੇਵਲ ਜੀਵਨ ਨੂੰ ਕਾਇਮ ਰੱਖਣ ਲਈ ਹਨ ਤਾਂ ਫਿਰ ਜੀਵਨ ਖ਼ੁਦ ਕਾਹਦੇ ਲਈ ਹੈ? ਜੇ ਖਾਈਏ ਪੀਏ ਅਤੇ ਜੀਊਂਦੇ ਰਹੀਏ, ਪਰ ਜੇ ਜੀਵੀਏ ਤਾਂ ਕਰੀਏ ਕੀ? ਜ਼ਰਾ ਇਸ 'ਤੇ ਵਿਚਾਰ ਕਰੀਏ। ਕੀ ਸਾਡੀ ਜੀਵਨ-ਯਾਤਰਾ ਦਾ ਅੰਤ ਖਾਣ ਵਾਲੇ ਕਮਰੇ ਦੀ ਮੇਜ਼ 'ਤੇ ਹੀ ਹੋ ਜਾਣਾ ਹੈ? ਕੀ ਸ੍ਰਿਸ਼ਟੀ ਦੀ ਸਾਰੀ ਵਸੋਂ ਦੇ ਸਿਰਦਾਰ ਹਾਕਮ ਦਾ ਜੀਵਨ ਮਨੋਰਥ ਤਵੇ ਪਰਾਤ ਵਿਚ ਹੀ ਜਾ ਮੁੱਕਣਾ ਹੈ? ਜੇਕਰ ਨਹੀਂ ਤਾਂ ਫਿਰ ਉਸ

ਗੱਲ ਦੀ ਖੋਜ ਕਿਉਂ ਨਾ ਕੀਤੀ ਜਾਵੇ, ਜਿਸਨੂੰ ਜੀਵਨ ਦੇ ਢੂੰਡਾਊਆਂ ਨੇ ਉਮਰਾਂ ਖ਼ਰਚ ਕੇ ਲੱਭਿਆ ਹੈ। ਜੀਵਨ ਦਾ ਕੇਵਲ ਪ੍ਰਕਿਰਤਿਕ ਅੰਗ ਕੋਈ ਬੜੀ ਉੱਚੀ ਚੀਜ਼ ਨਹੀਂ, ਤੇ ਜੇ ਉਸਨੂੰ ਉੱਚੀ ਮੰਨ ਭੀ ਲਈਏ ਤਾਂ ਉਸ ਵਿਚ ਮਨੁੱਖ ਨੂੰ ਸਫਲਤਾ ਭੀ ਨਹੀਂ ਹੋ ਸਕਦੀ, ਕਿਉਂਕਿ ਖਾਣ-ਪੀਣ, ਪਹਿਨਣ ਤੇ ਸੰਤਾਨ ਪੈਦਾ ਕਰਨ ਵਿਚ ਤਾਂ ਮਨੁੱਖ, ਪਸ਼ੂ ਦੀ ਬਰਾਬਰੀ ਕਰ ਹੀ ਨਹੀਂ ਸਕਦਾ। ਕੀ ਅਸੀਂ ਨਹੀਂ ਜਾਣਦੇ ਕਿ ਦੁਨੀਆ ਵਿਚ ਸਭ ਤੋਂ ਸੋਹਣਾ, ਸਾਫ਼ ਤੇ ਸਵਾਦਲਾ ਦੁੱਧ ਗਊਆਂ ਦੇ ਵੱਛੇ ਹੀ ਪੀਂਦੇ ਹਨ। ਵੱਡੇ ਵੱਡੇ ਬਾਗ ਲੱਦ ਕੇ ਤੇ ਘਾਲਾਂ ਘਾਲ ਕੇ ਭੀ ਮਨੁੱਖ ਤੋਤਿਆਂ ਤੇ ਗਾਹਲੜਾਂ ਵਾਂਗ ਮੇਵੇ ਨਹੀਂ ਖਾ ਸਕਦਾ। ਕਿਸੇ ਵੱਡੇ ਰਾਜ ਦੀ ਮਲਕਾ ਭੀ ਆਪਣੇ ਬੱਚਿਆਂ ਨੂੰ ਮੋਰਾਂ ਵਰਗੀ ਸੋਹਣੀ, ਮੁਲਾਇਮ ਤੇ ਚਮਕੀਲੀ ਪੁਸ਼ਾਕ ਨਹੀਂ ਪੁਆ ਸਕਦੀ। ਚੇਸ਼ਟਾ ਤੇ ਸੰਤਾਨ-ਉਤਪਤੀ ਵਿਚ ਮਨੁੱਖ ਕੁੱਤਿਆਂ ਤੇ ਸੂਰਾਂ ਦੀ ਬਰਾਬਰੀ ਨਹੀਂ ਕਰ ਸਕਦਾ, ਫਿਰ ਜਦ ਇਸ ਪਹਿਲੂ ਵਿਚ ਸਾਹਮਣੇ ਹਾਰ ਹੀ ਹਾਰ ਹੈ ਤਾਂ ਇਹ ਵਿਚਾਰੇ ਕਿਉਂ ਨਾ ਕਿ ਮੇਰਾ ਅਸਲ ਕਰਤਵ ਕੀ ਹੈ? ਜੀਵਨ ਦੀ ਅਸਲੀਅਤ ਨੂੰ ਪਛਾਣੇ ਬਿਨਾ, ਮਨੁੱਖ ਨੂੰ ਠੋਕਰਾਂ ਹੀ ਹਨ ਤੇ ਅੱਜ ਦੀਆਂ ਵਧੀਆਂ ਹੋਈਆਂ ਠੋਕਰਾਂ ਪੁਕਾਰ ਪੁਕਾਰ ਕੇ ਕਹਿ ਰਹੀਆਂ ਹਨ ਕਿ ਮਨੁੱਖ ਜੀਵਨ-ਅਸਲੀਅਤ ਨੂੰ ਭੁੱਲ ਰਿਹਾ ਹੈ, ਤਾਂ ਹੀ ਦੁੱਖਾਂ ਨਾਲ ਗ੍ਰਸਿਆ ਪਿਆ ਹੈ। ਜੇ ਅਸਲੀਅਤ ਵਲ ਗਹੁ ਕਰੀਏ ਤਾਂ ਪਤਾ ਲੱਗਦਾ ਹੈ ਕਿ ਮਨੁੱਖ ਇਸ ਜੀਵਨ ਦੇ ਮੈਦਾਨ ਵਿਚ ਰੋਕਾਂ ਤੇ ਅਟਕਾਂ ਨਾਲ ਮੁਕਾਬਲਾ ਕਰਨ ਲਈ ਬਣਿਆ ਹੈ। ਸਾਹਮਣੇ ਆਈਆਂ ਔਕੜਾਂ ਨੂੰ ਜਿੱਤਣਾ ਤੇ ਉਨ੍ਹਾਂ ਤੋਂ ਲੰਘ ਅਗਾਂਹ ਟੁਰਨਾ ਹੀ ਇਸਦਾ ਕਰਤਵ ਹੈ। ਅਸਲ ਵਿਚ ਇਸੇ ਕਰਤਵ ਨੂੰ ਸਮਝਣ ਦਾ ਨਾਮ ਹੀ ਮਜ਼੍ਹਬ ਹੈ। ਪਰ ਮੁਸ਼ਕਲ ਇਹ ਬਣ ਰਹੀ ਹੈ ਕਿ ਅੱਜ ਦਾ ਮਨੁੱਖ ਅਸਲੀਅਤ ਤੋਂ ਥਿੜਕ ਰਿਹਾ ਹੈ। ਜੀਵਨ ਸੰਗ੍ਰਾਮ ਵਿਚ ਉਹ ਇਕ-ਰੁਖ਼ਾ ਹੋ ਹਾਰ ਰਿਹਾ ਹੈ। ਉਸ ਦੀ ਅਵਸਥਾ ਨੂੰ ਸਮਝਣ ਲਈ, ਇਉਂ ਜਾਣ ਲੈਣਾ ਚਾਹੀਦਾ ਹੈ—"ਕਿਤੇ ਨੇਜ਼ੇ-ਬਾਜ਼ੀ ਦਾ ਮੁਕਾਬਲਾ ਹੋਣ ਵਾਲਾ ਸੀ; ਗੱਭਰੂਆਂ ਤਕ ਖ਼ਬਰ ਪੁਚਾ ਦਿੱਤੀ ਗਈ ਕਿ ਫਲਾਣੇ ਦਿਨ ਤੇ ਥਾਂ ਉੱਤੇ ਮੁਕਾਬਲਾ ਹੋਵੇਗਾ; ਜਿਹੜੇ ਛੈਲ, ਕਿੱਲੇ ਪੁੱਟ ਖੜਨਗੇ ਉਨ੍ਹਾਂ ਨੂੰ ਸਿਰੋਪੇ ਮਿਲਣਗੇ। ਹੁਣ ਤਿਆਰੀ ਸ਼ੁਰੂ ਹੋਈ। ਸਿਆਣਿਆਂ ਨੇ ਜਾਣ ਲਿਆ ਕਿ ਇਸ ਖੇਲ ਵਿਚ ਕਾਮਯਾਬ ਹੋਣ ਲਈ ਪੱਕੇ ਹੋਏ ਘੋੜੇ ਤੇ ਬਲੀ ਸਵਾਰ ਦੀ ਲੋੜ ਹੈ, ਕਿਉਂਕਿ ਜੇ ਘੋੜਾ ਮਜ਼ਬੂਤ ਹੋਇਆ ਤੇ ਸਵਾਰ ਨਿਰਬਲ, ਤਾਂ ਵਾਗਾਂ ਥੰਮ੍ਹਣ ਖੁਣੋਂ ਬੇਵੱਸ ਹੋਇਆ ਘੋੜਾ, ਕਿੱਲਾ ਪੁੱਟਣ ਦੀ ਥਾਂ, ਸਵਾਰ ਨੂੰ ਕਿਸੇ ਰੁੱਖ ਨਾਲ ਮਾਰ ਜਾਂ ਗੜ੍ਹੇ ਵਿਚ ਸੁੱਟ ਕੇ ਖ਼ਤਮ ਕਰ ਦੇਵੇਗਾ। ਜੇ ਨਿਰਾ ਸਵਾਰ ਬਲੀ ਹੋਇਆ ਤੇ ਘੋੜਾ ਕਮਜ਼ੋਰ, ਤਾਂ ਘੋੜੇ ਦੇ ਭੱਜਣ ਤੋਂ ਅਸਮਰਥ ਹੋਣ ਦੇ ਕਾਰਨ ਬਾਜ਼ੀ ਹਰ ਜਾਏਗੀ। ਇਸ ਲਈ ਸੁਘੜਾਂ ਨੇ ਹਿੰਮਤ ਕਰ ਕੇ ਆਪ ਵੀ ਖ਼ੁਰਾਕਾਂ ਖਾਧੀਆਂ ਤੇ ਘੋੜਿਆਂ ਨੂੰ ਵੀ ਰਾਤਬ ਦਿੱਤੇ, ਤਿਆਰ ਹੋਏ ਤੇ ਵੇਲੇ ਸਿਰ ਕਿੱਲੇ ਪੁੱਟ, ਇੱਜ਼ਤਾਂ ਪਾਈਆਂ। ਪਰ ਅਭਾਗੇ ਮਤਹੀਣਾਂ ਨੇ ਇਹ ਸਹੀ ਰਸਤਾ ਛੱਡ, ਇਕ ਪਾਸੇ ਹੀ ਵਧੇਰੇ ਰੁਖ਼ ਕਰ ਲਿਆ। ਕੁਝ ਤਾਂ ਆਪ ਖ਼ੁਰਾਕਾਂ ਖਾ ਬਲੀ ਬਣ ਬੈਠੇ ਤੇ ਘੋੜਿਆਂ ਨੂੰ ਕਮਜ਼ੋਰ ਕਰ ਲਿਆ, ਤੇ ਕਈਆਂ ਨੇ ਘੋੜਿਆਂ ਨੂੰ ਪਾਲ ਆਪਣਾ ਆਪ ਨਿਰਬਲ ਕਰ ਲਿਆ। ਇਹ ਦੋਵੇਂ ਸ਼੍ਰੇਣੀਆਂ ਹੀ ਅਸਫਲ ਰਹੀਆਂ।

ਕਿਸੇ ਤੋਂ ਤਾਂ ਬਲੀ ਘੋੜਿਆਂ ਦੀਆਂ ਵਾਗਾਂ ਨਾ ਸੰਭਾਲੀਆਂ ਗਈਆਂ ਤੇ ਖੱਡਾਂ ਵਿਚ ਡਿੱਗ ਮੋਏ, ਤੇ ਕਿਸੇ ਦੇ ਮਰੀਅਲ ਟੱਟੂ ਨਾ ਭੱਜ ਸਕੇ।" ਇਸੇ ਤਰ੍ਹਾਂ ਜੀਵਨ ਦੀ ਨੇਜ਼ਾ-ਬਾਜ਼ੀ ਦੇ ਮੈਦਾਨ ਵਿਚ, ਜਿਥੇ ਪੁਰਾਣਾ ਤਪੀ, ਘੋੜੇ ਨੂੰ ਕਮਜ਼ੋਰ ਕਰ ਜੀਵਨ ਨੂੰ ਅਸਫਲ ਬਣਾ ਰਿਹਾ ਸੀ, ਉਥੇ ਹੁਣ ਦਾ ਪ੍ਰਕਿਰਤਿਕ ਮਨੁੱਖ ਘੋੜੇ ਨੂੰ ਬਲੀ ਤੇ ਸਵਾਰ ਨੂੰ ਕਮਜ਼ੋਰ ਕਰ ਜੀਵਨ-ਯਾਤਰਾ ਨੂੰ ਅਸਫਲ ਕਰ ਰਿਹਾ ਹੈ। ਲੋੜ ਤਾਂ ਇਹ ਸੀ ਕਿ ਜੀਵਨ ਦੇ ਦੋਵੇਂ ਹੀ ਪਹਿਲੂ ਪੂਰੇ ਰਹਿੰਦੇ, ਘੋੜਾ ਭੀ ਦੌੜਦਾ ਤੇ ਸਵਾਰ ਭੀ ਚੁਸਤ ਰਹਿੰਦਾ ਤਾਂ ਗੱਲ ਬਣਦੀ। ਪਰ ਬਣਦੀ ਤਾਂ, ਜੇ ਪਹਿਲਾਂ ਸੋਚ ਸਹੀ ਕੀਤੀ ਜਾਂਦੀ। ਸੁੱਖ ਦੀ ਲਾਲਸਾ ਕੁਦਰਤੀ ਹੈ, ਪਰ ਉਸ ਦੀ ਪ੍ਰਾਪਤੀ ਵਿਚਾਰ ਬਿਨਾ ਨਹੀਂ ਹੋ ਸਕਦੀ। ਉਂਜ ਤਾਂ ਘਰ ਘਰ ਵਿਚ ਹੀ ਸੁੱਖ ਦੀ ਤਲਬ ਹੋ ਰਹੀ ਹੈ, ਪਰ ਨਿਰੀ ਤਲਬ ਨਾਲ ਹੀ ਤਾਂ ਮਤਲਬ ਨਹੀਂ ਲੱਭ ਜਾਂਦਾ। ਜ਼ਰਾ ਇਕ ਕਿਸਾਨ ਦੇ ਘਰ ਵੱਲ ਤੱਕੋ, ਉਹ ਘਰ ਵਾਲਾ ਤੜਕਸਾਰ ਹੀ ਹਲ ਜੋ ਕੇ ਖੇਤ ਨੂੰ ਲੈ ਗਿਆ ਹੈ, ਸਵਾਣੀ ਨੇ ਚੱਕੀ ਝੋ ਦਿੱਤੀ, ਕੁੜੀ ਰੇੜਕੇ ਦੇ ਆਹਰ ਲੱਗ ਗਈ, ਘੜੀ ਪਿੱਛੋਂ ਮੁੰਡਾ ਉਠ, ਪਸ਼ੂ ਖੋਲ੍ਹ ਕੇ ਜੂਹ ਨੂੰ ਟੁਰ ਪਿਆ। ਘਰ ਦੇ ਜਿੰਨੇ ਵਸਨੀਕ, ਓਨੇ ਹੀ ਕੰਮ। ਇਕ ਦਾ ਹਲ, ਦੂਜੇ ਦੀ ਚੱਕੀ, ਤੀਜੇ ਦਾ ਰੇੜਕਾ ਤੇ ਚੌਥੇ ਦਾ ਪਸ਼ੂ ਚਰਾਣਾ, ਪਰ ਮਨੋਰਥ ਸਭ ਦੇ ਸਾਹਮਣੇ ਸੁੱਖ ਹੀ ਸੀ। ਕਿਸਾਨ ਨੇ ਹਲ ਇਸ ਲਈ ਜੋਇਆ ਕਿ ਖੇਤੀ ਬੀਜੇ, ਘਰ ਦਾਣੇ ਆਉਣ ਤੇ ਛਕੀਏ ਛਕਾਈਏ ਤੇ ਸੁੱਖ ਹੋਵੇ। ਕੁੜੀ ਦਾ ਰੇੜਕਾ, ਮੱਖਣ ਦੀ ਪ੍ਰਾਪਤੀ ਤੇ ਸੁੱਖ ਪ੍ਰਾਪਤੀ ਕਰਨ ਲਈ। ਗੱਲ ਕੀ, ਸਾਰਿਆਂ ਦੇ ਸਾਹਮਣੇ ਇੱਕੋ ਸੁੱਖ ਹੀ ਨਿਸ਼ਾਨਾ ਹੈ। ਇਕ ਸੁੱਖ ਦੀ ਉਡੀਕ ਹੀ ਕਈ ਰੂਪ ਧਾਰ ਕੇ ਉਨ੍ਹਾਂ ਦੇ ਕੰਮਾਂ ਵਿਚ ਵਾਪਰ ਰਹੀ ਹੈ। ਪਰ ਸੁੱਖ ਮਿਲਦਾ ਤਾਂ ਹੀ ਹੈ ਜੇ ਸਾਰੇ ਆਪੋ ਆਪਣੇ ਆਹਰ ਲੱਗੇ ਰਹਿਣ। ਤੇ ਜੇ ਇਕ ਜਣਾ ਕੰਮ ਵਧ ਕੇ ਕਰੀ ਜਾਵੇ ਤੇ ਦੂਜਾ ਸੁਸਤ ਰਹੇ ਤਾਂ ਕੰਮ ਸਿਰੇ ਨਹੀਂ ਚੜ੍ਹ ਸਕਦਾ। ਜੇ ਕਿਸਾਨ ਵੇਲੇ ਸਿਰ ਹਲ ਵਾਹੇ, ਪਰ ਸਵਾਣੀ ਵੇਲੇ ਸਿਰ ਰੋਟੀ ਨਾ ਪੁਚਾਵੇ ਤਾਂ ਮਨੋਰਥ ਦੀ ਪ੍ਰਾਪਤੀ ਕਿਥੇ! ਇਸੇ ਤਰ੍ਹਾਂ ਹੀ ਇਕ ਘਰ ਦੀ ਕੀ ਗੱਲ, ਸਾਰੇ ਸੰਸਾਰ ਦਾ ਨਜ਼ਾਰਾ ਚਲ ਰਿਹਾ ਹੈ। ਸੁੱਖ ਦੀ ਤਲਾਸ਼ ਵਿਚ ਹੀ ਕੌਮਾਂ, ਦੇਸਾਂ ਪ੍ਰਦੇਸਾਂ ਦੇ ਪੈਂਡੇ ਮਾਰਦੀਆਂ, ਜੰਗਲਾਂ, ਪਹਾੜਾਂ ਤੇ ਬਣਾਂ ਨੂੰ ਗਾਂਹਦੀਆਂ ਤੇ ਸਾਗਰਾਂ ਨੂੰ ਚੀਰ ਚੀਰ ਕੇ ਪਾਰ ਜਾਂਦੀਆਂ ਹਨ।

ਜਹਾਜ਼, ਮਹਾਨ ਅਸ਼ਾਂਤ ਸਾਗਰ ਦੀਆਂ ਜੋਸ਼ ਭਰੀਆਂ ਲਹਿਰਾਂ ਨਾਲ ਹੱਥੋਪਾਈ ਕਿਉਂ ਕਰਦੇ ਹਨ? ਅਫ਼ਰੀਕਾ ਦੇ ਰੇਤ-ਥਲ, ਬਣ ਤੇ ਗ਼ੈਬੁਲ ਜੰਗਲਾਂ ਨੂੰ ਕਿਉਂ ਗਾਹਿਆ ਜਾਂਦਾ ਹੈ? ਕੇਵਲ ਸੁੱਖ ਦੀ ਪ੍ਰਾਪਤੀ ਲਈ। ਪਰ ਇਹ ਪ੍ਰਾਪਤੀ ਤਾਂ ਹੋ ਸਕਦੀ ਹੈ ਜੇ ਹਰ ਇਕ ਕਾਮਾ ਆਪਣੀ ਆਪਣੀ ਥਾਂ 'ਤੇ ਕੰਮ ਕਰੀ ਜਾਏ। ਇਹੀ ਹਾਲਤ ਮਨੁੱਖੀ ਜੀਵਨ ਦੀ ਹੈ। ਮਨੁੱਖੀ ਜੀਵਨ ਦਾ ਸਹੀ ਮਨੋਰਥ ਲੱਭਿਆ ਜਾਂਦਾ ਤਾਂ ਪਤਾ ਲੱਗਦਾ ਕਿ ਕੇਵਲ ਪ੍ਰਕਿਰਤਿਕ ਅੰਗ ਵਲ ਰੁਚੀ ਦੇ ਦੇਣ ਨਾਲ ਹੀ ਜੀਵਨ-ਮਨੋਰਥ ਦੀ ਸਿੱਧੀ ਨਹੀਂ ਹੋ ਸਕਦੀ। ਇਹ ਜੀਵਨ ਤਾਂ ਪਸ਼ੂਆਂ ਦਾ ਸੀ। ਮਨੁੱਖ ਤਾਂ ਉਨ੍ਹਾਂ ਦਾ ਸਰਦਾਰ ਹੈ। ਸਰਦਾਰ ਉਚੇਰਾ ਹੁੰਦਾ ਹੈ ਤੇ ਉਚੇਰੇ ਦਾ ਨਿਸ਼ਾਨਾ ਭੀ ਉਚੇਰਾ ਹੋਣਾ ਚਾਹੀਦਾ ਹੈ। ਇਸ ਲਈ ਇਸਦਾ ਸੁਖ ਭੀ ਕਿਸੇ ਉਚੇਰੇ ਟਿਕਾਣੇ 'ਤੇ ਹੈ। ਜੇ ਉਹ ਨਹੀਂ ਲੱਭਦਾ ਤਾਂ ਇਹ ਜ਼ਰੂਰ ਨਿਸ਼ਾਨੇ ਤੋਂ ਭਟਕਿਆ ਹੋਇਆ ਹੈ। ਇਕ ਤਾਂ

ਪ੍ਰਤੱਖ ਗੱਲ ਹੈ ਕਿ ਮਨੁੱਖ ਨੂੰ ਅੱਜ ਸੁਖ ਨਹੀਂ ਲੱਭ ਰਿਹਾ, ਜੇ ਲੱਭ ਜਾਂਦਾ ਤਾਂ ਮਨੁੱਖ ਤੜਫਦਾ ਨਾ, ਕੂਕਾਂ ਨਾ ਪੈਂਦੀਆਂ, ਚੀਕਾਂ ਨਾ ਮਾਰਦਾ ਤੇ ਘਾਬਰਿਆ ਹੋਇਆ ਇਕ ਦੂਜੇ ਨੂੰ ਵੱਢਣ ਨਾ ਪੈਂਦਾ। ਫਿਰ ਕੌਮਾਂ ਕਿਉਂ ਚੜ੍ਹਾਈ ਕਰਦੀਆਂ। ਧਰਤ, ਸਾਗਰ ਤੇ ਆਕਾਸ਼ ਤੋਂ ਅੱਗ ਕਿਉਂ ਵਰ੍ਹਾਈ ਜਾਂਦੀ, ਇਕ ਦੂਜੇ ਦੇ ਘਰ ਕਿਉਂ ਫੂਕੇ ਜਾਂਦੇ, ਮਨੁੱਖ ਆਪਣੀ ਤਲਵਾਰ ਨਾਲ ਹੀ ਆਪਣੇ ਬੱਚਿਆਂ ਨੂੰ ਯਤੀਮ ਤੇ ਆਪਣੀਆਂ ਔਰਤਾਂ ਨੂੰ ਵਿਧਵਾ ਕਿਉਂ ਬਣਾਉਂਦਾ। ਸੱਚ ਪੁੱਛੋ ਤਾਂ ਉਹ ਦੁਖੀ ਹੈ, ਤੇ ਦੁਖੀ ਇਸੇ ਲਈ ਕਿ ਉਹ ਇਕ-ਰੁਖ਼ਾ ਹੋ ਟੁਰਿਆ ਹੈ, ਉਹ ਪ੍ਰਕਿਰਤਿਕ ਜੀਵਨ ਵੱਲ ਹੀ ਝੁਕ ਪਿਆ ਹੈ। ਉਸ ਨੇ ਪਸ਼ੂ ਨੂੰ ਪੀਰ ਬਣਾ ਲਿਆ ਹੈ ਤੇ ਮਾਇਆ ਦੇ ਮਗਰ ਲੱਗ ਟੁਰਿਆ ਹੈ। ਪਰ ਕੇਵਲ ਮਾਇਕੀ ਭੋਗਾਂ ਦੀ ਡੰਡੀ 'ਤੇ ਪਿਆ ਪਾਂਧੀ ਕਦੀ ਸੁਖਾਂ ਦੇ ਦੇਸ਼ ਨਹੀਂ ਅੱਪੜਿਆ। ਭੋਗੀ ਨੇ ਤਾਂ ਭੋਗ ਕਦੀ ਰੱਜ ਕੇ ਨਹੀਂ ਭੋਗੇ, ਸਦਾ ਭੋਗਾਂ ਹੀ ਭੋਗੀ ਨੂੰ ਭੋਗ ਕੇ ਖ਼ਤਮ ਕੀਤਾ ਹੈ। ਸੁੰਦਰੀਆਂ ਤਾਂ ਸਦਾ ਜਗਤ ਵਿਚ ਉਸੇ ਤਰ੍ਹਾਂ ਹਨ, ਪਰ ਉਠ ਗਿਆ ਵਾਜਦ ਅਲੀ ਸ਼ਾਹ ਲਖਨਊ ਵਾਲਾ। ਸ਼ਰਾਬ ਦੇ ਮੱਟ ਜਹਾਨ ਤੋਂ ਨਹੀਂ ਮੁੱਕੇ, ਮੁੱਕ ਗਿਆ ਮੁਹੰਮਦ ਸ਼ਾਹ ਰੰਗੀਲਾ। ਭੋਗ ਤਾਂ ਮੌਤ ਦਾ ਸੰਦੇਸ਼ ਹਨ। ਲਿਖਿਆ ਹੈ ਕਿ ਇਕ ਮਨੁੱਖ ਆਪਣੀ ਮੌਜ 'ਚ ਮਸਤ ਮੰਜੇ 'ਤੇ ਲੇਟਿਆ ਪਿਆ ਖ਼ਿਆਲੀ ਘੋੜੇ ਦੁੜਾ ਰਿਹਾ ਸੀ ਕਿ ਤ੍ਰਿਸ਼ਨਾ ਨੇ ਵਿਹਲਾ ਪਿਆ ਤੱਕ ਕੇ ਸੈਨਤ ਮਾਰੀ ਤੇ ਆਖਿਆ, "ਇਥੇ ਪਿਆ ਕੀ ਕਰਨਾ ਏਂ, ਆ ਮੇਰੇ ਨਾਲ ਟੁਰ, ਮੈਂ ਤੈਨੂੰ ਭੋਗ ਭੁਗਾਵਾਂ ਤੇ ਸੁਖਾਂ ਦੇ ਭੰਡਾਰ ਦੱਸਾਂ।" ਉਹ ਕਹਿੰਦਾ ਹੈ :



**ਕਲ ਹਵਸ ਕੁਛ ਇਸ ਤਰਹ ਤਰਗ਼ੀਬ ਦੇਤੀ ਥੀ ਮੁਝੇ,**
**ਕਿਆ ਹੀ ਮੁਲਕੇ ਰੂਮ ਹੈ, ਕੈਸੀ ਜ਼ਮੀਨੇ ਰੂਸ ਹੈ।**
**ਗਰ ਮੁਯੱਸਰ ਹੋ ਦਿਲਾ, ਤੋ ਜ਼ਿੰਦਗੀ ਕੀਜੇ ਬਸਰ,**
**ਇਸ ਤਰਫ਼ ਆਵਾਜ਼ੇ ਤਬਲ, ਉਸ ਜਾ ਸਦਾਏ ਕੌਸ ਹੋ।**
**ਮਿਲ ਰਹਾ ਹੋ ਦਿਲ ਕਹੀਂ, ਰੰਗੀਂ ਪਰੀ-ਰੂਓਂ ਕੇ ਸਾਥ,**
**ਹਾਥ ਪਰ ਹੋ ਜਾਮ ਉਨ ਕੇ, ਅਰ ਕਿਨਾਰੋ ਬੋਸ ਹੋ।**

ਉੱਦਮ-ਹੀਣ ਵਿਹਲੜ, ਸੁਖਾਂ ਦਾ ਚਾਹਵਾਨ ਮਨ, ਮੰਜੀ 'ਤੇ ਪਿਆ ਤ੍ਰਿਸ਼ਨਾ ਦੀ ਆਵਾਜ਼ ਸੁਣ ਰਿਹਾ ਸੀ, ਜੋ ਕਹਿ ਰਹੀ ਸੀ, "ਰੋਮ ਦਾ ਮੁਲਕ ਕਿੰਨਾ ਸੁਹਾਵਣਾ ਹੈ, ਰੂਸ ਦੀ ਜ਼ਮੀਨ ਕਿੰਨੀ ਵੱਡੀ ਹੈ, ਜੇ ਤੈਨੂੰ ਉਸਦਾ ਰਾਜ ਮਿਲ ਜਾਵੇ ਤਾਂ ਕਿੰਨੀਆਂ ਮੌਜਾਂ ਬਣ ਜਾਣ। ਕਿਧਰੇ ਤੇਰੇ ਅੱਗੇ ਤਬਲੇ ਸਾਰੰਗੀਆਂ ਵੱਜ ਰਹੀਆਂ ਹੋਣ ਤੇ ਕਿਤੇ ਤੇਰੀ ਫ਼ਤਹਿ ਦੇ ਨਗਾਰੇ ਗੁੰਜਾਰਾਂ ਪਾ ਰਹੇ ਹੋਣ। ਤੇਰਾ ਦਿਲ ਪ੍ਰਚਾਣ ਲਈ ਸੁੰਦਰ ਪਰੀਆਂ, ਹੱਥਾਂ ਵਿਚ ਸ਼ਰਾਬ ਦੇ ਪਿਆਲੇ ਭਰੀ ਤੇਰੀ ਬਗਲ ਵਿਚ ਬੈਠੀਆਂ ਹੋਣ, ਤਦ ਕੇਹਾ ਹੀ ਅਨੰਦ ਆਵੇ।" ਇੰਨੇ ਵਿਚ ਇਕ ਮਧੁਰ ਜੇਹੀ ਆਵਾਜ਼ ਆਈ ਤੇ ਕਿਸੇ ਨੇ ਕਿਹਾ, "ਫਿਰ ਅਗਾਂਹ ਕੀ ? ਜੀਵਨ ਕਿਥੇ ਜਾ ਮੁੱਕੇਗਾ ?" ਇਹ ਆਵਾਜ਼ ਵੈਰਾਗ ਦੀ ਸੀ। ਇਸ ਨੇ ਤ੍ਰਿਸ਼ਨਾ ਦੇਵੀ ਦੇ ਮਸਤਕ ਨੂੰ ਝੰਜੋੜ ਕੇ ਕਿਹਾ ਕਿ ਜ਼ਰਾ ਅਗਾਂਹ ਤੇ ਟੁਰ, ਅਗਲਾ ਦ੍ਰਿਸ਼ ਤਾਂ ਵੇਖ ਜਾ। ਇਸ ਨੇ ਕੰਨ ਦਿੱਤੇ ਤਾਂ ਆਵਾਜ਼ ਆਈ :

**ਬੋਲੀ ਇਬਰਤ ਚਲ ਤਮਾਸ਼ਾ ਇਕ ਦਿਖਾ ਲਾਊਂ ਤੁਝੇ,**
**ਤੂ ਜੋ ਇਤਨਾ ਆਜ ਕੈਦੇ ਹਵਸ ਕਾ ਮਾਨੂਸ ਹੈ।**
**ਲੇ ਗਈ ਯਕ ਬਾਰਗੀ ਗੌਰੇ ਗ਼ਰੀਬਾਂ ਕੀ ਤਰਫ਼,**
**ਜਿਸ ਜਗਾ ਜਾਨੇ ਤਮੰਨਾ ਸੋ ਰਹੀ ਮਹਬੂਸ ਹੈ।**
**ਮਰਕਦੇ ਦੋ ਤੀਨ ਦਿਖਲਾ ਕਰ ਉਸੇ ਕਹਿਨੇ ਲਗੀ,**
**ਯਹ ਸਕੰਦਰ ਹੈ, ਯਹ ਦਾਰਾ ਹੈ, ਯਹ ਕੈਕਾਊਸ ਹੈ।**

ਪ੍ਰਕਿਰਤਿਕ ਜੀਵਨ ਦੀਆਂ ਲਹਿਰਾਂ ਵਿਚ ਫਸਿਆ ਹੋਇਆ ਮਨੁੱਖ ਤਾਂ ਕੇਵਲ ਤ੍ਰਿਸ਼ਨਾ ਦੇ ਦੱਸੇ ਹੋਏ ਮਨੋਰੰਜਕ ਨਕਸ਼ਿਆਂ ਨੂੰ ਹੀ ਦੇਖ ਰਿਹਾ ਸੀ। ਪਰ ਉਸਨੂੰ ਇਹ ਪਤਾ ਨਹੀਂ ਸੀ ਕਿ ਅੰਤ ਨਿਮਾਣੀਆਂ ਗੋਰਾਂ ਵਿਚ ਹੀ ਹੋਣਾ ਹੈ ਤੇ ਜੇ ਏਦਾਂ ਹੀ ਟੁਰਿਆ ਗਿਆ ਤਾਂ ਉਥੇ ਹੀ ਜਾ ਪੁੱਜੇਗਾ ਜਿਥੇ ਦਾਰਾ, ਸਿਕੰਦਰ ਤੇ ਕੈਕਾਊਸ ਜਿਹੇ ਦੁਨੀਆ ਦੇ ਮਹਾਨ ਐਸ਼ਾਂ ਮਾਣਨ ਵਾਲੇ ਸ਼ਹਿਨਸ਼ਾਹ ਮਿੱਟੀ ਵਿਚ ਮਿਲੇ ਪਏ ਹਨ। ਅੱਜ ਮਜ਼੍ਹਬ ਤੋਂ ਉਪਰਾਮ ਜੀਵਨ ਦਾ ਆਗੂ ਭੀ ਤ੍ਰਿਸ਼ਨਾ ਦੀ ਆਵਾਜ਼ ਨੂੰ ਹੀ ਦੁਹਰਾ ਰਿਹਾ ਹੈ। ਉਹ ਨੌਜਵਾਨ ਨੂੰ ਲੁਭਾਣ ਲਈ ਬਾਰ ਬਾਰ ਕਹਿੰਦਾ ਹੈ ਕਿ ਖਾ ਪੀ ਤੇ ਖ਼ੁਸ਼ ਹੋ, ਪਰ ਪਿਛਲੇ ਪਾਸਿਓਂ ਇਹ ਆਵਾਜ਼ ਭੀ ਆ ਰਹੀ ਹੈ ਕਿ ਅਸਾਂ ਕੱਲ੍ਹ ਨੂੰ ਮਰ ਜਾਣਾ ਹੈ। ਭਲਾ ਮੌਤ ਦੇ ਸੰਦੇਸ਼ ਨਾਲ ਕੰਨਾਂ ਦੇ ਰਸ ਕਿਸ ਤਰ੍ਹਾਂ ਆ ਸਕਦੇ ਹਨ। ਫਾਂਸੀ ਦੇ ਤਖ਼ਤੇ 'ਤੇ ਖਲੋਤੇ ਨੂੰ ਮਠਿਆਈਆਂ ਕਿਵੇਂ ਚੰਗੀਆਂ ਲੱਗਣ। ਪ੍ਰਕਿਰਤਿਕ ਜੀਵਨ ਤਾਂ ਭਾਵੇਂ ਉਹ ਕਿਤਨਾ ਭੀ ਚਮਕੀਲਾ ਕਿਉਂ ਨਾ ਹੋਵੇ, ਅੰਤ ਮੌਤ ਹੀ ਹੈ। ਇਕ ਕਲੀ ਜਿਹੜੀ ਨਵੀਂ ਨਵੀਂ ਟਹਿਣੀ 'ਤੋਂ ਫੁੱਟੀ ਸੀ, ਆਕੜ ਕੇ ਖਲੋਤੀ ਸੀ, ਉਸ ਨੇ ਕਿਧਰੇ ਇਤਫ਼ਾਕ ਨਾਲ ਤ੍ਰੇਲ ਦੇ ਤੁਬਕੇ 'ਚੋਂ ਆਪਣਾ ਜੋਬਨ ਤੱਕ ਲਿਆ। ਉਸਨੂੰ ਇਹ ਭਰਮ ਹੋ ਗਿਆ ਕਿ ਉਹ ਹੁਸੀਨ ਸੁੰਦਰੀ ਹੈ। ਲੱਗੀ ਆਕੜ ਆਕੜ ਕੇ ਖਲੋਣ। ਇੰਨੇ ਵਿਚ ਉਸ ਨੇ ਕੀ ਤੱਕਿਆ ਕਿ ਸਾਹਮਣੇ ਇਕ ਫੁੱਲ ਦੀਆਂ ਪੱਤੀਆਂ ਧਰਤੀ 'ਤੇ ਡਿੱਗ ਡਿੱਗ ਕੇ ਖ਼ਾਕ ਵਿਚ ਮਿਲ ਰਹੀਆਂ ਹਨ। ਕਲੀ ਨੇ ਘਬਰਾ ਕੇ ਫੁੱਲ ਤੋਂ ਪੁੱਛਿਆ ਕਿ ਤੇਰਾ ਜੋਬਨ ਮਿੱਟੀ 'ਚ ਕਿਉਂ ਮਿਲ ਰਿਹਾ ਹੈ ? ਤੂੰ ਕੀ ਗੁਨਾਹ ਕੀਤਾ ਹੈ ? ਫੁੱਲ ਨੇ ਕਿਹਾ ਕਿ ਕੁਝ ਨਹੀਂ, ਇਹ ਕੋਈ ਗੁਨਾਹ ਦੀ ਸਜ਼ਾ ਨਹੀਂ, ਇਹ ਤਾਂ ਕੁਦਰਤ ਦਾ ਸੁਭਾਵਕ ਹੀ ਗੁਣ ਹੈ ਜੋ ਖਿੜਿਆ ਹੈ, ਉਹ ਕੁਮਲਾਏਗਾ, ਖੜੋਤਾ ਲੇਟੇਗਾ; ਇਸ ਜੀਵਨ ਦਾ ਇਹ ਹੀ ਅੰਤ ਹੈ, ਉਡੀਕ 'ਚ ਰਹਿਣਾ ਚਾਹੀਦਾ ਹੈ। ਇਹ ਚੱਕਰ ਨਾ ਕਿਸੇ ਤੋਂ ਟਲਿਆ ਹੈ, ਨਾ ਟਲੇਗਾ।

**ਪੜੀ ਕਲੀ ਪੇ ਜੋ ਨਜ਼ਰ ਮੇਰੀ, ਵੋਹ ਗ਼ਰੂਰ ਸੇ ਸਰਮਸਤ ਥੀ,**
**ਕਹਾ ਏਕ ਫੂਲ ਨੇ ਟੂਟ ਕਰ, ਯੇਹ ਮਆਲੇ ਜੋਸ਼ੇ ਬਹਾਰ ਹੈ।**

ਅੱਜ ਦਾ ਨੌਜਵਾਨ ਮਨੁੱਖ ਭੀ ਜੀਵਨ-ਬਗ਼ੀਚੇ ਵਿਚ ਕਲੀ ਵਾਂਗ ਆਕੜ ਕੇ ਖਲੋਣਾ ਚਾਹੁੰਦਾ ਹੈ। ਪਰ ਇਸ ਪ੍ਰਕਿਰਤਿਕ ਖੇੜੇ ਨੂੰ ਤਾਂ ਅੰਤ ਮਿੱਟੀ ਵਿਚ ਮਿਲਣਾ ਹੀ ਪੈਂਦਾ ਹੈ ਤੇ ਮਿੱਟੀ ਵਿਚ ਮਿਲਣਾ ਜੀਵਨ-ਮਨੋਰਥ ਨਹੀਂ ਹੋ ਸਕਦਾ। ਫਿਰ ਉਹ ਕੀ ਹੈ ? ਇਸ ਦੀ ਢੂੰਡ ਤਾਂ ਹੀ ਹੋ ਸਕੇਗੀ ਜੇਕਰ ਮਨੁੱਖੀ ਜੀਵਨ ਦੀ ਸੱਚੀ ਪਹਿਚਾਣ ਹੋ ਸਕੇ। ਸਫਲ ਜਨਮ ਵਾਲੇ ਨੂੰ ਜੇਕਰ ਪੁੱਛਿਆ ਤਾਂ ਉਹਨੇ ਮਨੁੱਖੀ ਜੀਵਨ ਦਾ

ਭੇਦ ਇਉਂ ਦੱਸਿਆ ਕਿ ਮਨੁੱਖੀ ਜੀਵਨ ਅਸਲ ਵਿਚ ਦੋ ਜਣਿਆਂ ਦੇ ਇਕੱਠ ਦਾ ਨਾਮ ਹੈ।

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥**

*—ਸੋਰਠਿ ਰਵਿਦਾਸ, ਪੰਨਾ ੬੫੯*

ਇਹ ਪਿੰਜਰੇ ਤੇ ਪੰਛੀ ਦਾ ਸਾਥ ਕਿਸੇ ਦੇ ਹੁਕਮ ਵਿਚ ਹੈ, ਤਾਂ ਹੀ ਤਾਂ ਆਪਸ ਵਿਚ ਪਿਆਰ ਪੈ ਗਿਆ। ਜਿਥੇ ਜਗਤ ਦੇ ਹੋਰ ਪਿੰਜਰੇ 'ਚ ਪਏ ਪੰਛੀ ਉਸ ਵਿਚੋਂ ਨਿਕਲਣ ਲਈ ਉਤਾਵਲੇ ਰਹਿੰਦੇ ਹਨ, ਉਥੇ ਇਸ ਪਿੰਜਰੇ ਦਾ ਪੰਛੀ ਇਸ 'ਚੋਂ ਨਿਕਲਣਾ ਚਾਹੁੰਦਾ ਹੀ ਨਹੀਂ। ਔਹ ਤੱਕ ਲਵੋ ਇਕ ਬੁੱਢੜੇ ਵੱਲ, ਜਿਸ ਦੀਆਂ ਅੱਖਾਂ 'ਚੋਂ ਪਾਣੀ ਵਗ ਵਗ ਕੇ ਜੋਤਨਾ ਧੁਪ ਚੁੱਕੀ ਹੈ। ਕਫ਼ ਰਾਹੀਂ ਸਰੀਰ ਦੀ ਚਰਬੀ ਭੀ ਖੁੱਕੀ ਜਾ ਚੁੱਕੀ ਹੈ। ਸਿਰ ਕੰਬਦਾ ਹੈ, ਬੋਲ ਥਿੜਕਦੇ ਤੇ ਪੈਰ ਡਗਮਗਾਂਦੇ ਹਨ, ਪਰ ਪਿੰਜਰ ਛੱਡਣ ਨੂੰ ਜੀਅ ਨਹੀਂ ਕਰਦਾ। ਹਕੀਮ ਕੋਲ ਬੈਠਾ ਕਹਿ ਰਿਹਾ ਹੈ, "ਮਨ ਆਈ ਫ਼ੀਸ ਲੈ ਲਵੋ, ਪਰ ਅਜੇਹੀ ਦਵਾ ਦਿਉ ਕਿ ਜਿਸ ਨਾਲ ਚਾਰ ਦਿਨ ਹੋਰ ਕੱਟ ਜਾਵਾਂ।" ਇਸ ਪਿੰਜਰੇ ਦੀ ਪਾਬੰਦੀ ਕੇਹੀ ਪਿਆਰੀ ਹੈ। ਕਟਹਿਰੇ ਦੀ ਕੈਦ ਵਿਚੋਂ ਕੋਈ ਭੀ ਰਿਹਾਅ ਹੋਣਾ ਨਹੀਂ ਚਾਹੁੰਦਾ, ਪਰ ਓੜਕ ਹੋਣਾ ਹੀ ਪੈਂਦਾ ਹੈ। ਇਹ ਪਿੰਜਰਾ ਪੰਜ ਤੱਤਾਂ ਦਾ ਬਣਿਆ ਹੈ—ਮਿੱਟੀ ਹੈ, ਪਾਣੀ ਹੈ, ਅਗਨੀ ਹੈ, ਪੌਣ ਹੈ ਤੇ ਅਕਾਸ਼ ਹੈ। ਪੰਛੀ ਕੈਦ ਹੈ, ਇਸ ਦੀ ਜ਼ਾਤ ਭੀ ਹੋਊ। ਪ੍ਰਕਿਰਤੀ ਦੇ ਪੰਜ ਤੱਤਾਂ ਨੂੰ ਤਾਂ ਇੰਦ੍ਰੀਆਂ ਵਿਸ਼ਯ-ਭੋਗ ਕਰ ਲੈਂਦੀਆਂ ਹਨ, ਪਰ ਇਤਨਾ ਨਹੀਂ ਕਰ ਸਕਦੀਆਂ। ਕਰਨ ਭੀ ਕਿਵੇਂ, ਇਸ ਪਿੰਜਰੇ ਵਾਲੇ ਪੰਛੀ ਨੂੰ ? ਹੁਣ ਜ਼ਰਾ ਵੇਖੋ, ਇਸ ਭੋਲੇ ਨੂੰ ਕਿੰਨਾ ਫ਼ਰੇਬ ਦਿੱਤਾ ਜਾ ਰਿਹਾ ਹੈ। ਜੀਵਨ-ਯਾਤਰਾ ਮੁੱਕ ਰਹੀ ਹੈ, ਜਿਸ ਦਿਨ ਪੈਂਡਾ ਮੁੱਕਾ, ਦੇਹ ਅੱਗ ਪਾਣੀ ਦੇ ਹਵਾਲੇ ਕੀਤੀ ਗਈ ਤਾਂ ਪਿੰਜਰਾ ਵੰਡਿਆ ਜਾਂਦਾ ਹੈ। ਮਿੱਟੀ, ਮਿੱਟੀ ਵਿਚ; ਅਗਨ, ਅਗਨ ਵਿਚ; ਪੌਣ, ਪੌਣ ਵਿਚ; ਪਾਣੀ, ਪਾਣੀ ਵਿਚ ਤੇ ਅਕਾਸ਼, ਅਕਾਸ਼ ਵਿਚ ਜਾ ਸਮਾਏਗਾ। ਪਰ ਇਹ ਗ਼ਰੀਬ ਕਿਧਰ ਜਾਏਗੀ, ਜਿਸ ਨੇ ਪੰਜਾਂ ਦੇ ਪਿਆਰ ਵਿਚ ਨਿੱਜ ਵਤਨ ਭੁਲਾ ਦਿੱਤਾ ਹੈ। ਪਰ ਉਨ੍ਹਾਂ ਸਾਥ ਨਹੀਂ ਦੇ ਸਕਣਾ, ਕਿਉਂ ਜੁ ਖੇਲ ਹੁਕਮ ਵਿਚ ਹੈ ਤੇ ਉਹ ਹੁਕਮ ਦੇ ਬੱਧੇ ਹੋਏ ਹਨ। ਫਿਰ ਜੁ ਕਹੇਂਗਾ ਤੇ ਕਿਸੇ ਕਵੀ ਦੇ ਕਹਿਣ ਵਾਂਗ :

**ਰੂਹ ਕੋ ਰਾਹਿ ਅਦਮ ਮੇਂ ਅਪਨਾ ਤਨ ਯਾਦ ਆਇਆ।**
**ਦਸ਼ਤੇ ਗ਼ੁਰਬਤ ਮੇਂ ਮੁਸਾਫ਼ਿਰ ਕੋ ਵਤਨ ਯਾਦ ਆਇਆ।**

ਜੇ ਸ਼ਮਸ਼ਾਨ ਦੀ ਉਦਾਸ ਭੂਮੀ ਤੇ ਕਬਰਿਸਤਾਨ ਦੀ ਭਿਆਨਕ ਧਰਤੀ 'ਤੇ ਖਲੋ ਕੇ ਸਾਥੀਆਂ ਨੂੰ ਯਾਦ ਕਰਨਾ ਤੇ ਝੂਰਨਾ ਹੈ, ਤਾਂ ਪਹਿਲਾਂ ਆਪਣੇ ਪਾਠ ਦਾ ਫ਼ਿਕਰ ਕਿਉਂ ਨਾ ਕਰ ਲਿਆ ਜਾਵੇ। ਇਸ ਫ਼ਿਕਰ ਨੂੰ ਹੀ ਮਜ਼੍ਹਬ ਕਹਿੰਦੇ ਹਨ। ਅਰਸ਼ੀ ਬਾਣੀ ਵਿਚ ਆਇਆ ਹੈ ਕਿ ਇਸ ਜਿਹੀ ਖੋਜ ਨੂੰ ਜਿਨ੍ਹਾਂ ਖੋਜਿਆ ਹੈ, ਉਨ੍ਹਾਂ ਨੂੰ ਗੁਰਮੁਖ ਕਿਹਾ ਜਾਂਦਾ ਹੈ ਤੇ ਉਨ੍ਹਾਂ ਨੂੰ ਪਤਾ ਲੱਗਾ ਹੈ :

**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥**

*—ਆਸਾ ਮ: ੪, ਪੰਨਾ ੪੪੯*

ਇਹ ਮਨੁੱਖੀ ਕਾਇਆਂ ਇਕ ਸੋਨੇ ਦਾ ਕਿਲ੍ਹਾ ਹੈ, ਜਿਸ ਵਿਚ ਜੀਵਨ ਅੰਮ੍ਰਿਤ-ਭਰਪੂਰ ਹੈ, ਕਾਮਯਾਬ ਉਹੀ ਹੋਣਗੇ ਜੋ ਇਸ ਕਾਇਆਂ ਦੇ ਕੰਚਨ ਨੂੰ ਭੀ ਜ਼ਾਇਆ ਨਾ ਹੋਣ ਦੇਣ ਤੇ ਇਸ ਦੇ ਵਿਚੋਂ ਅੰਮ੍ਰਿਤ ਖ਼ਜ਼ਾਨਾ ਭੀ ਛੁਪਿਆ ਹੋਇਆ ਖੋਜ ਕੱਢਣ। ਇਹੀ ਮਨੁੱਖੀ ਜੀਵਨ ਦਾ ਸੱਚਾ ਮਨੋਰਥ ਹੈ, ਪਰ ਮੰਦੇ ਭਾਗਾਂ ਨੂੰ, ਅੱਜ ਦਾ ਮਨੁੱਖ ਇਧਰ ਪੈ ਹੀ ਘੱਟ ਰਿਹਾ ਹੈ। ਸੰਸਾਰ-ਸਾਗਰ ਦੀਆਂ ਲਹਿਰਾਂ ਦਾ ਸ਼ੋਰ ਸੁਣ, ਬਾਲਕ ਵਾਂਗ ਕੰਢੇ 'ਤੇ ਖਲੋਤਾ ਹੱਥ ਮਾਰ ਰਿਹਾ ਹੈ ਅਤੇ ਘੋਗੇ ਸਿੱਪੀਆਂ ਚੁਣ ਕੇ ਉਨ੍ਹਾਂ ਦੀ ਖੇਡ ਵਿਚ ਮਸਤ ਹੋ, ਖੇਡ ਵਿਚ ਵਕਤ ਗਵਾ ਰਿਹਾ ਹੈ। ਨਾ ਇਸ ਗੱਭਰੂ ਨੇ ਮਰਜੀਵੜਿਆਂ ਵਾਂਗ ਚੁੱਭੀਆਂ ਲਾਈਆਂ, ਨਾ ਡੂੰਘਾਈ 'ਤੇ ਪੁੱਜਾ ਤੇ ਨਾ ਹੀ ਇਸ ਨੂੰ ਜੀਵਨ-ਮਨੋਰਥ ਦੇ ਮੋਤੀ ਲੱਭੇ। ਨਿਰਾਸ਼ ਹੋ ਅੱਕਿਆ ਹੋਇਆ, ਇਕ ਦੂਜੇ ਦੇ ਗਲ ਪੈ ਰਿਹਾ ਹੈ। ਮਜ਼੍ਹਬ ਇਸ ਦੀ ਅਗਵਾਈ ਲਈ ਬਣਾਇਆ ਗਿਆ ਹੈ, ਤੇ ਉਹ ਇਸ ਨੂੰ ਰਾਤ ਤੋਂ ਜ਼ਰੂਰੀ ਪ੍ਰਸ਼ਨ ਦਾ ਉੱਤਰ ਦੇ ਰਿਹਾ ਹੈ ਕਿ ਜੇ ਇਸ ਨੇ ਮਜ਼੍ਹਬ ਦੀ ਆਵਾਜ਼ ਵੱਲ ਗਹੁ ਨਾ ਕੀਤਾ ਤਾਂ ਕੇਹਾ ਭਿਆਨਕ ਨਤੀਜਾ ਨਿਕਲੇਗਾ। ਸਾਰੀ ਬਨਸਪਤੀ, ਪਸ਼ੂ ਤੇ ਪੰਛੀ, ਮਨੁੱਖ ਦੇ ਕੰਮ ਆਵਣ ਲਈ ਹਨ, ਫਿਰ ਵੀ ਮਨੁੱਖ ਨਿਕੰਮਾ ! ਭਲਾ ਸੋਚੀਏ ਤਾਂ ਸਹੀ ਕਿ ਜੋ ਚੀਜ਼ ਨਿਕੰਮੇ ਕੰਮ ਆਈ, ਕੀ ਉਹ ਵਿਅਰਥ ਹੀ ਗਈ ? ਫਲ ਕੁਝ ਨਾ ਨਿਕਲਿਆ ? ਬਸ ਮਜ਼੍ਹਬ ਦੀ ਇਹੀ ਲੋੜ ਹੈ ਕਿ ਉਹ ਮਨੁੱਖ ਦੇ ਸਾਹਮਣੇ ਉਸਦਾ ਸਹੀ ਕਰਤਬ ਰੱਖੇ, ਕਿਉਂ ਜੁ ਇਸ ਤੋਂ ਬਿਨਾ ਸਾਰੇ ਦਾ ਸਾਰਾ ਕਿਰਤਮ ਜਗਤ, ਬਾਂਝ ਇਸਤ੍ਰੀ ਦੇ ਜੋਬਨ ਤੇ ਫਲ-ਹੀਣ ਬਵਾੜ ਬੂਟੇ ਵਾਂਗ ਨਿਰਾਰਥ ਪ੍ਰਤੀਤ ਹੋਣ ਲੱਗੇਗਾ।

# ਈਸ਼ਵਰ ਦੀ ਹੋਂਦ

ਪੁਰਾਣੀਆਂ ਪੁਸਤਕਾਂ ਵਿਚ ਲਿਖਿਆ ਹੈ ਕਿ ਬਾਬਾ ਆਦਮ ਨੇ ਸਵਰਗ ਵਿਚ ਰਹਿੰਦਿਆਂ ਇਕ ਅਜਿਹੇ ਦਰਖ਼ਤ ਦਾ ਫਲ ਖਾ ਲਿਆ, ਜਿਸ ਨੂੰ ਖਾਣਾ ਉਸ ਦੇ ਮਾਲਕ ਨੇ ਮਨ੍ਹਾ ਕੀਤਾ ਹੋਇਆ ਸੀ, ਜਿਸ ਕਰਕੇ ਉਸਨੂੰ ਜ਼ਿਮੀਂ 'ਤੇ ਸੁੱਟ ਦਿੱਤਾ ਗਿਆ। ਭਾਵੇਂ ਇਹ ਗੱਲ ਚਿਰਾਂ ਦੀ ਹੈ, ਪਰ ਪਤਾ ਲੱਗਿਆ ਹੈ ਕਿ ਉਸ ਮੇਵੇ ਦੇ ਰਸ ਦਾ ਨਸ਼ਾ ਆਦਮੀ ਦੀ ਸੰਤਾਨ ਦੇ ਦਿਮਾਗ਼ ਵਿਚੋਂ ਅਜੇ ਨਹੀਂ ਉਤਰਿਆ। ਇਹ ਕਿਸੇ ਉਸੇ ਨਸ਼ੇ ਦਾ ਅਸਰ ਹੀ ਪ੍ਰਤੀਤ ਹੁੰਦਾ ਹੈ ਜਿਸ ਕਰਕੇ ਮਨੁੱਖ ਪੁੱਛਦਾ ਹੈ ਕਿ ਈਸ਼ਵਰ ਦੀ ਹਸਤੀ ਦਾ ਕੀ ਸਬੂਤ ਹੈ ? ਜੇਕਰ ਨਸ਼ੇ ਦੇ ਅਸਰ ਹੇਠ ਨਾ ਹੁੰਦਾ, ਤੇ ਬੁੱਧੀ ਸੱਚੀ-ਮੁੱਚੀ ਕੰਮ ਕਰਦੀ ਹੁੰਦੀ ਤਾਂ ਇਹ ਸਵਾਲ ਹੁੰਦਾ ਹੀ ਕਿਉਂ ? ਅੱਜ ਤਕ ਕਦੀ ਭੀ ਕਿਸੇ ਫੁੱਲ ਨੇ ਨਹੀਂ ਪੁੱਛਿਆ ਕਿ ਦਰਖ਼ਤ ਦੀ ਹੋਂਦ ਦਾ ਕੀ ਸਬੂਤ ਹੈ ? ਉਹ ਪੁੱਛੇ ਭੀ ਕਿਸ ਤਰ੍ਹਾਂ, ਜਦ ਕਿ ਉਹ ਖ਼ੁਦ ਹੀ ਦਰਖ਼ਤ ਦੀ ਹੋਂਦ ਦਾ ਸਬੂਤ ਹੈ। ਬਿਰਹੋਂ ਕੁੱਠੀਆਂ, ਮਿਲਾਪ ਦੀ ਆਸ ਕਰ ਬੇਕਰਾਰ, ਨਸ਼ੇਬ ਵੱਲ ਵਹਿ ਰਹੀਆਂ ਪਾਣੀ ਦੀਆਂ ਬੂੰਦਾਂ ਨੇ ਕਦੀ ਕਿਸੇ ਪਾਸੋਂ ਪੁੱਛ ਨਹੀਂ ਕੀਤੀ ਕਿ ਸਾਗਰ ਸੱਚੀਂ ਹੈ ? ਉਨ੍ਹਾਂ ਨੂੰ ਅੰਦਰ ਦੀ ਧੂਹ, ਮਿਲਾਪ ਦਾ ਚਾਅ, ਪੁਕਾਰ ਪੁਕਾਰ ਕੇ ਆਪੇ ਵਿਚੋਂ ਹੀ ਆਖ ਰਿਹਾ ਹੈ ਕਿ ਤੁਰੀਆਂ ਚਲੋ, ਸਾਗਰ ਹੈ, ਜੇ ਨਾ ਹੁੰਦਾ ਤਦ ਧੂਹਾਂ ਪੈਂਦੀਆਂ ਹੀ ਕਿਉਂ, ਵਹਿਣ ਦਾ ਸੁਭਾਵ ਕਿਉਂ ਬਣਦਾ ? ਰਵਾਨੀਆਂ ਹੀ ਮੰਜ਼ਲ ਦਾ ਪਤਾ ਦੱਸ ਰਹੀਆਂ ਹਨ। ਸਵਾਦਲੀ ਗੱਲ ਇਹ ਹੈ ਕਿ ਕੁਦਰਤ ਦੇ ਸਾਰੇ ਸੁਹਜ-ਸੁਹੱਪਣ ਨੂੰ ਦੇਖਦਾ ਹੋਇਆ ਤੇ ਆਪਣੀ ਹੋਂਦ ਨੂੰ ਸਮਝਦਾ ਹੋਇਆ ਭੀ ਮਨੁੱਖ ਇਹ ਪੁੱਛਣ ਦੀ ਲੋੜ ਰੱਖਦਾ ਹੈ ਕਿ ਈਸ਼ਵਰ ਹੈ ਭੀ ? ਸੱਚਮੁੱਚ ਇਹ ਗੱਲ ਨਸ਼ਈਆਂ ਵਾਲੀ ਹੀ ਹੈ। ਉਸ ਨੇ ਇਹ ਕਦੇ ਨਹੀਂ ਸੋਚਿਆ ਕਿ ਜੇ ਕਾਦਰ ਨਾ ਹੁੰਦਾ ਤਾਂ ਕੁਦਰਤ ਕਿਥੋਂ ਹੁੰਦੀ; ਜੇ ਰੱਬ ਹੀ ਨਾ ਹੁੰਦਾ, ਤਦ ਰਚਨਾ ਕੌਣ ਕਰਦਾ ? ਪਰ ਅਜੇਹਾ ਪੁੱਛਣ ਵਾਲੇ ਮਨੁੱਖ ਦੇ ਹੀ ਕੁਝ ਅਧੀਨ ਨਹੀਂ। ਸਾਗਰਾਂ, ਪਹਾੜਾਂ, ਦਰਿਆਵਾਂ, ਬਣਾਂ, ਸ਼ਹਿਰਾਂ, ਮਕਾਨਾਂ ਤੇ ਸੁੰਦਰ ਮਨੁੱਖਾਂ ਦੇ ਰੂਪ ਦੇ ਹੁੰਦਿਆਂ ਸੁੰਦਿਆਂ ਭੀ ਨੇਤ੍ਰਹੀਣ ਨੂੰ ਰੂਪ ਦਾ ਕੋਈ ਬੋਧ ਨਹੀਂ। ਉਹ ਸੁਣ ਕੇ ਤਾਂ ਮੰਨ ਲੈਂਦਾ ਹੈ ਕਿ ਰੂਪ ਕੋਈ ਸ਼ੈ ਹੈ ਪਰ ਉਸਦੇ ਆਪਣੇ ਆਪ ਵਿਚ ਇਸਦਾ ਕੋਈ ਭੀ ਅਹਿਸਾਸ ਨਹੀਂ ਕਿ ਰੂਪ ਕੀ ਸ਼ੈ ਹੈ ? ਉਸਨੂੰ ਇਹ ਅਨੁਭਵਤਾ ਹੋਵੇ ਵੀ ਕਿਵੇਂ ? ਨਿਮਾਣੇ ਦੇ ਨੇਤ੍ਰ ਜੁ ਨਾ ਹੋਏ, ਦੇਖ ਜੋ ਨਹੀਂ ਸਕਦਾ, ਬਿਨ ਦੇਖੇ ਰੂਪ ਦਾ ਅਹਿਸਾਸ ਕਿਥੇ। ਬੱਸ ਜਿਸ ਤਰ੍ਹਾਂ ਇਸ ਵਿਸ਼ਵ ਵਿਚ ਪਸਰੇ ਹੋਏ ਰੂਪ ਨੂੰ ਤੱਕਣ ਲਈ ਨੇਤ੍ਰਾਂ ਦੀ ਲੋੜ ਹੈ, ਉਸੇ ਤਰ੍ਹਾਂ ਹੀ ਇਸ ਰੂਪ ਨੂੰ ਅਰੂਪ ਤੋਂ ਪੈਦਾ ਕਰਨ ਵਾਲੇ ਮਾਲਕ ਨੂੰ ਤੱਕਣ ਲਈ ਭੀ ਨਿਗਾਹ ਦੀ ਜ਼ਰੂਰਤ ਹੈ। ਹਾਂ, ਉਹ ਨਿਗਾਹ ਹੋਰ ਹੈ ਜੋ ਅਰੂਪ ਨੂੰ ਤੱਕ ਸਕੇ। ਇਹ ਨੈਣ ਰੂਪ ਨੂੰ ਤੱਕਣ ਲਈ ਹਨ।

ਰੂਪ ਬਾਹਰ ਦਾ ਪਸਾਰਾ ਹੈ, ਇਹ ਨੈਣ ਭੀ ਬਾਹਰ ਹੀ ਦੇਖਦੇ ਹਨ। ਅਰੂਪ ਰੂਪ ਦੇ ਅੰਦਰ ਹੈ, ਜਿਸ ਕਰਕੇ ਉਸਨੂੰ ਤੱਕਣਹਾਰ ਨੇਤ੍ਰ ਭੀ ਅੰਦਰ ਵਾਰ ਤੱਕਦੇ ਹਨ। ਇਕਬਾਲ ਨੇ ਕਿਹਾ ਹੈ:

**ਜ਼ਾਹਿਰ ਕੀ ਆਂਖ ਸੇ ਨ ਤਮਾਸ਼ਾ ਕਰੇ ਕੋਈ।**
**ਹੋ ਦੇਖਨਾ ਤੋ ਦੀਦਾ-ਏ-ਦਿਲ ਵਾ ਕਰੇ ਕੋਈ।**
**ਹੋ ਦੀਦ ਕਾ ਜੋ ਸ਼ੌਕ ਤੋ ਆਂਖੋਂ ਕੋ ਬੰਦ ਕਰ,**
**ਹੈ ਦੇਖਨਾ ਯਹੀ ਕਿ ਨਾ ਦੇਖਾ ਕਰੇ ਕੋਈ।**

ਕਵੀ ਕਹਿੰਦਾ ਹੈ ਕਿ ਜੇ ਤੂੰ ਅਰੂਪ ਨੂੰ ਤੱਕਣਾ ਚਾਹੁੰਦਾ ਹੈਂ ਤਾਂ ਬਾਹਰ ਦੀਆਂ ਅੱਖਾਂ ਨਾਲ ਨਹੀਂ ਦੇਖ ਸਕੇਂਗਾ। ਉਸ ਨੂੰ ਤੱਕਣ ਲਈ ਦਿਲ ਦੀ ਅੱਖ ਖੋਲ੍ਹ। ਜੇ ਤੈਨੂੰ ਦੀਦਾਰ ਦਾ ਸ਼ੌਕ ਹੈ ਤਾਂ ਇਹ ਨੈਣ ਬੰਦ ਕਰ, ਕਿਉਂ ਜੁ ਇਨ੍ਹਾਂ ਨਾਲ ਨਾ ਦੇਖਣਾ ਹੀ ਅਸਲ ਵਿਚ ਦੇਖਣਾ ਹੈ।

ਭਾਵ ਇਹ ਕਿ ਇਹ ਅੱਖਾਂ ਰੂਪ ਨੂੰ ਤੱਕਦੀਆਂ ਹਨ, ਜਿਸ ਕਰਕੇ ਅਰੂਪ ਦੀ ਲਖਤਾ ਤੋਂ ਅਸਮਰਥ ਹਨ। ਜੇ ਕੋਈ ਇਨ੍ਹਾਂ ਨੈਣਾਂ ਨਾਲ ਦੇਖਣ ਦੀ ਕੋਸ਼ਿਸ਼ ਕਰੇ ਤਾਂ ਯਤਨ ਵਿਅਰਥ ਜਾਵੇਗਾ। ਲਿਖਿਆ ਹੈ ਕਿ ਮੂਸਾ ਨੇ ਇਨ੍ਹਾਂ ਹੀ ਨੈਣਾਂ ਨਾਲ ਦੇਖਣ ਦਾ ਯਤਨ ਕੀਤਾ ਸੀ। ਉਸ ਨੇ ਕੋਹ ਤੂਰ 'ਤੇ ਸਜਦੇ ਵਿਚ ਬੰਦਗੀ ਕੀਤੀ ਸੀ ਕਿ ਰੱਬ ਮੈਨੂੰ ਦੀਦਾਰ ਦੇ ! ਸਿਰਫ਼ ਇਸ ਲਈ ਕਿ ਉਹ ਇਨ੍ਹਾਂ ਰੂਪਵਾਨ ਅੱਖਾਂ ਨਾਲ ਅਰੂਪ ਦੀ ਲਖਤਾ ਚਾਹੁੰਦਾ ਸੀ, ਪਰ ਮਾਲਕ ਜਾਣਦਾ ਸੀ ਕਿ ਅੱਖਾਂ, ਅਰੂਪ ਨੂੰ ਤੱਕਣ ਦੀ ਤਾਬ ਨਹੀਂ ਲਿਆਉਣਗੀਆਂ ਪਰ ਮੂਸਾ ਨੇ ਜ਼ਿਦ ਕੀਤੀ। ਓੜਕ ਹੁਕਮ ਹੋਇਆ ਕਿ 'ਲੈ ਤੱਕ'। ਜਾਂ ਤੱਕਣ ਲੱਗਾ ਤਾਂ ਬਿਜਲੀ ਦੀ ਝਲਕ ਵਰਗਾ ਅਜੇਹਾ ਲਿਸ਼ਕਾਰਾ ਪਿਆ ਕਿ ਮੂਸਾ ਬੇਸੁਰਤ ਹੋ ਗਿਆ ਤੇ ਉਹ ਪਹਾੜ ਵੀ ਸੜ ਕੇ ਸੁਰਮਾ ਹੋ ਗਿਆ। ਰੂਪ ਤੱਕਣਹਾਰ ਅੱਖ ਨਾਲ ਅਰੂਪ ਦੇਖਣ ਦੀ ਜ਼ਿਦ ਨੇ ਇਹ ਚਮਤਕਾਰ ਵਿਖਾਇਆ। ਬਿਜਲੀ ਦੀ ਚਮਕ ਅਰੂਪ ਦਾ ਦ੍ਰਿਸ਼ ਨਹੀਂ ਸੀ। ਹਾਂ, ਇਹ ਗੱਲ ਜ਼ਰੂਰ ਪ੍ਰਗਟ ਹੋਈ ਸੀ ਕਿ ਇਹ ਨੈਣ ਤਿੱਖੇ ਰੂਪ ਦਾ ਭੀ ਦੀਦਾਰ ਨਹੀਂ ਕਰ ਸਕਦੇ। ਬਿਜਲੀ ਦੀ ਸ਼ੋਖ਼ ਚਮਕ ਵੀ ਨਹੀਂ ਸਹਾਰ ਸਕਦੇ। ਫਿਰ ਜਿਸਦੇ ਆਸ਼ਰਿਤ ਕੋਟਾਨ ਕੋਟ ਬਿਜਲੀਆਂ ਚਮਕਦੀਆਂ ਹਨ ਤੇ ਸੂਰਜ ਚਮਕ ਰਹੇ ਹਨ, ਉਸਦੇ ਦੀਦਾਰ ਨੂੰ ਇਹ ਨਿਮਾਣੀਆਂ ਅੱਖਾਂ ਕਿਸ ਤਰ੍ਹਾਂ ਦੇਖ ਸਕਦੀਆਂ ਹਨ। ਅਸਲ ਵਿਚ ਉਸਦਾ ਦਰਸ਼ਨ ਕਰਨ ਲਈ ਇਨ੍ਹਾਂ ਨੇਤ੍ਰਾਂ ਤੋਂ ਪਰ੍ਹੇ ਕੋਈ ਹੋਰ ਨੇਤ੍ਰ ਹਨ। ਅਰਸ਼ ਤੋਂ ਦੱਸਿਆ ਗਿਆ ਹੈ:

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥**

*—ਮਾਰੂ ਵਾਰ ਡਖਣੇ ਮ: ੫, ਪੰਨਾ ੧੧੦੦*

ਪਤੀ ਨੂੰ ਤੱਕਣ ਵਾਲੇ ਨੇਤ੍ਰ ਦੂਜੇ ਹਨ। ਜਿਚਰ ਉਹ ਨਾ ਮਿਲਣ, ਮਿਲਾਪ ਕਿਥੋਂ। ਫਿਰ ਆਇਆ ਹੈ ਕਿ ਜਿਨ੍ਹਾਂ ਨੇ ਮਿਲਣਾ ਹੋਵੇ, ਉਹ ਦਰਸ਼ਨ ਤੋਂ ਪਹਿਲਾਂ ਨੈਣ ਥੰਮ੍ਹ ਲੈਣ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ.....**
**ਚਰਨ ਸਰਨਿ ਕੈਸੇ ਪ੍ਰਾਪਤਿ ਹੋਇ ਰਾਵਰੀ॥੨੨੦॥** *—ਕਬਿੱਤ ਸਵੈਯੇ*

ਸੁਰਤ ਤੋਂ ਬਿਨਾ ਸ਼ਬਦ ਦੀ ਸਮਝ ਤੇ ਦ੍ਰਿਸ਼ਟ ਤੋਂ ਬਿਨਾ ਦਰਸ਼ਨ ਦਾ ਰਸ ਕਿਥੋਂ? ਬਾਬੇ ਨੇ ਖ਼ੁਦ ਕਿਹਾ ਹੈ:

**ਸਭਿ ਅਵਗਣ ਮੈ ਗੁਣੁ ਨਹੀ ਕੋਈ,**
**ਕਿਉ ਕਰਿ ਕੰਤ ਮਿਲਾਵਾ ਹੋਈ॥**
**ਨਾ ਮੈ ਰੂਪੁ ਨ ਬੰਕੇ ਨੈਣਾ,**
**ਨਾ ਕੁਲ ਢੰਗ ਨ ਮੀਠੇ ਬੈਣਾ॥** *—ਰਾਗ ਸੂਹੀ ਮ: ੧, ਅਸਟ:, ਪੰਨਾ ੭੫੦*

ਗੱਲ ਕੀ, ਨੈਣਾਂ ਤੋਂ ਬਿਨਾ ਦੀਦਾਰ ਨਹੀਂ, ਤੇ ਮਨੁੱਖ ਨੈਣਾਂ ਦੀ ਹੀ ਪ੍ਰਾਪਤੀ ਦਾ ਯਤਨ ਨਹੀਂ ਕਰਦਾ। ਪ੍ਰਾਰਥਨਾ ਵਿਚ ਕਦੀ ਬਹਿੰਦਾ ਹੈ ਤੇ ਨੇਤ੍ਰਹੀਣਾਂ ਵਾਂਗ ਆਖੀ ਚਲਿਆ ਜਾਂਦਾ ਹੈ, 'ਅਰੂਪ ਕੋਈ ਨਹੀਂ', ਪਰ ਜਿਨ੍ਹਾਂ ਨੇ ਨੈਣ ਪ੍ਰਾਪਤ ਕੀਤੇ ਹਨ ਤੇ ਉਨ੍ਹਾਂ ਨੇ ਕਦਮ ਕਦਮ 'ਤੇ ਉਸ ਦੀ ਹੋਂਦ ਨੂੰ ਅਨੁਭਵ ਕੀਤਾ ਹੈ ਤੇ ਪੁਕਾਰ ਪੁਕਾਰ ਕੇ ਕਿਹਾ ਹੈ ਕਿ 'ਉਹ ਹੈ'। ਜਿਨ੍ਹਾਂ ਨੇ ਅਜਿਹਾ ਦੇਖਿਆ ਤੇ ਕਿਹਾ ਹੈ, ਉਨ੍ਹਾਂ ਦੀਆਂ ਸ਼ਹਾਦਤਾਂ ਕਲਮ-ਬੰਦ ਪਈਆਂ ਹਨ। ਵੇਦ ਰਚਣਹਾਰਾਂ ਦੇਖਿਆ ਤੇ ਕਿਹਾ ਕਿ 'ਉਹ ਹੈ'; ਬਾਈਬਲ ਤੇ ਕੁਰਾਨ ਵਿਚ ਕਈ ਇਕ ਮਹਾਂਪੁਰਖਾਂ ਦਾ ਵੇਖ ਕੇ ਕਿਹਾ ਹੋਇਆ ਕਿ ਉਸ ਦੀ ਹੋਂਦ ਹੈ, ਦਰਜ ਪਿਆ ਹੈ; ਬੰਦ ਅਰਥਾਂ ਤੇ ਹੋਰ ਬੇਅੰਤ ਧਾਰਮਿਕ ਕਿਤਾਬਾਂ ਤੋਂ ਬਿਨਾ ਸੰਸਾਰ ਦੇ ਵੱਡੇ ਵੱਡੇ ਕਵੀਆਂ, ਫ਼ਲਸਫ਼ੀਆਂ ਤੇ ਵਿਗਿਆਨਕਾਂ ਨੇ ਉਸ ਦੀ ਹੋਂਦ ਦਾ ਸਬੂਤ ਦਿੱਤਾ ਹੈ। ਜੇ ਇਉਂ ਕਿਹਾ ਜਾਏ ਕਿ ਜਿਨ੍ਹਾਂ ਨੇ ਉਸ ਤੋਂ ਇਨਕਾਰ ਕੀਤਾ ਹੈ, ਉਹ ਭੀ ਇਨਕਾਰ ਨਹੀਂ ਕਰ ਸਕੇ ਤਾਂ ਕੋਈ ਗ਼ਲਤ ਨਹੀਂ ਹੋਵੇਗਾ। ਉਨ੍ਹਾਂ ਦਾ ਇਨਕਾਰ ਸਿਰਫ਼ ਏਨੀ ਹੀ ਗੱਲ 'ਤੇ ਨਿਰਭਰ ਹੈ ਕਿ ਉਹ ਉਸ ਨੂੰ ਪੂਰੀ ਤਰ੍ਹਾਂ ਅਨੁਭਵ ਨਹੀਂ ਕਰ ਸਕਦੇ। ਪਰ ਇਹ ਦਾਅਵਾ ਤਾਂ ਆਸਤਕਾਂ ਨੇ ਭੀ ਕਦੀ ਨਹੀਂ ਕੀਤਾ ਕਿ ਉਹ ਉਸ ਦਾ ਪਾਰਾਵਾਰ ਪਾ ਸਕਦੇ ਹਨ। ਜ਼ੱਰੇ ਨੇ ਸੂਰਜ ਦਾ, ਕਤਰੇ ਨੇ ਸਾਗਰ ਦਾ ਕਦੇ ਅੰਤ ਨਹੀਂ ਪਾਇਆ। ਉਹ ਪਾ ਸਕਦੇ ਹੀ ਨਹੀਂ। ਹਾਲੀ ਨੇ ਠੀਕ ਕਿਹਾ ਹੈ:

**ਹੈਰਤ ਮੇਂ ਹੈ ਇਲਾਹੀ ਦੁਬਿਧਾ ਮੇਂ ਹੈ ਤਬੀਈ।**
**ਜੋ ਹਲ ਹੂਆ ਨ ਹੋਗਾ ਵਹੁ ਹੈ ਸਵਾਲ ਤੇਰਾ।**

ਜੇ ਆਸਤਕ ਹੈਰਾਨੀ ਵਿਚ ਹੈ ਤਾਂ ਵਿਗਿਆਨਕ ਭੀ ਦੁਬਿਧਾ ਵਿਚ ਪਿਆ ਹੋਇਆ ਹੈ। ਆਸਤਕ ਤਾਂ ਉਸ ਅੱਗੇ ਝੁਕਿਆ ਹੀ ਹੈ, ਪਰ ਵਿਗਿਆਨ ਨੂੰ ਭੀ ਓੜਕ ਟੱਕਰਾਂ ਮਾਰ ਕੇ ਇਥੇ ਆਉਣਾ ਪੈਂਦਾ ਹੈ, ਜਿਹਾ ਕਿ ਮਸ਼ਹੂਰ ਵਿਗਿਆਨਕ ਐਡਿੰਕਟਨ ਲਿਖਦਾ ਹੈ:

> ਜਦ ਮੈਂ ਕਦੀ ਅੰਤ੍ਰੀਵ ਤਜਰਬੇ ਦੁਆਰਾ, ਜੋ ਸੱਚਾਈ ਸਾਡੇ ਪਰ ਪ੍ਰਗਟ ਹੁੰਦੀ ਹੈ, ਉਸ ਨੂੰ ਲਫ਼ਜ਼ਾਂ ਵਿਚ ਵਰਣਨ ਕਰਨ ਦਾ ਯਤਨ ਕਰਾਂ ਤਾਂ ਇਹੋ ਹੀ ਕਹਾਂਗਾ ਕਿ ਸਾਡੇ ਅੰਤਹਕਰਣ ਸੰਸਾਰ ਨਾਲੋਂ ਵੱਖਰੇ ਨਹੀਂ, ਖ਼ੁਸ਼ੀ ਤੇ ਗ਼ਮੀ ਦੇ ਦੋ ਭਾਵ ਸਾਡੇ ਅੰਦਰ ਵਰਤਦੇ ਹਨ ਅਤੇ ਉਸ ਤੋਂ ਭੀ ਡੂੰਘੇ ਭਾਵ ਇਹ ਨਿਰੇ ਨਵੇਕਲੇ ਸਾਡੇ ਹੀ ਨਹੀਂ, ਇਹ ਅਸਲੀਅਤ ਦੇ ਝਾਕੇ ਹਨ, ਜੋ ਸਾਡੀ ਮਖ਼ਸੂਸ ਚੇਤਨਤਾ ਦੀਆਂ ਤੰਗ ਹੱਦਾਂ ਤੋਂ ਪਰ੍ਹੇ ਹੈ, ਕੁਦਰਤ ਦੇ ਸੁਹੱਪਣ ਅਤੇ

ਇਕਸੁਰਤਾ ਅਸਲ ਵਿਚ ਉਸ ਹਰਖ ਨਾਲ ਇਕਮਿਕ ਹਨ, ਜਿਸ ਹਰਖ ਦੁਆਰਾ ਮਨੁੱਖ ਦਾ ਚਿਹਰਾ ਖਿੜ ਜਾਂਦਾ ਹੈ। ਅਸੀਂ ਇਸੇ ਸੱਚਾਈ ਨੂੰ ਜ਼ਾਹਿਰ ਕਰਨ ਦਾ ਯਤਨ ਕਰਦੇ ਹਾਂ, ਜਦੋਂ ਅਸੀਂ ਕਹਿੰਦੇ ਹਾਂ ਕਿ ਮਾਦੀ ਪਦਾਰਥ, ਪ੍ਰਮਾਣੂਆਂ ਦਾ ਇਕ ਸੰਖੇਪ ਹਨ, ਅਤੇ ਉਨ੍ਹਾਂ ਦੀ ਤਹਿ ਵਿਚ ਇਕ ਅਸਲਾ ਹੈ ਜੋ ਸਾਰੇ ਅਸਲੇ ਨਾਲ ਇਕਸਾਰ ਹੈ।[੧]

ਇਸ ਇਕ ਵਿਗਿਆਨਕ ਦੀ ਕਹੀ ਗੱਲ, ਜ਼ਮਾਨੇ ਭਰ ਦੇ ਸਿਆਣੇ ਇਸ ਸੱਚਾਈ ਅੱਗੇ ਝੁਕ ਚੁੱਕੇ ਹਨ ਕਿ ਕੁਦਰਤ ਦਾ ਕੁਝ ਅੰਤ ਨਹੀਂ ਪਾਇਆ ਜਾਂਦਾ। ਆਸਤਕ ਦਾ ਇਹ ਕਹਿਣਾ ਹੈ ਕਿ ਇਸ ਬੇਅੰਤ ਕੁਦਰਤ ਦਾ ਕਾਦਰ, ਜ਼ੱਰਰੇ ਜ਼ੱਰਰੇ ਤੇ ਵਣ ਤ੍ਰਿਣ ਵਿਚੋਂ ਪ੍ਰਗਟ ਹੋ ਹੋ ਆਪ ਦਰਸਾ ਰਿਹਾ ਹੈ:

**ਚਮਕ ਤੇਰੀ ਅਯਾਂ ਬਿਜਲੀ ਮੇਂ ਆਤਸ਼ ਮੇਂ ਸ਼ਰਾਰੇ ਮੇਂ।**
**ਝਲਕ ਤੇਰੀ ਹਵੈਦਾ ਚਾਂਦ ਮੇਂ ਸੂਰਜ ਮੇਂ ਤਾਰੇ ਮੇਂ।**
**ਬੁਲੰਦੀ ਆਸਮਾਨੋਂ ਮੇਂ ਜ਼ਮੀਨੋਂ ਮੇਂ ਤਿਰੀ ਪਸਤੀ।**
**ਰਵਾਨੀ ਬਹਿਰ ਮੇਂ ਉਫ਼ਤਾਦਗੀ ਤੇਰੀ ਕਿਨਾਰੇ ਮੇਂ।** *—ਬਾਂਗਿ-ਦਰਾ*

ਜਿਨ੍ਹਾਂ ਦੀ ਬਾਤਨੀ ਅੱਖ ਖੁੱਲ੍ਹੀ ਹੈ, ਉਨ੍ਹਾਂ ਨੇ ਰੂਪ 'ਚੋਂ ਅਰੂਪ ਨੂੰ ਤੱਕਿਆ ਹੈ ਤੇ ਪੁਕਾਰ ਕੇ ਕਿਹਾ ਹੈ, "ਇਸ ਰੂਪ ਵਿਚ ਉਸੇ ਦੀ ਹੀ ਝਲਕ ਹੈ, ਉਹੀ ਬਿਜਲੀਆਂ, ਅੱਗਾਂ ਤੇ ਚੰਗਿਆੜਿਆਂ ਵਿਚ ਚਮਕਦਾ, ਚੰਦ ਸੂਰਜ ਝਲਕਦਾ ਤੇ ਤਾਰਿਆਂ ਵਿਚ ਡਲ੍ਹਕਦਾ ਹੈ। ਰਸੀਆਂ ਨੂੰ ਹਰ ਥਾਂ ਉਸਦੀ ਤਾਸੀਰ ਦਿਸਦੀ ਹੈ।"



**ਸ਼ਮਾਂ ਮਹਿਫ਼ਲ ਚਮਨ ਮੇਂ ਗੁਲ, ਫਲਕ ਪਰ ਮੇਹਰੋ ਮਾਹ ਰੌਸ਼ਨ,**
**ਦੇਖਨੇ ਵਾਲਾ ਜੋ ਹੋ ਹਰ ਜਾ ਤੇਰੀ ਤਸਵੀਰ ਹੈ।**

ਬਹਾਰ ਦਾ ਮੌਸਮ ਸੀ ਤੇ ਫੁੱਲ ਖਿੜੇ ਹੋਏ ਸਨ, ਬਾਗ਼ ਵਿਚ ਫਿਰਦੇ ਇਕ ਸੈਲਾਨੀ ਨੂੰ ਗੁਲਾਬ ਦਾ ਫੁੱਲ ਪਸੰਦ ਆਇਆ ਤੇ ਜਦ ਉਹ ਤੋੜਨ ਲਈ ਅਗਾਂਹ ਵਧਿਆ ਤਾਂ ਫੁੱਲ ਨੇ ਘਾਬਰ ਕੇ ਕਿਹਾ, "ਬੇਦਰਦੀ, ਮੈਨੂੰ ਕਿਉਂ ਤੋੜਦਾ ਹੈਂ?" ਸੈਲਾਨੀ ਨੇ ਕਿਹਾ, "ਤੂੰ ਮੈਨੂੰ ਪਿਆਰਾ ਲੱਗਾ ਹੈਂ, ਤੇਰੀ ਸੋਹਣੀ ਸੂਰਤ, ਉਠਦੇ ਜੋਬਨ ਤੇ ਭਿੰਨੀ ਭਿੰਨੀ ਸੁਗੰਧ ਨੇ ਮੈਨੂੰ ਪ੍ਰੇਰਿਆ ਹੈ, ਮੈਂ ਵੈਰੀ ਨਹੀਂ, ਤੇਰੇ ਨਾਲ ਪਿਆਰ ਕਰਨਹਾਰ ਹਾਂ।" ਫੁੱਲ ਨੇ ਕਿਹਾ, "ਜੇ ਮੇਰੀ ਸੁੰਦਰਤਾ ਦਾ ਆਸ਼ਕ ਹੈਂ ਤਾਂ ਮੈਨੂੰ ਤੋੜ ਨਾ।"

**ਡਾਲੀ ਨਾਲੋਂ ਤੋੜ ਨ ਸਾਨੂੰ, ਅਸਾਂ ਹੱਟ ਮਹਿਕ ਦੀ ਲਾਈ।**
**ਲਖ ਗਾਹਕ ਜੇ ਸੁੰਘੇ ਆ ਕੇ, ਤਾਂ ਖ਼ਾਲੀ ਇਕ ਨ ਜਾਈ।**
**ਜੇ ਤੂੰ ਇਕ ਤੋੜ ਕੇ ਲੈ ਗਿਓਂ, ਤਾਂ ਇਕ ਜੋਗਾ ਰਹਿ ਜਾਸਾਂ।**
**ਇਹ ਵੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਨੱਸ ਜਾਈ।**

*—ਭਾ: ਸਾ: ਭਾਈ ਵੀਰ ਸਿੰਘ*

ਸ਼ੌਕੀਨ ਨੇ ਹੈਰਾਨ ਹੋ ਕੇ ਪੁੱਛਿਆ ਕਿ ਤੇਰਾ ਰੂਪ ਮਹਿਕ ਛਿਨ-ਭੰਗਰ ਕਿਉਂ? ਫੁਲ ਨੇ ਕਿਹਾ ਕਿ ਰੂਪ ਮਹਿਕ ਤਾਂ ਛਿਨ-ਭੰਗਰ ਨਹੀਂ, ਮੁਕਾਮੀ ਹੈ, ਪਰ ਮੈਂ ਡਾਲੀ

੧. *ਗੁਰਮਤਿ ਨਿਰਣਯ।*

ਤੋਂ ਮੰਗ ਕੇ ਵਰਤਦਾ ਹਾਂ। ਜਦੋਂ ਉਸ ਤੋਂ ਟੁੱਟਾ, ਤਦ ਸੁਹੱਪਣ ਨੇ ਆਪ ਹੀ ਖ਼ਤਮ ਹੋ ਜਾਣਾ ਹੋਇਆ। ਤੋੜਨ ਵਾਲੇ ਨੇ ਕਿਹਾ ਕਿ ਇਹ ਤਾਂ ਸਾਧਾਰਨ ਗੱਲ ਨਿਕਲੀ, ਜੇ ਡਾਲੀ ਹੀ ਰੂਪ ਮਹਿਕ ਦੀ ਦਾਤਾ ਹੈ ਤਾਂ ਉਸ ਨੂੰ ਭੀ ਨਾਲ ਹੀ ਕੱਟ ਲੈਂਦਾ ਹਾਂ। ਜਦ ਡਾਲੀ ਵੱਲ ਚਾਕੂ ਕੀਤਾ ਤਾਂ ਟਹਿਣੀ ਨੇ ਤ੍ਰਬਕ ਕੇ ਕਿਹਾ ਕਿ ਫੁੱਲ ਭੋਲਾ ਨਾਦਾਨ ਹੈ, ਅਸਲੀਅਤ ਨਹੀਂ ਜਾਣਦਾ, ਮੇਰਾ ਕੁਝ ਨਹੀਂ, ਮੈਂ ਸਭ ਕੁਝ ਤਣੇ ਤੋਂ ਲੈਂਦੀ ਹਾਂ। ਇਹ ਸੁਣ ਕੇ ਜਦ ਤਣੇ ਨੂੰ ਕੱਟਣ ਲੱਗਾ, ਤਦ ਉਸ ਨੇ ਕਿਹਾ ਕਿ ਮੈਨੂੰ ਸਭ ਕੁਝ ਜੜ੍ਹ ਤੋਂ ਲੱਭਦਾ ਹੈ। ਉਸ ਤੋਂ ਜੁਦਾ ਹੋਇਆ ਤਾਂ ਮੈਂ ਸੁੱਕਿਆ। ਜੜ੍ਹ ਬੋਲੀ ਕਿ ਤੱਤ ਮਿੱਟੀ ਕੋਲ ਹੈ। ਮਿੱਟੀ ਨੇ ਕਿਹਾ ਕਿ ਮੈਂ ਪਾਣੀ ਬਾਝ ਨਿਮਾਣੀ ਹਾਂ, ਰੂਪ ਰਸ ਪਾਣੀ ਤੋਂ ਮਿਲਦਾ ਹੈ, ਜਦ ਤਕ ਮੀਂਹ ਨਹੀ ਵਰਸਦਾ, ਅਰਸ਼ਾਂ ਵੱਲ ਤੱਕਦੀ ਰਹਿੰਦੀ ਹਾਂ। ਰੂਪ ਸੁਗੰਧ ਦੇ ਚਾਹਵਾਨ ਨੇ ਹੈਰਾਨ ਹੋ ਕੇ ਅਰਸ਼ਾਂ ਵੱਲ ਤੱਕਿਆ ਤਾਂ ਬੱਦਲਾਂ ਨੇ ਗਰਜ ਕੇ ਕਿਹਾ ਕਿ ਸਭ ਕੁਝ ਸੂਰਜ ਦੇ ਵੱਸ ਹੈ, ਉਹੋ ਹੀ ਕਿਰਨਾਂ ਰਾਹੀਂ ਭੰਡਾਰ ਭਰਦਾ ਹੈ। ਸੂਰਜ ਸੁਣਦਿਆਂ ਹੀ ਕਹਿ ਉਠਿਆ ਕਿ ਮੈਂ ਕਿਸੇ ਦਾ ਗੋੱਲਾ ਹਾਂ, ਜਿਸ ਦੇ ਹੁਕਮ ਵਿਚ ਦਿਨ ਰਾਤ ਹਾਂ, ਕ੍ਰੋੜਾਂ ਕੋਹ ਚੱਲ ਚੁੱਕਾਂ ਤੇ ਚੱਲਦਾ ਰਹਾਂਗਾ। ਮੇਰੀ ਰੌਸ਼ਨੀ ਜਗਤ ਨੂੰ ਰੂਪ ਦੇਂਦੀ ਹੈ। ਪਰ ਮੈਨੂੰ ਰੂਪ, ਅਰੂਪ ਤੋਂ ਪ੍ਰਾਪਤ ਹੁੰਦਾ ਹੈ। ਜਦ ਰਸਕ ਪੁਰਸ਼ ਨੇ ਸਾਰਿਆਂ ਦੇ ਬਿਆਨ ਸੁਣ ਲਏ ਤਾਂ ਹੈਰਾਨ ਹੋ ਰੂਪ ਵਲੋਂ ਮੁੜ ਅਰੂਪ ਵੱਲ ਗਹੁ ਕੀਤਾ ਤਾਂ ਅਰਸ਼ੋਂ ਆਵਾਜ਼ ਆਈ :

**ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ॥**

*—ਦੇਵਗੰਧਾਰੀ ਮ: ੫, ਪੰਨਾ ੫੩੪*



ਉਹੋ ਹੀ ਅਤਿ ਸੁੰਦਰਤਾ ਦਾ ਮੂਲ ਹੈ, ਉਹੋ ਹੀ ਸਾਰਿਆਂ ਦੇ ਮਧ ਵਿਚ ਰਹਿੰਦਾ ਹੋਇਆ, ਸਭ ਤੋਂ ਨਿਆਰਾ ਭੀ ਰਹਿੰਦਾ ਹੈ।

ਸਤ ਪੁਰਖਾਂ ਨੇ ਉਸਦੀ ਹੋਂਦ ਨੂੰ ਕੇਵਲ ਸੁੰਦਰਤਾ ਵਿਚ ਹੀ ਅਨੁਭਵ ਨਹੀਂ ਕੀਤਾ, ਬਲਕਿ ਸੰਸਾਰ ਦੀ ਹਸਤੀ ਵਿਚ ਉਸਦੀ ਸੱਤਾ ਨੂੰ ਤੱਕਿਆ ਹੈ। ਅਸੀਂ ਪ੍ਰਤੱਖ ਕੀ ਦੇਖਦੇ ਹਾਂ ਕਿ ਨਾਮ ਰੂਪ ਦੀ ਇਹ ਰਚਨਾ ਸੱਤਤਾ ਦੇ ਆਸਰੇ 'ਤੇ ਖੜ੍ਹੋਤੀ ਹੈ। ਵਗਦੇ ਖਾਲ ਦੇ ਕੰਢੇ 'ਤੇ ਜ਼ਿਮੀਂਦਾਰ ਦੇ ਇਕ ਮੁੰਡੇ ਨੇ ਟਾਹਲੀ ਦਾ ਇਕ ਬੀ ਬੀਜ ਦਿੱਤਾ, ਉਹ ਚਪਟਾ ਜਿਹਾ ਸੀ, ਸਮਾਂ ਪਾ ਕੇ ਉਹ ਧਰਤੀ 'ਚੋਂ ਸੂਏ ਵਾਂਗ ਫੁਟਿਆ, ਉਸਦਾ ਰੂਪ ਚੌੜਿਓਂ ਲੰਮਾ ਹੋ ਗਿਆ ਤੇ ਨਾਮ, ਬੀਜ ਤੋਂ ਅੰਕੁਰ ਹੋ ਗਿਆ। ਫਿਰ ਰੂਪ ਬਦਲਿਆ ਤੇ ਨਾਮ ਭੀ ਬਦਲਿਆ, ਪੌਦਾ ਅਖਵਾਉਣ ਲੱਗਾ। ਵਧੇਰੇ ਛਾ ਗਿਆ ਤਾਂ ਦਰਖ਼ਤ ਅਖਵਾਇਆ। ਆਰੀ ਨਾਲ ਵੱਢ ਦਿੱਤਾ ਤਾਂ ਗਲ ਗਲ ਲੰਬੇ ਰੂਪ ਵਿਚ ਵੰਡਿਆ ਹੋਇਆ ਸ਼ਤੀਰ ਕਹਿਲਾਇਆ। ਸ਼ਤੀਰ ਆਰੇ ਅੱਗੇ ਰਖਿਆ ਤੇ ਚੌੜਾ ਜਿਹਾ ਹੋਇਆ ਤੇ ਨਾਮ ਫੱਟਾ ਵੱਜਿਆ। ਫੂਕ ਦਿੱਤਾ, ਕਾਲੀਆਂ ਕਾਲੀਆਂ ਦੋ ਢੀਮਾਂ ਬਣਿਆ ਤੇ ਨਾਮ ਕੋਲੇ ਹੋਇਆ। ਕੋਲੇ ਪੀਹ ਦਿੱਤੇ ਤਾਂ ਉਹ ਸੁਆਹ ਹੋ ਗਏ। ਹੋਰ ਬਰੀਕ ਕੀਤਾ ਤਾਂ ਜ਼ੱਰਰਾ ਬਣ ਹਵਾ ਵਿਚ ਉੱਡ ਗਿਆ। ਗੱਲ ਕੀ, ਰੂਪ ਹਰ ਗੱਲ 'ਤੇ ਬਦਲਦਾ ਗਿਆ ਤੇ ਨਾਮ ਨਵਾਂ ਪੈਂਦਾ ਗਿਆ। ਪਰ ਹਸਤੀ ਕਾਇਮ ਰਹੀ, ਇਸ ਹਸਤੀ ਦੇ ਆਸਰੇ ਹੀ ਨਾਮ ਤੇ ਰੂਪ ਤਬਦੀਲ ਹੁੰਦੇ ਹੋਏ ਕਾਇਮ ਰਹੇ। ਇਸ ਹਸਤੀ ਦਾ ਨਾ ਆਪਣਾ ਕੋਈ ਰੂਪ ਰੰਗ ਸੀ ਤੇ ਨਾ ਹੀ ਨਾਮ, ਪਰ ਇਹ ਨਾਮ ਰੂਪ ਤੋਂ ਰਹਿਤ

ਹੁੰਦੀ ਹੋਈ ਵੀ ਸਾਰਿਆਂ ਦਾ ਸਹਾਰਾ ਬਣੀ ਹੋਈ ਸੀ। ਬਣਦੀ ਭੀ ਕਿਉਂ ਨਾ, ਸਾਰੇ ਉਸੇ 'ਚੋਂ ਜੁ ਹੋਏ ਤੇ ਉਹ ਸਾਰਿਆਂ ਨਾਲ ਪਿਆਰ ਜੁ ਕਰਦੀ ਹੋਈ। ਅੱਖੀਂ ਵੇਖਣ ਵਾਲੇ ਨੇ ਕਿਹਾ ਹੈ:

**ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ॥**
**ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ॥**
**ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥**
**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥੮੦॥**

*—ਜਾਪੁ ਸਾਹਿਬ, ਪਾਤਿਸ਼ਾਹੀ ੧੦*

ਰੂਪ ਦੀ ਸਾਰੀ ਸੁੰਦਰਤਾ ਵਿਚ ਨੈਣਾਂ ਵਾਲਿਆਂ ਨੇ, ਉਸਦੇ ਹੀ ਸਰੂਪ ਨੂੰ ਤੱਕਿਆ ਹੈ, ਸੰਸਾਰ ਦੀਆਂ ਸਮੱਸਤ ਹਸਤੀਆਂ ਵਿਚ ਇਕ ਉਸਦੀ ਹੀ ਸੱਤਾ ਕੰਮ ਕਰ ਰਹੀ ਹੈ। ਇਹੀ ਕਾਰਨ ਹੈ ਕਿ ਵਿਗਿਆਨਕ, ਜਿਹੜਾ ਕੱਲ੍ਹ ਤਕ ਬੇਅੰਤ ਤੱਤ ਮੰਨਦਾ ਸੀ, ਹੁਣ ਇਸ ਮੁਕਾਮ 'ਤੇ ਪੁੱਜ ਗਿਆ ਹੈ ਕਿ ਅਸਲ ਵਿਚ ਤੱਤ ਦੋ ਹੀ ਹਨ—ਇਕ ਪ੍ਰੋਟਨ ਤੇ ਦੂਜਾ ਇਲੈਕਟ੍ਰਾਨ। ਇਹ ਦੋਵੇਂ ਬਿਜਲੀ ਦੇ ਮੁਸਬਤ ਤੇ ਮਨਫ਼ੀ ਤੱਤ ਹੋਣ ਕਰਕੇ ਸੱਤਾ ਦੇ ਹੀ ਦੋ ਪ੍ਰਗਟ ਰੂਪ ਹਨ। ਵਾਸਤਵ ਵਿਚ ਇਕ ਸੱਤਾ ਹੀ ਹੈ ਜੋ ਇਨ੍ਹਾਂ ਦੋਹਾਂ ਦਾ ਰੂਪ ਧਾਰਨ ਕਰ ਕੇ ਸ੍ਰਿਸ਼ਟੀ ਦੇ ਬੇਅੰਤ ਰੂਪਾਂ ਵਾਲੀ ਰਚਨਾ ਰਚਦੀ ਹੈ। ਸੋ ਭਗਤ ਤਾਂ ਇਸ ਗੱਲ ਦੇ ਕਾਇਲ ਸਨ ਹੀ, ਕਿ ਸਭ ਸੰਸਾਰ ਦਾ ਮੂਲ ਭਗਵਾਨ ਦੀ ਸੱਤਾ ਹੈ, ਹੁਣ ਵਿਗਿਆਨਕ ਭੀ ਇਸ ਤਰਫ਼ ਹੀ ਝੁਕਿਆ ਹੈ। ਅਸਲ ਗੱਲ ਇਹ ਹੈ ਕਿ ਜਿਉਂ ਜਿਉਂ ਕਿਸੇ ਦਾ ਅਨੁਭਵ ਖੁਲ੍ਹਦਾ ਹੈ ਤੇ ਦ੍ਰਿਸ਼ਟੀ ਉੱਚੀ ਹੁੰਦੀ ਹੈ, ਉਸਦੇ ਸਾਹਮਣੇ ਨਜ਼ਾਰੇ ਭੀ ਉਚੇਰੇ ਹੀ ਆਉਂਦੇ ਜਾਂਦੇ ਹਨ। ਚੂੰਕਿ ਵਾਹਿਗੁਰੂ ਸਭ ਤੋਂ ਉੱਚਾ ਹੈ, ਇਸ ਲਈ ਉਸ ਦੇ ਤੱਕਣ ਲਈ ਨਿਗਾਹਾਂ ਭੀ ਸਭ ਤੋਂ ਉਚੇਰੀਆਂ ਹੋਣੀਆਂ ਚਾਹੀਦੀਆਂ ਹਨ, ਤੇ ਸਭ ਤੋਂ ਉਚੇਰੀ ਨਿਗਾਹ ਇੰਦ੍ਰੀਆਂ ਦੀ ਨਹੀਂ, ਅਨੁਭਵ ਦੀ ਹੈ। ਇੰਦ੍ਰੀਆਂ ਤਾਂ ਮਾਦੀ ਜਗਤ ਨੂੰ ਹੀ ਦੇਖ ਸਕਦੀਆਂ ਹਨ, ਅਨੁਭਵ ਇਸ ਤੋਂ ਅਗਾਂਹ ਜਾਂਦਾ ਹੈ। ਅਨੁਭਵ ਦੇ ਨੈਣਾਂ ਤੋਂ ਕੰਮ ਲੈਣ ਤੋਂ ਬਿਨਾ ਨਿਰਾ ਮਾਦੀ ਜਗਤ ਦੀ ਹੋਂਦ ਨੂੰ ਹੀ ਹੋਂਦ ਮੰਨਣ ਵਾਲਾ ਨਾਸਤਕ ਇਹ ਕਿਉਂ ਨਹੀਂ ਵਿਚਾਰਦਾ ਕਿ ਜੇ ਨਿਰਾ ਪੁਰਾ ਮਾਦੇ ਤੋਂ ਹੀ ਹੋਂਦ ਹੁੰਦੀ ਤਾਂ ਉਸ ਦਾ ਆਪਣਾ ਆਪ ਕਿਸ ਤਰ੍ਹਾਂ ਉਸ ਤੇ ਪ੍ਰਗਟ ਹੋ ਸਕਦਾ। ਇਹ ਇਕ ਹਕੀਕਤ ਹੈ ਕਿ ਸਾਡੀਆਂ ਅੱਖਾਂ ਜਗਤ-ਰੂਪ ਤੱਕਦੀਆਂ ਹਨ, ਆਪਣੇ ਆਪ ਨੂੰ ਨਹੀਂ ਤੱਕ ਸਕਦੀਆਂ, ਤੇ ਜਦੋਂ ਰੂਪ-ਚਾਹ ਵਿਚ ਬਿਹਬਲ ਹੋ ਆਪਾ ਦੇਖਣਾ ਚਾਹੁੰਦੀਆਂ ਹਨ ਤਾਂ ਮਜਬੂਰਨ ਸ਼ੀਸ਼ੇ ਪਾਸੋਂ ਜਾ ਪੁੱਛਦੀਆਂ ਹਨ। ਪਰ ਸ਼ੀਸ਼ਾ ਰੂਪ ਨਹੀਂ, ਪ੍ਰਛਾਵਾਂ ਦੱਸਦਾ ਹੈ। ਕੀ ਇਹ ਹਕੀਕਤ ਨਹੀਂ ਕਿ ਪ੍ਰਛਾਵੇਂ ਨੂੰ ਰੂਪ ਮੰਨ ਲੈਣ ਵਾਲੀਆਂ ਅੱਖਾਂ ਸਾਨੂੰ ਟਪਲਾ ਦੇ ਰਹੀਆਂ ਹਨ ਤੇ ਅਸੀਂ ਪ੍ਰਛਾਵੇਂ ਨੂੰ ਹੀ ਰੂਪ ਮੰਨ ਲਿਆ ਹੈ? ਸਾਡਾ ਆਪਣਾ ਆਪ ਸੱਚ-ਮੁੱਚ ਹੀ ਇਸ ਰੂਪ ਤੋਂ ਪਰ੍ਹੇ ਹੈ। ਭਲਾ ਜਗਤ ਵਿਚ ਤਾਂ ਸਾਨੂੰ ਕਿਸੇ ਦੇਖਿਆ ਭੀ, ਛੋਹਿਆ ਭੀ, ਸੁੰਘਿਆ ਭੀ, ਪਰ ਜਦੋਂ ਨੀਂਦ ਵਿਚ ਹੁੰਦੇ ਹਾਂ ਤੇ ਉਹ ਵੀ ਗਹਿਰੀ ਨੀਂਦ ਵਿਚ, ਓਦੋਂ ਸਾਨੂੰ ਕਿਸ ਤਰ੍ਹਾਂ ਇਹ ਨਿਸਚਾ ਰਹਿੰਦਾ ਹੈ ਕਿ 'ਅਸੀਂ ਹਾਂ'; ਸੁਪਨੇ ਤਾਂ ਤੱਕੇ, ਪਰ ਅੱਖਾਂ ਬੰਦ ਸਨ; ਗੀਤ ਤਾਂ ਗਾਏ ਪਰ ਜ਼ਬਾਨ ਨਹੀਂ ਸੀ ਖੁੱਲ੍ਹੀ; ਗੱਲਾਂ

ਭੀ ਸੁਣੀਆਂ ਪਰ ਕੰਨਾਂ ਨੇ ਕੰਮ ਨਹੀਂ ਕੀਤਾ; ਪਾਣੀ ਵਿਚ ਭੀ ਤਰੇ ਪਰ ਖੱਲ ਨਾ ਭਿੱਜੀ ਅਤੇ ਖ਼ੁਸ਼ਬੂਆਂ ਭੀ ਲਈਆਂ ਪਰ ਨਾਸਾਂ ਬੰਦ ਰਹੀਆਂ। ਇਹ ਅੱਖ, ਕੰਨ, ਨੱਕ, ਤ੍ਵਚਾ, ਜਿਹਵਾ ਤੋਂ ਪਰ੍ਹੇ ਸਾਰਾ ਜਗਤ ਕਿਸ ਨੇ ਆਬਾਦ ਕੀਤਾ ਹੈ ? ਰੂਪ ਕਿਸ ਨੇ ਤੱਕਿਆ, ਆਵਾਜ਼ਾਂ ਕਿਸ ਸੁਣੀਆਂ, ਪਾਣੀ ਕੌਣ ਤਰਿਆ ? ਆਖੋਗੇ ਖ਼ਿਆਲ। ਚਲੋ ਕੁਝ ਖ਼ਿਆਲ ਹੀ ਸਹੀ, ਪਰ ਖ਼ਿਆਲ ਕਿਸ ਆਸਰੇ ਖੜਾ ਰਿਹਾ ? ਮੰਨਣਾ ਪਵੇਗਾ ਕਿ ਅਨੁਭਵ ਦੇ। ਜਦੋਂ ਆਪਣੇ ਆਪ ਦਾ ਨਿਸਚਾ ਕਰਨਾ ਹੋਵੇ ਤਾਂ ਅਨੁਭਵ ਦਾ ਹੀ ਆਸਰਾ ਲੈਣਾ ਪਵੇਗਾ, ਜਿਸ ਤਰ੍ਹਾਂ ਆਪਣੀ ਛੋਟੀ ਜਿਹੀ ਹਸਤੀ ਵਿਚ ਆਪਣਾ ਨਿੱਕਾ ਜਿਹਾ ਆਪਾ ਝਲਕ ਮਾਰਦਾ ਪ੍ਰਤੀਤ ਹੁੰਦਾ ਹੈ, ਇਸੇ ਤਰ੍ਹਾਂ ਹੀ ਇਸ ਗ਼ਲਤ ਰਚਨਾ ਵਿਚੋਂ ਵੀ ਉਹ ਵੱਡਾ ਆਪਾ ਝਲਕਾਂ ਮਾਰਦਾ ਹੈ। ਅਤੇ ਜਿਸ ਤਰ੍ਹਾਂ ਸਾਡਾ ਆਪਣਾ ਆਪ ਇੰਦ੍ਰੀਆਂ ਦਾ ਵਿਸ਼ਯ ਨਹੀਂ, ਇਸੇ ਤਰ੍ਹਾਂ ਉਸਦੀ ਹੋਂਦ ਨੂੰ ਭੀ ਇੰਦ੍ਰੀਆਂ ਵਿਸ਼ਯ ਨਹੀਂ ਕਰ ਸਕਦੀਆਂ, ਉਹ ਉਸਦੇ ਪ੍ਰਛਾਵੇਂ ਨੂੰ ਤੱਕਦੀਆਂ ਹਨ।

**ਮਰਕਜ਼ ਮੱਲ ਆਪੇ ਵਿਚ ਜਿਸਨੇ ਸਭ ਜੱਗ ਘੇਰਾ ਪਾਇਆ।**
**ਭੂ ਮੰਡਲ ਆਕਾਸ਼ ਪਤਾਲਾਂ, ਵਣ ਤ੍ਰਿਣ ਅੰਦਰ ਛਾਇਆ।**
**ਬੁੱਧੀ ਅੰਦਰ ਝਲਕਾ ਪੈਂਦਾ, ਸਮਝ ਨਹੀਂ ਰਸ ਆਵੇ।**
**ਫੁੱਲਾਂ ਦਾ ਅਕਸ ਪਿਆ ਵਿਚ ਸ਼ੀਸ਼ੇ, ਤੋੜਿਆਂ ਹੱਥ ਨਾ ਆਇਆ।**

ਸ਼ੀਸ਼ੇ ਵਿਚ ਪੈ ਰਹੇ ਫੁੱਲ ਦਾ ਅਕਸ ਜਿਸ ਤਰ੍ਹਾਂ ਤੋੜਿਆ ਨਹੀਂ ਜਾ ਸਕਦਾ, ਕਿਉਂਕਿ ਅਸਲ ਵਿਚ ਉਹ ਫੁੱਲ ਨਹੀਂ ਬਲਕਿ ਅਕਸ ਹੈ, ਇਸੇ ਤਰ੍ਹਾਂ ਹੀ ਕਿਰਤਮ ਜਗਤ ਵਿਚ ਦਿਸ ਰਿਹਾ ਰੂਪ, ਅਰੂਪ ਦਾ ਇਕ ਅਕਸ ਹੈ। ਇੰਦ੍ਰੀਆਂ ਅਕਸ ਤੱਕਦੀਆਂ ਹਨ, ਪਰ ਅਨੁਭਵ ਅਰੂਪ ਨੂੰ ਲਖਦਾ ਹੈ। ਜਿਸ ਤਰ੍ਹਾਂ ਆਪਣੀ ਛੋਟੀ ਜਿਹੀ ਹਸਤੀ ਵਿਚ ਸਾਡਾ ਆਪਣਾ ਆਪ ਅਨੁਭਵ ਦੁਆਰਾ ਜਾਣਿਆ ਜਾਂਦਾ ਹੈ, ਉਸੇ ਤਰ੍ਹਾਂ ਹੀ ਵਿਸ਼ਵ ਦੀ ਹਸਤੀ ਵਿਚ, ਵਿਸ਼ਵ ਦਾ ਆਪਣਾ ਆਪ ਅਨੁਭਵ ਦੁਆਰਾ ਹੀ ਜਾਣਿਆ ਜਾ ਸਕਦਾ ਹੈ, ਪਰ ਪਿੰਡੀ ਅਨੁਭਵ ਪਿੰਡ ਦੀ ਅਸਲੀਅਤ ਨੂੰ ਸਮਝੇਗਾ ਤੇ ਬ੍ਰਹਿਮੰਡੀ ਬ੍ਰਹਿਮੰਡ ਦੇ ਆਪੇ ਨੂੰ। ਪ੍ਰਤੱਖ ਦਰਸ਼ਨ ਕਰਨਹਾਰ ਨੇ ਕਿਹਾ ਹੈ :

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥**

*—ਜਾਪੁ ਸਾਹਿਬ, ਪਾ: ੧੦*

ਉਹ ਚੱਕਰ, ਚਿਹਨ, ਬਰਨ, ਜਾਤ ਅਤੇ ਪਾਤ ਤੋਂ ਰਹਿਤ ਹੈ, ਜਿਸ ਦਾ ਰੂਪ-ਰੰਗ, ਰੇਖ ਅਤੇ ਭੇਖ ਕੁਝ ਭੀ ਕਿਹਾ ਨਹੀਂ ਜਾ ਸਕਦਾ। ਆਪਣਾ ਪ੍ਰਕਾਸ਼ ਅਨੁਭਵ ਵਿਚ ਕਰਦਾ ਹੈ। ਇਸ ਤੋਂ ਸਿੱਧ ਹੋਇਆ ਕਿ ਉਸਦੀ ਹਸਤੀ ਹੈ ਤਾਂ ਪ੍ਰਤੱਖ, ਪਰ ਜਾਣੀ ਅਨੁਭਵ ਨਾਲ ਹੀ ਜਾ ਸਕਦੀ ਹੈ। ਜਗਤ ਵਿਚ ਬੁੱਧੀ ਮੰਡਲ ਦੇ ਆਚਾਰਜਾਂ ਨੇ ਕਿਸੇ ਚੀਜ਼ ਦੇ ਸਿੱਧ ਕਰਨ ਲਈ ਜੋ ਪ੍ਰਮਾਣ ਮੰਨੇ ਹਨ, ਉਨ੍ਹਾਂ ਵਿਚੋਂ ਤਿੰਨ ਪ੍ਰਧਾਨ ਹਨ—ਸ਼ਬਦ, ਅਨੁਮਾਨ ਅਤੇ ਪ੍ਰਤੱਖਸ਼। ਸ਼ਬਦ ਵਿਚ ਉਸ ਨੂੰ ਕਿਤਨਾ ਪ੍ਰਮਾਣਿਤ ਕੀਤਾ ਗਿਆ, ਇਸ ਦੇ ਸੰਬੰਧ ਵਿਚ ਇੰਨਾ ਹੀ ਕਹਿਣਾ ਪਵੇਗਾ ਕਿ ਦੁਨੀਆ ਦੀਆਂ

ਬੇਅੰਤ ਕਿਤਾਬਾਂ, ਬੇਅੰਤ ਪੁਰਾਣੇ ਸਮੇਂ ਤੋਂ ਅੱਜ ਤਕ ਉਸ ਦੇ ਮੁਤੱਲਕ ਗਵਾਹੀ ਦੇਣ ਲਈ ਲਿਖੀਆਂ ਗਈਆਂ ਹਨ। ਇਨ੍ਹਾਂ ਸਾਰੇ ਲਿਖਾਰੀਆਂ ਨੇ ਬਹੁਤ ਕੁਝ ਲਿਖ ਕੇ ਅਖ਼ੀਰ ਇਹੀ ਕਿਹਾ ਕਿ ਅਸੀਂ ਬਹੁਤ ਥੋੜ੍ਹਾ ਲਿਖ ਸਕਦੇ ਹਾਂ। ਸਾਡੀ ਲਿਖਣ ਸੱਤਾ ਕਮਜ਼ੋਰ ਤੇ ਸਾਧਨ ਅਧੂਰੇ ਹਨ, ਨਹੀਂ ਤਾਂ ਅਜੇ ਹੋਰ ਬਹੁਤ ਕੁਝ ਲਿਖਿਆ ਜਾ ਸਕਦਾ ਹੈ। ਪਰਮ ਸੰਤ ਕਬੀਰ ਜੀ ਕਹਿੰਦੇ ਹਨ:

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥**

*—ਸਲੋਕ ਭਗਤ ਕਬੀਰ, ਪੰਨਾ ੧੩੬੮*

ਇਸੇ ਤਰ੍ਹਾਂ ਦਾਤਾ ਗੁਰੂ ਜੀ ਲਿਖਦੇ ਹਨ:

**ਕਾਗਦ ਦੀਪ ਸਭੈ ਕਰਿ ਕੈ, ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ ॥**
**ਕਾਟਿ ਬਨਾਸਪਤੀ ਸਿਗਰੀ, ਲਿਖਬੇ ਹੂੰ ਕੇ ਲੇਖਨ ਕਾਜਿ ਬਨੈ ਹੌਂ ॥**
**ਸਾਰਸੁਤੀ ਬਕਤਾ ਕਰਿ ਕੈ, ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੌਂ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ, ਨ ਤਉ ਤੁਮ ਕੋ ਪ੍ਰਭ ਨੇਕ ਰਿਝੈ ਹੌਂ ॥**

*—ਬਚਿਤ੍ਰ ਨਾਟਕ, ਅ: ੮, ਪਾ: ੧੦*

ਜੇ ਕਦੀ ਇਸ ਮਜ਼ਮੂਨ ਉੱਤੇ ਹੀ ਆਤਮਵੇਤਾ ਪੁਰਖਾਂ ਦੇ ਬਚਨ ਇਕੱਠੇ ਕੀਤੇ ਜਾਣ ਤਾਂ ਉਨ੍ਹਾਂ ਲਿਖਤਾਂ ਦੇ ਇਕੱਠ ਨੂੰ ਦੁਬਾਰਾ ਲਿਖਣਾ ਹੀ, ਇਕ ਜਨਮ ਦੀ ਮਨੁੱਖੀ ਸੱਤਾ ਤੋਂ ਪਰ੍ਹੇ ਹੈ। ਕੀ ਇਹ ਗੱਲ ਸਪੱਸ਼ਟ ਹੈ ਕਿ ਸ਼ਬਦ ਭੀ ਕੋਈ ਪ੍ਰਮਾਣ ਹੈ? ਜਿਹਾ ਕਿ ਹੈ ਅਤੇ ਜ਼ਰੂਰ ਹੈ, ਤਾਂ ਈਸ਼ਵਰ ਦੀ ਹੋਂਦ ਕਦੋਂ ਦੀ ਸਿੱਧ ਹੋ ਚੁੱਕੀ ਹੈ। ਕਈ ਵੇਰ ਵਾਮੀ, ਸ਼ਬਦ-ਪ੍ਰਮਾਣ ਤੋਂ ਇਨਕਾਰ ਕਰ ਦੇਂਦੇ ਹਨ ਤੇ ਉਹ ਇਸ ਸੱਚਾਈ ਤੋਂ ਸਿਰ ਫੇਰਦੇ ਹੋਏ ਇਤਨਾ ਹਠ ਕਰ ਬੈਠਦੇ ਹਨ ਕਿ ਬਚਨ ਪ੍ਰਮਾਣਿਤ ਕੀਤੇ ਜਾਣ ਦੀ ਸੱਚਾਈ 'ਤੇ ਸ਼ੱਕ ਕਰਨ ਲੱਗ ਪੈਂਦੇ ਹਨ। ਪਰ ਜੇ ਕਦੀ ਅਜੇਹੇ ਨਿਸਚੇਹੀਣ ਤੋਂ ਪੁੱਛਿਆ ਜਾਵੇ ਕਿ ਤੁਹਾਡੇ ਪਿਤਾ ਦਾ ਕੀ ਨਾਮ ਹੈ? ਤਾਂ ਉਹ ਤੜੱਕ ਨਾਮ ਲੈ ਦੇਣਗੇ। ਉਨ੍ਹਾਂ ਨੂੰ ਪੁੱਛਿਆ ਜਾਵੇ ਕਿ ਇਸ ਗੱਲ ਵਿਚ ਕੀ ਪ੍ਰਮਾਣ ਹੈ ਕਿ ਜਿਸ ਦਾ ਤੁਸੀਂ ਨਾਮ ਲੈ ਰਹੇ ਹੋ, ਉਹੀ ਤੁਹਾਡਾ ਪਿਤਾ ਹੈ, ਤਾਂ ਕਹਿਣਗੇ ਕਿ ਸਾਡੀ ਮਾਤਾ ਨੇ ਦੱਸਿਆ ਹੈ। ਕੋਈ ਅਜਿਹੇ ਸਿਆਣਿਆਂ ਨੂੰ ਪੁੱਛੇ ਕਿ ਜੇ ਤੁਹਾਡੀ ਮਾਤਾ ਜੀ ਦਾ ਬਚਨ, ਪ੍ਰਮਾਣ ਹੋ ਸਕਦਾ ਹੈ ਤਾਂ ਇਤਨੇ ਬੜੇ ਜੀਵਨ ਵਾਲੇ ਦੇ ਬਚਨ ਕਿਉਂ ਪ੍ਰਮਾਣ ਨਹੀਂ ਹੋ ਸਕਦੇ। ਸੱਚ ਤਾਂ ਇਹ ਹੈ ਕਿ ਸ਼ਬਦ-ਪ੍ਰਮਾਣ, ਬਿਨਾ ਜਗਤ-ਕ੍ਰਿਆ ਦੇ ਚਲ ਨਹੀਂ ਸਕਦਾ। ਜੇ ਰਾਹ ਟੁਰਿਆ ਜਾਂਦਾ ਪਾਂਧੀ ਕਿਸੇ ਦੱਸਣ ਵਾਲੇ ਦੇ ਵਾਕ ਨੂੰ ਪ੍ਰਮਾਣ ਨਾ ਜਾਣੇ ਤਾਂ ਮੰਜ਼ਲ ਹੀ ਕਿਵੇਂ ਤਹਿ ਹੋਵੇ? ਜੇ ਵਿਦਿਆਰਥੀ ਉਸਤਾਦ ਦੇ ਵਾਕ, ਪ੍ਰਮਾਣ ਕਰਕੇ ਨਾ ਮੰਨੇ ਤਾਂ ਵਿੱਦਿਆ ਪ੍ਰਫੁੱਲਤ ਹੀ ਕਿਵੇਂ ਹੋਵੇ? ਗੱਲ ਕੀ, ਹਰ ਥਾਂ 'ਤੇ ਸਾਨੂੰ ਵਾਕਫ਼ਕਾਰ ਤੇ ਸੁਹਿਰਦ ਹਿਰਦਿਆਂ ਦਾ ਬਚਨ, ਪ੍ਰਮਾਣ ਮੰਨਣਾ ਪੈਂਦਾ ਹੈ, ਤਾਂ ਫਿਰ ਰਿਸ਼ੀਆਂ-ਮੁਨੀਆਂ, ਪੈਗ਼ੰਬਰਾਂ ਤੇ ਸਤਿਗੁਰਾਂ ਦੇ ਬਚਨ ਕਿਉਂ ਨਾ ਪ੍ਰਮਾਣ ਮੰਨੇ ਜਾਣ? ਸੋ ਜਿਥੋਂ ਤਕ ਸ਼ਬਦ-ਪ੍ਰਮਾਣ ਦਾ ਤਅੱਲਕ ਹੈ, ਦੁਨੀਆ ਦੇ ਸਾਹਿਤ ਵਿਚ ਬੇਅੰਤ ਗਵਾਹੀਆਂ ਲਿਖੀਆਂ ਪਈਆਂ ਹਨ।

ਹੁਣ ਜੇ ਅਨੁਮਾਨ ਵੱਲ ਤੱਕੀਏ, ਤਾਂ ਪਹਿਲਾਂ ਤੱਕਣਹਾਰ ਤੋਂ ਹੀ ਇਹ ਸਾਬਤ ਹੁੰਦਾ ਹੈ ਕਿ ਕੋਈ ਪਿੱਛੇ ਹੈ ਸੀ ਤਾਂ ਹੀ ਉਸ ਨੇ ਇਸਨੂੰ ਤੱਕਣ ਦੀ ਸੱਤਾ ਦਿੱਤੀ ਹੈ। ਇਹੀ ਕਾਰਣ ਹੈ ਕਿ ਪ੍ਰਕਿਰਤੀ ਦੀ ਕ੍ਰਿਆ 'ਚੋਂ ਵਿਗਿਆਨਕ ਤੇ ਮਾਨਸਿਕ ਸਤ੍ਹਾ ਦੇ ਚਮਤਕਾਰਾਂ ਤੋਂ ਫ਼ਲਸਫ਼ੀ ਉਸਦੀ ਹੋਂਦ ਦਾ ਅਨੁਮਾਨ ਲਾ ਰਿਹਾ ਹੈ। ਜੇ ਅਸੀਂ ਵਿਗਿਆਨਕ ਤੇ ਫ਼ਲਸਫ਼ੀ ਨੂੰ ਇਕ ਬੰਨੇ ਵੀ ਰਹਿਣ ਦਈਏ ਤਾਂ ਕੇਵਲ ਭਗਤ ਮੰਡਲ ਦੀ ਲੀਕ ਹੀ ਉਸਦੀ ਹੋਂਦ ਦਾ ਪੱਕਾ ਅਨੁਮਾਨ ਦਰਸਾ ਰਹੀ ਹੈ। ਅਨੁਮਾਨ ਵਿਚ ਕਿਸੇ ਸੰਬੰਧਤ ਚੀਜ਼ ਤੋਂ ਉਸਦੇ ਨਾਲ ਦੀ ਚੀਜ਼ ਦਾ ਅੰਦਾਜ਼ਾ ਕੀਤਾ ਜਾਂਦਾ ਹੈ, ਧੂੰਆਂ ਉੱਠਦਾ ਦੇਖ ਕੇ ਜਾਣ ਲਿਆ ਜਾਂਦਾ ਹੈ ਕਿ ਧੂੰਆਂ ਉੱਠ ਰਿਹਾ ਹੈ, ਅੱਗ ਜ਼ਰੂਰ ਹੈ। ਜਿਨ੍ਹਾਂ ਮਕਾਨਾਂ ਦੀਆਂ ਬਾਰੀਆਂ ਤੇ ਰੌਸ਼ਨਦਾਨਾਂ ਵਿਚੋਂ ਖ਼ੁਸ਼ਬੂ ਦੀਆਂ ਲਪਟਾਂ ਆਉਣ, ਉਸਦੇ ਅੰਦਰ ਕਸਤੂਰੀ ਤੇ ਅਤਰ ਦੇ ਛੜਕਾਉ ਜ਼ਰੂਰੀ ਸਮਝੇ ਜਾਂਦੇ ਹਨ। ਇਸ ਤਰ੍ਹਾਂ ਹੀ ਅਸੀਂ ਪੂਰਨ ਪੁਰਖਾਂ ਦੇ ਜੀਵਨ ਵਿਚ ਪਰਮੇਸ਼ਰ ਦੀ ਹੋਂਦ ਦਾ ਸਬੂਤ ਤੱਕਦੇ ਹਾਂ। ਕਿਰਤਮ ਤੇ ਕਰਤਾ ਵਿਚ ਸੁਭਾਵਕ ਫ਼ਰਕ ਇਹ ਹੈ ਕਿ ਕਿਰਤਮ ਕਾਲ ਵੱਸ ਤੇ ਕਰਤਾ ਅਕਾਲ; ਕਿਰਤਮ ਵਿਚ ਤਬਦੀਲੀ ਹੈ, ਕਰਤਾ ਵਿਚ ਰਸਤਾ; ਕਿਰਤਮ ਫ਼ਨਾਹ ਹੈ ਤੇ ਕਰਤਾ ਬਕਾ; ਸੋ ਜਿਸ ਮਨੁੱਖ ਵਿਚੋਂ ਅਕਾਲਪਣ, ਦ੍ਰਿੜ੍ਹਤਾ, ਬਕਾ ਦਾ ਪ੍ਰਕਾਸ਼ ਦਿੱਸ ਆਵੇ, ਅਨੁਮਾਨ ਪ੍ਰਮਾਣ ਸਿੱਧ ਕਰਦਾ ਹੈ ਕਿ ਉਸਦੇ ਅੰਦਰ ਗੁਣਾਂ ਦੇ ਆਧਾਰ ਦਾ ਨਿਵਾਸ ਹੋ ਗਿਆ ਹੈ। ਕਿਉਂਕਿ ਆਮ ਮਨੁੱਖ ਜਨਮ ਤੋਂ ਹੀ ਮੌਤ ਦਾ ਖ਼ੌਫ਼ ਖਾਂਦੇ ਹਨ, ਇਸ ਖ਼ੌਫ਼ ਦੇ ਤਮਸੇ ਹੋਏ, ਆਪਣੇ ਆਪ ਵਿਚ ਤਬਦੀਲੀਆਂ 'ਤੇ ਰੋਂਦੇ ਹੋਏ, ਆਪਾ, ਫ਼ਨਾਹ ਦੇ ਸਪੁਰਦ ਕਰਦੇ ਦਿੱਸ ਆਉਂਦੇ ਹਨ। ਪਰ ਸੰਤ ਇਸਦੇ ਐਨ ਉਲਟ ਬੇਖ਼ੌਫ਼, ਦ੍ਰਿੜ੍ਹ ਤੇ ਆਪਣੇ ਅਮਰ ਹੋਣ ਦਾ ਐਲਾਨ ਕਰਦੇ ਹਨ। ਜਿਥੇ ਦੁਨੀਆਂਦਾਰ ਦਾ ਮਨ ਦੁਖ ਵਿਹਾਉਂਦਾ ਹੈ, ਉਥੇ ਸੰਤਾਂ ਦੇ ਮਨ ਸਦਾ ਖੇੜਾ ਰਹਿੰਦਾ ਹੈ। ਸੰਤ ਰੇਣ ਜੀ ਨੇ ਕੇਹਾ ਸੁੰਦਰ ਕਿਹਾ ਹੈ :



**ਤੈਨੂੰ ਭੁੱਲਿਆਂ ਦੁਖ ਲੱਗਣ ਘਨੇਰੇ, ਤੁਧ ਡਿਠੇ ਦੁਖ ਨ ਕੋਈ।**
**ਜੇ ਦੁਖ ਹੁੰਦਾ ਤਾਂ ਮਨਸੂਰ ਨ ਰੋਂਦਾ, ਜਿਨੂੰ ਸੂਲੀ ਸੇਜ ਹੋਈ।**
**ਸ਼ਮਸ ਉਪੱਠੀ ਲੱਥੀ ਉਹਨੂੰ, ਦਰ ਦਰ ਮਿਲੇ ਨ ਢੋਈ।**
**ਸੰਤ ਰੇਣ ਸੁਖ ਓਹਾ ਜਾਨਣ, ਹੋਰ ਬਿਆ ਕੀ ਜਾਨੇ ਭੋਈ।**

ਸੱਚ ਹੈ, ਅੰਦਰ ਜੋਤ ਦੇ ਨਿਵਾਸ ਦੇ ਅਨੁਭਵ ਤੋਂ ਬਿਨਾ ਸੱਚੇ ਸੁਖ ਨੂੰ ਜਾਣਿਆ ਨਹੀਂ ਜਾ ਸਕਦਾ। ਕਿਸੇ ਦੂਜੇ ਨੇ ਉਸ ਸੁਖ ਨੂੰ ਕੀ ਅਨੁਭਵ ਕਰਨਾ ਹੋਇਆ ਜੋ ਮਨਸੂਰ ਨੂੰ ਸੂਲੀ 'ਤੇ ਚੜ੍ਹ ਕੇ, ਸ਼ਮਸ ਨੂੰ ਪੁੱਠੀ ਖੱਲ ਉਤਰਵਾ ਕੇ, ਮਸੀਹ ਨੂੰ ਸਲੀਬ 'ਤੇ ਟੰਗਿਆਂ, ਭਾਈ ਤਾਰੂ ਸਿੰਘ ਨੂੰ ਸਿਰ ਦੀ ਖੋਪਰੀ ਉਤਰਵਾ ਕੇ ਅਤੇ ਭਾਈ ਮਨੀ ਸਿੰਘ ਜੀ ਨੂੰ ਬੰਦ ਬੰਦ ਕਟਵਾ ਕੇ ਹੋਇਆ ਸੀ। ਆਮ ਜੀਵਨ ਵਿਚ ਕੰਡੇ ਦੀ ਚੋਭ ਨਾਲ ਹੀ ਮਨੁੱਖ ਟੱਪ ਉੱਠਦਾ ਹੈ, ਤਲਵਾਰ ਦੀ ਝਲਕ ਦੇਖਿਆਂ ਹੀ ਨਸ਼ੇ ਕਾਫ਼ੂਰ ਹੋ ਜਾਂਦੇ ਹਨ, ਪਰ ਜਿਸ ਜੀਵਨ ਵਿਚ ਸੂਲਾਂ ਦੀਆਂ ਚੋਭਾਂ, ਸੁਰਾਹੀਆਂ ਦੇ ਨਸ਼ੇ ਤੇ ਖ਼ੰਜਰਾਂ ਦੇ ਜ਼ਖ਼ਮ, ਪਿਆਲਿਆਂ ਦੇ ਕੈਫ਼ ਚੜ੍ਹਾਉਣ, ਉਹ ਯਕੀਨਨ ਇਸ ਜੀਵਨ ਨਾਲੋਂ ਕੋਈ ਹੋਰ ਜੀਵਨ ਹੈ। ਜਿਸ ਜੀਵਨ ਦੇ ਮਨ-ਵਿਹੜੇ ਦੀਆਂ ਬਾਰੀਆਂ 'ਚੋਂ ਮੌਤ ਦੀ ਬੂ ਆਵੇ ਅਤੇ ਜਿਥੋਂ ਜੀਵਨ ਦੇ ਮਨ ਦਿਆਂ ਝਰੋਖਿਆਂ 'ਚੋਂ ਅਮਰਪਦ ਦੀਆਂ ਸੁਗੰਧੀਆਂ ਆਵਣ, ਨਿਸਚੇ

ਹੀ ਅਲਹਿਦਾ ਹੋਣਗੇ। ਪਰ ਇਨਸਾਨੀਅਤ ਤੋਂ ਇਹ ਅਲਹਿਦਗੀ ਕਿਉਂ ਹੈ ? ਇਸ ਦਾ ਕਾਰਨ ਸਤਸੰਗਾਂ ਨੇ ਬਸ ਜ਼ਬਾਨ ਤੋਂ ਇਕੋ ਹੀ ਬਿਆਨ ਕੀਤਾ ਹੈ ਕਿ ਉਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਪ੍ਰਕਾਸ਼ ਹੋਇਆ ਹੈ। ਉਹ ਅਮਰ ਹੋ ਗਏ ਹਨ ਤੇ ਮੌਤ ਦਾ ਖ਼ੌਫ਼ ਉਨ੍ਹਾਂ ਨੂੰ ਆਪਣੀ ਜਾਨ ਤੋਂ ਡੁਲਾ ਨਹੀਂ ਸਕਦਾ। ਉਨ੍ਹਾਂ ਨੇ ਜੋ ਕਿਹਾ, ਕਰ ਵਿਖਾਇਆ। ਉਨ੍ਹਾਂ ਦੀ ਕਿਰਤ ਤੋਂ ਕਮਾਇਆ ਹੋਇਆ ਅਨੁਮਾਨ ਇਹ ਸਿੱਧ ਕਰਦਾ ਹੈ ਕਿ ਪ੍ਰਭੂ ਦੀ ਜੋਤ ਹੈ। ਸੰਤ ਤਾਂ ਸਗੋਂ ਇਥੋਂ ਤਕ ਭੀ ਕਹਿ ਗਏ ਹਨ ਕਿ ਉਸ ਤੋਂ ਬਿਨਾ ਕੁਝ ਹੈ ਹੀ ਨਹੀਂ, ਕਿਉਂਕਿ ਜੇ ਕੁਝ ਹੁੰਦਾ ਤਾਂ ਸਦਾ ਰਹਿੰਦਾ। ਛਿਣ-ਭੰਗਰ ਅਵਸਥਾ ਨੂੰ ਹੋਂਦ ਨਹੀਂ ਕਿਹਾ ਜਾਂਦਾ, ਉਹ ਹਾਲਤ ਹੁੰਦੀ ਹੈ। ਇਸ ਵਿਸ਼ਵਾਸ ਨੂੰ ਜਗਤ ਸਾਹਵੇਂ ਰਖਦਿਆਂ ਹੋਇਆਂ ਹੀ ਭਾਰਤ ਦੇ ਪ੍ਰਸਿੱਧ ਸੰਤ ਸਰਮਦ ਨੇ ਆਪਣਾ ਸਿਰ ਕਟਵਾ ਲਿਆ ਸੀ। ਉਨ੍ਹਾਂ ਇਹੀ ਐਲਾਨ ਕੀਤਾ ਸੀ ਕਿ ਦ੍ਰਿਸ਼ਟਮਾਨ ਜਗਤ ਵਿਚ ਕੋਈ ਹੈਸੀਅਤ ਹੈ ਹੀ ਨਹੀਂ। ਪ੍ਰਭੂ ਦੇ ਦੇਵ ਦਰਸ਼ਨ ਦੇਖਣ ਵਾਲੇ ਨੇ ਤਾਂ ਹੀ ਕਿਹਾ ਹੈ :

**ਹੋਰਿ ਹੈ ਕੋ, ਕਹਾਂ ਬਤਾਵੋ ?**

ਕਿਤਨਾ ਸਹੀ ਸਵਾਲ ਹੈ, ਜੋ ਸਦਾ ਲਈ ਨਾਸਤਕ ਦੁਨੀਆ ਦਾ ਮੂੰਹ ਬੰਦ ਕਰ ਦੇਂਦਾ ਹੈ। ਆਪ ਪੁੱਛ ਕਰਦੇ ਹਨ ਕਿ ਹਰੀ ਤੋਂ ਬਿਨਾ ਹੋਰ ਹੈ ਕੀ ? ਜੇ ਕੋਈ ਹੈ ਤਾਂ ਦੱਸੋ ਕਿਥੇ ਹੈ ? ਹੁਣ ਕੋਈ ਦੱਸੇ ਕੀ, ਜਿਸ ਚੀਜ਼ ਨੂੰ ਦੱਸਣ ਲੱਗੇ, ਉਹ ਦੱਸਦਿਆਂ ਦੱਸਦਿਆਂ ਹੀ ਹੋਰ ਦੀ ਹੋਰ ਹੋ ਜਾਂਦੀ ਹੈ। ਇਹ, ਇਥੇ ਤੇ ਹੁਣ ਕਦੀ ਕਾਇਮ ਹੋ ਹੀ ਨਹੀਂ ਸਕੇ, ਜ਼ਬਾਨੀ ਆਖੇ ਗਏ ਹਨ। ਖੋਜ ਕੀਤਿਆਂ ਕਦੀ ਹੱਥ ਨਹੀਂ ਆਏ। ਜੇ ਹੱਥ ਲੱਗਦਾ ਹੈ ਤਾਂ ਇਕ ਉਹੀ ਜਿਹੜਾ ਹਰ ਸ਼ੈ ਵਿਚ 'ਇਹ, ਹਰ ਥਾਂ ਵਿਚ, ਇਥੇ ਤੇ ਹਰ ਛਿੰਨ ਵਿਚ ਹੁਣ ਰਹਿੰਦਾ ਹੈ'। ਸੰਤਾਂ ਨੇ ਉਸਨੂੰ ਮਹਿਸੂਸ ਕੀਤਾ ਹੈ ਤੇ ਕਿਹਾ ਹੈ ਕਿ ਅਸੀਂ ਉਸਨੂੰ ਐਥੇ ਤੱਕਦੇ ਹਾਂ, ਇਤਨਾ ਨਜ਼ਦੀਕ ਕਿ ਜਿਸ ਤੋਂ ਨੇੜੇ ਹੋਰ ਥਾਂ ਹੋ ਹੀ ਨਹੀਂ ਸਕਦੀ। ਪ੍ਰਤੱਖ ਦੇਖਣ ਵਾਲੇ ਸਤਿਗੁਰੂ ਪੰਚਮ ਪਾਤਿਸ਼ਾਹ ਜੀ ਨੇ ਦੱਸਿਆ ਹੈ :

**ਬਾਸਿ ਰਹਿਓ ਹੀਅਰੇ ਕੈ ਸੰਗੇ, ਪੇਖਿ ਮੋਹਿਓ ਮਨੁ ਲੀਲਾ॥੧॥ਰਹਾਉ॥**

*—ਗੂਜਰੀ ਮ: ੫, ਪੰਨਾ ੪੯੮*

ਭਗਤ ਰਵਿਦਾਸ ਜੀ ਕਹਿੰਦੇ ਹਨ :

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**

*—ਸੋਰਠਿ ਰਵੀਦਾਸ, ਪੰਨਾ ੬੫੮*

ਜਿਨ੍ਹਾਂ ਦੇ ਨਿਸ਼ਚੇ ਕਮਜ਼ੋਰ ਤੇ ਮਿਜ਼ਾਜ ਸ਼ੱਕੀ ਸਨ, ਉਨ੍ਹਾਂ ਨੇ ਪੁਰਖਾਂ ਦੇ ਬਚਨਾਂ 'ਤੇ ਯਕੀਨ ਕੀਤਾ ਤੇ ਪਰਖ ਕਰਨੀ ਚਾਹੀ, ਕਠਨ ਕਠਨ ਸਮੱਸਿਆਵਾਂ ਪੇਸ਼ ਕੀਤੀਆਂ, ਪਰ ਓੜਕ ਆਸਤਕ ਦੀ ਹੀ ਜਿੱਤ ਹੋਈ। ਹਰਨਾਖਸ਼ ਨੇ ਪ੍ਰਹਿਲਾਦ ਨੂੰ ਤੇ ਨਮਰੂਦ ਨੇ ਇਬਰਾਹੀਮ ਨੂੰ ਤਪੇ ਹੋਏ ਥੰਮ੍ਹਾਂ ਨਾਲ ਜੱਫੀਆਂ ਪਾਣ ਤੇ ਅੱਗ ਦੇ ਅੰਗਾਰਾਂ 'ਤੇ ਟੁਰਨ ਲਈ ਆਖਿਆ, ਤਾਕਿ ਉਨ੍ਹਾਂ ਦੀ ਨਿਰਭੈਤਾ ਦੀ ਪ੍ਰੀਖਿਆ ਹੋ ਸਕੇ ਤੇ ਪਤਾ ਲੱਗ ਸਕੇ ਕਿ ਉਨ੍ਹਾਂ ਨੇ ਜਿਸ ਨਿਰਭਉ ਨੂੰ ਜਪਿਆ ਹੈ ਉਸਦੀ ਹੋਂਦ ਸੱਚਮੁੱਚ ਹੈ; ਬਾਲਕ ਭਗਤ ਤੇ ਜਵਾਨ ਪੈਗ਼ੰਬਰ ਦੋਹਾਂ ਹੀ ਸਿਦਕ ਨਿਭਾ ਵਿਖਾਇਆ, ਹਰਨਾਖਸ਼ ਤੇ ਨਮਰੂਦ ਦੀ ਤਾਂ ਨਿਸ਼ਾ ਹੋ ਗਈ, ਪਰ ਮਾਦੀ ਜਗਤ ਦੇ ਦਿਲ ਵਿਚ

ਇਹ ਗੱਲ ਕਿ ਪ੍ਰਹਿਲਾਦ ਦੇ ਸਾਹਮਣੇ ਤਪਾ ਕੇ ਸੁਰਖ਼ ਕੀਤਾ ਹੋਇਆ ਥੰਮ੍ਹ ਠੰਢਾ ਹੋ ਜਾਣ ਅਤੇ ਇਬਰਾਹੀਮ ਦੇ ਸਾਹਮਣੇ ਵਿਛੇ ਹੋਏ ਅੰਗਾਰ ਫੁੱਲ ਵਿਚ ਬਦਲ ਜਾਣ ਦੇ ਕਾਰਨ ਬਣੀ ਹੀ ਰਹੀ। ਇਹ ਸਹੀ ਤੌਰ 'ਤੇ ਸਾਬਤ ਨਾ ਹੋ ਸਕਿਆ ਕਿ ਉਹ ਸੱਚ-ਮੁੱਚ ਹੀ ਨਿਰਭਉ ਨੂੰ ਜਪ ਕੇ ਨਿਰਭਉ ਹੋ ਚੁੱਕੇ ਸਨ। ਪਰ ਜਗਤ ਦਾ ਇਹ ਸੰਸਾ ਭੀ ਜਗਤ-ਗੁਰੂ ਅਰਜਨ ਦੇਵ ਜੀ ਨੇ ਮੁਕਾ ਦਿੱਤਾ, ਜਦ ਕਿ ਉਹ ਜਹਾਂਗੀਰ ਦੇ ਹੁਕਮ ਨਾਲ ਮੁਰਤਜ਼ਾ ਖ਼ਾਨ ਦੀ ਨਿਗਰਾਨੀ ਹੇਠ ਲੋਹੇ ਦੀ ਤਪਾ ਕੇ ਸੁਰਖ਼ ਕੀਤੀ ਹੋਈ ਲੋਹ 'ਤੇ ਆਸਣ ਕਰਨ ਵਾਸਤੇ ਬੈਠ ਗਏ ਤੇ ਸਿਰ ਵਿਚ ਭੁੱਜਦਾ ਭੱਠ ਦਾ ਬਾਲੂ ਪੈਂਦਿਆਂ ਹੋਇਆਂ ਭੀ ਮੁਸਕ੍ਰਾਂਦੇ ਰਹੇ ਅਤੇ ਆਪਣੇ ਦਿਲੀ ਦੋਸਤ ਸਾਈਂ ਮੀਆਂ ਮੀਰ ਸਾਹਿਬ ਦੇ ਪੁੱਛਣ 'ਤੇ ਦੱਸਿਆ ਕਿ ਮੈਨੂੰ ਅੱਗ ਨਹੀਂ ਜਲਾ ਸਕਦੀ, ਕਿਉਂ ਜੁ ਮੇਰੇ ਅੰਦਰ ਅਮਰ ਪ੍ਰਭੂ ਦਾ ਨਿਵਾਸ ਹੈ।

**ਚਾਰ ਤਰਫੋਂ ਅੱਗ ਬਰਸੇ ਸੇਕ ਸੀ ਤਨ ਸਾੜਦਾ।**
**ਛਾਲੇ ਛਾਲੇ ਹੋ ਗਿਆ ਜੁੱਸਾ ਸੱਚੀ ਸਰਕਾਰ ਦਾ।**
**ਸਾਈਂ ਮੀਆਂ ਮੀਰ ਡਿੱਠਾ ਹਾਲ ਆ ਜਦ ਯਾਰ ਦਾ।**
**ਉਹ ਹੋ ਵਿਆਕੁਲ ਰੋ ਪਿਆ, ਚੀਖੇ ਤੇ ਧਾਹੀਂ ਮਾਰਦਾ।**
**ਸੁਣ ਕਿਹਾ ਸਤਿਗੁਰ ਮੀਆਂ, ਛੋੜੋ ਪ੍ਰੀਤੀ ਚਾਮ ਸੇ।**
**ਕਿਆ ਹੂਆ ਤਨ ਤਪ ਰਹਾ, ਹਮ ਸ਼ਾਂਤ ਹੈਂ ਹਰੀਨਾਮ ਸੇ।**

ਇਸੇ ਹੀ ਪ੍ਰਭੂ ਦਰਸ਼ਨ ਦੇ ਨਸ਼ੇ ਵਿਚ ਕਬੀਰ ਸਾਹਿਬ ਨੇ ਰੱਜ ਕੇ ਕਿਹਾ ਹੈ:

**ਮੈ ਨ ਮਰਉ ਮਰਿਬੋ ਸੰਸਾਰਾ॥**
**ਅਬ ਮੁਹਿ ਮਿਲਿਓ ਹੈ ਜੀਆਵਨਹਾਰਾ॥੧॥ਰਹਾਉ॥**

*—ਗਉੜੀ ਕਬੀਰ, ਪੰਨਾ ੩੨੫*



ਕਿਥੋਂ ਤਕ ਦੱਸਦੇ ਜਾਈਏ, ਸੰਤ ਮਾਰਗ ਵਿਚ ਇਹ ਲੀਲ੍ਹਾ ਬੇਅੰਤ ਹੈ, ਕਿਸ ਕਿਸ ਵੱਲ ਤੱਕੀਏ, ਸੱਚ ਤਾਂ ਇਹ ਹੈ ਕਿ ਜਿਸਨੂੰ ਭੀ ਇਸ ਪ੍ਰੇਮ-ਰਸ ਦਾ ਸਵਾਦ ਆ ਗਿਆ ਹੈ, ਉਸ ਨੇ ਹੀ ਗੱਜ ਕੇ ਆਖ ਦਿੱਤਾ ਹੈ ਕਿ ਉਹ ਪ੍ਰਭੂ ਜੀ ਨੂੰ ਪ੍ਰਤੱਖ ਦੇਖ ਰਿਹਾ ਹੈ। ਕੋਈ ਆਦਮੀ ਭੀ ਇਹ ਕਹਿਣ ਦਾ ਹੱਕ ਨਹੀਂ ਰੱਖਦਾ ਕਿ ਇਹ ਸੂਲੀਆਂ 'ਤੇ ਖੇਡਣ ਵਾਲੇ, ਸਲੀਬਾਂ 'ਤੇ ਖਿਚੇ ਜਾਣ ਤੇ ਜ਼ਹਿਰ ਦੇ ਪਿਆਲੇ ਪੀ ਜਾਣ ਵਾਲੇ ਲੋਕ ਝੂਠੇ ਸਨ। ਉਨ੍ਹਾਂ ਨੂੰ ਜੋ ਝੂਠਾ ਕਹੇ, ਉਹ ਆਪ ਝੂਠਾ ਹੈ, ਜੋ ਭੁੱਲ ਕਹੇਗਾ, ਉਹ ਭੁੱਲਦਾ ਹੈ। ਇਨ੍ਹਾਂ ਇਸ਼ਕਬਾਜ਼ਾਂ ਨੂੰ ਤੱਕ ਕੇ ਹੀ, ਇਹ ਸਾਬਤ ਹੋ ਜਾਂਦਾ ਹੈ ਕਿ ਇਨ੍ਹਾਂ ਦੀ ਨਿਗ੍ਹਾਹ ਨੇ ਪ੍ਰਤੱਖ ਹੀ ਕੋਈ ਅਮਰ ਤੇ ਅਕਾਲ ਹਸਤੀ ਤੱਕੀ ਹੈ।

ਉਪਮਾਨ ਤਾਂ ਵਰਤਿਆ ਹੀ ਨਹੀਂ ਜਾ ਸਕਦਾ, ਕਿਉਂਕਿ ਨਾ ਕੋਈ ਉਸ ਜਿਹਾ ਹੈ ਤੇ ਨਾ ਉਸਨੂੰ ਕਿਸੇ ਦੀ ਉਪਮਾ ਦਿੱਤੀ ਜਾ ਸਕਦੀ ਹੈ। ਪਰਮ ਸੰਤ ਰਵਿਦਾਸ ਜੀ ਨੇ ਕਿਹਾ ਹੈ:

**ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ॥**
**ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ॥**

*—ਬਿਲਾਵਲੁ ਭਗਤ ਰਵਿਦਾਸ ਜੀ, ਪੰਨਾ ੮੫੮*

ਇਸੇ ਤਰ੍ਹਾਂ ਹੀ ਪਰਮ ਸੰਤ ਸ਼ਮਸ ਤਬਰੇਜ਼ੀ ਕਹਿੰਦੇ ਹਨ:

**ਆਫਾਕਹਾ ਗਰਦੀਦਾਅਮ, ਮੇਹਰੇ ਬੁਤਾਂ ਵਰਜ਼ੀਦਾਅਮ।**
**ਬਿਸੀਆਰ ਖ਼ੂਬਾਂ ਦੀਦਾਅਮ, ਲੇਕਨ ਤੂ ਚੀਜ਼ੇ ਦੀਗਰੀ।**

ਜਗਤ ਵਿਚ ਫਿਰ ਕੇ, ਮਨੁੱਖਾਂ ਦੀ ਸੱਤਾ ਤੱਕ ਕੇ ਤੇ ਬੇਅੰਤ ਸੁੰਦਰੀਆਂ ਵੇਖ ਕੇ ਭੀ ਇਹ ਕਹਿਣਾ ਪੈਂਦਾ ਹੈ ਕਿ ਤੂੰ ਕੋਈ ਹੋਰ ਸ਼ੈ ਹੈਂ। ਗੱਲ ਕੀ, ਨਾ ਕੋਈ ਉਸ ਵਰਗਾ ਹੋਰ ਹੈ ਤੇ ਨਾ ਉਸਨੂੰ ਕਿਸੇ ਦੀ ਉਪਮਾ ਦਿੱਤੀ ਜਾ ਸਕਦੀ ਹੈ। ਬਾਕੀ ਰਹਿ ਜਾਂਦੀ ਹੈ ਗੱਲ ਪ੍ਰਤੱਖ ਹੋਣ ਦੀ, ਸੋ ਇਹ ਸਾਡੇ 'ਤੇ ਰੋਜ਼ ਵਾਪਰਦਾ ਰਹਿੰਦਾ ਹੈ। ਜੇ ਆਪੇ 'ਚ ਝਾਤੀ ਮਾਰ ਕੇ ਤੱਕੀਏ ਤਾਂ ਪਤਾ ਲੱਗਦਾ ਹੈ ਕਿ ਜੇ ਕਦੀ ਉਹ ਸਿਰ 'ਤੇ ਹੁੰਦਾ ਤਾਂ ਅਸੀਂ ਮਜਬੂਰ ਹੀ ਨਾ ਹੁੰਦੇ ਤੇ ਜੇ ਕਦੀ ਮਜਬੂਰ ਨਾ ਹੁੰਦੇ ਤਾਂ ਜਗਤ ਹੀ ਮਰਜ਼ੀ ਦਾ ਬਣਾ ਕੇ ਛੱਡਦੇ, ਪਰ ਅਸੀਂ ਉਮਰ ਭਰ ਤਦਬੀਰਾਂ ਕਰਦੇ ਰਹਿੰਦੇ ਹਾਂ ਤੇ ਉਸਦਾ ਇਕ ਹੀ ਇਸ਼ਾਰਾ, ਜਿਸਨੂੰ ਤਕਦੀਰ ਦਾ ਨਾਮ ਦਿੱਤਾ ਜਾਂਦਾ ਹੈ, ਪਲ ਵਿਚ ਉਨ੍ਹਾਂ ਨੂੰ ਮਿੱਟੀ ਵਿਚ ਮਿਲਾ ਦੇਂਦਾ ਹੈ। ਜੇ ਕਦੀ ਵਿਚਾਰ ਕਰੀਏ ਕਿ ਸਾਡਾ ਕੀਤਾ ਕਿਉਂ ਨਹੀਂ ਹੁੰਦਾ ਤਾਂ ਸਾਫ਼ ਜਵਾਬ ਮਿਲੇਗਾ ਕਿ ਕਰਣਹਾਰ ਕੋਈ ਹੋਰ ਹੈ, ਜੇ ਆਪਣੇ ਹੀ ਵੱਸ ਹੁੰਦਾ ਤਾਂ ਬਾਲਕ ਹੀ ਬਣੇ ਰਹਿੰਦੇ। ਨਾ ਕੋਈ ਜ਼ਿੰਮੇਵਾਰੀ, ਨਾ ਫ਼ਿਕਰ, ਨਾ ਚਿੰਤਾ; ਨਿਰਾ ਖਾਣਾ ਪੀਣਾ, ਹੱਸਣਾ, ਟੱਪਣਾ, ਸੌਣਾ; ਕਮਾਣਾ ਕਿਨ੍ਹੇ ਤੇ ਖਾਣਾ ਆਪ; ਥਥਲਾ ਕੇ ਬੋਲਣਾ ਤੇ ਪਿਆਰੇ ਲੱਗਣਾ, ਮਾੜਾ ਕਰਨਾ ਤੇ ਮਿੱਠੇ ਜਾਪਣਾ, ਭਲਾ ਜੇ ਇਹ ਨਾ ਸਹੀ, ਪਰ ਜੇ ਵੱਸ ਲੱਗਦਾ ਤਾਂ ਨਾ ਜਾਣ ਦੇਂਦੇ। ਇਹ ਖ਼ਿਜ਼ਾਬ ਲਾ ਲਾ ਚਿੱਟਿਆਂ ਨੂੰ ਕਾਲੇ ਕਰਨ ਦੇ, ਨਸ਼ੇ ਪੀ ਪੀ ਅੱਖਾਂ ਵਿਚ ਡੋਰੇ ਲੈ ਆਵਣ ਦੇ ਯਤਨ ਕਾਹਦੇ ਲਈ ਨੇ, ਕੇਵਲ ਲੰਘ ਗਏ ਦਿਨਾਂ ਨੂੰ ਮੋੜ ਲਿਆਵਣ ਲਈ, ਗਈ ਜਵਾਨੀ ਨੂੰ ਫਿਰ ਮੁੜ ਝਲਕ ਦਿਖਾਣ ਦੀ ਮਿੰਨਤ, ਜੋ ਕਦੇ ਮੰਨੀ ਭੀ ਨਹੀਂ ਗਈ। ਪੱਲੇ ਧੂੰਦਿਆਂ ਜਵਾਨੀ ਖਿਸਕ ਗਈ, ਤੇ ਬੂਹੇ ਢੋਂਦਿਆਂ ਢੋਂਦਿਆਂ ਬੁਢਾਪਾ ਬਦੋ-ਬਦੀ ਆ ਵੜਿਆ।

**ਹਮ ਨੇ ਦੁਨੀਆ ਤਿਰੀ, ਮੌਲਾ ਮਿਰੇ ਫਾਨੀ ਦੇਖੀ।**
**ਹਰ ਚੀਜ਼ ਜਹਾਂ ਕੀ, ਆਨੀ ਜਾਨੀ ਦੇਖੀ।**
**ਜੋ ਆ ਕੇ ਨਾ ਜਾਏ, ਵੁਹ ਬੁਢਾਪਾ ਦੇਖਾ।**
**ਜੋ ਜਾ ਕੇ ਨਾ ਆਏ, ਵੁਹ ਜਵਾਨੀ ਦੇਖੀ।**

ਜੇ ਆਪਣਾ ਵੱਸ ਹੁੰਦਾ ਤਾਂ ਜਵਾਨੀ ਨੂੰ ਕਿਉਂ ਜਾਣ ਦੇਂਦੇ। ਬੁਢਾਪੇ ਨੂੰ ਬੂਹੇ ਕਿਉਂ ਵੜਨ ਦੇਂਦੇ, ਪਰ ਵਸ ਕਿਸੇ ਹੋਰ ਦਾ ਸੀ। ਕਈ ਵੇਰ ਇਸ ਗ਼ੈਬੀ ਇਸ਼ਾਰੇ ਨੇ, ਰਾਣੇ ਰੰਕ ਤੇ ਰੰਕ ਰਾਉ ਕਰ ਦਿੱਤੇ। ਬਸਤੀਆਂ ਉਜਾੜੀਆਂ ਤੇ ਉਜਾੜਾਂ ਨੂੰ ਵਸਾ ਦਿੱਤਾ, ਭਲਾ ਅਸੀਂ ਜਿਸ ਨੂੰ ਇਤਫ਼ਾਕ (chance) ਕਹਿੰਦੇ ਹਾਂ, ਉਹ ਕੀ ਹੈ ? ਉਹਦਾ ਸਹੀ ਤਰਜਮਾ ਪੰਜਾਬੀ ਬੋਲੀ ਵਿਚ ਹੈ, 'ਰੱਬ ਸਬੱਬੀ'। ਹਕੀਕਤ ਵਿਚ ਹੀ ਸਾਡੀ ਤੌਫ਼ੀਕ ਤੋਂ ਪਰ੍ਹੇ, ਸਾਡੀ ਸਮਝ ਤੋਂ ਉਪਰ ਤੇ ਸਾਡੀ ਦ੍ਰਿਸ਼ਟੀ ਤੋਂ ਅਗੋਚਰ ਜੋ ਕੁਝ ਹੋ ਰਿਹਾ ਹੈ, ਉਹ ਬਿਲਾ-ਵਜ੍ਹਾ ਨਹੀਂ, ਸਗੋਂ 'ਰੱਬ ਸਬੱਬੀ' ਹੈ। ਹਰ ਕਾਰਜ ਦਾ ਕਾਰਨ ਹੁੰਦਾ ਹੈ, ਹਰ ਬਣਤਰ ਲਈ ਸਬੱਬ ਹੈ, ਹਕੀਕਤ ਵਿਚ ਤਾਂ ਸਾਡੇ ਯਤਨਾਂ

ਕਰਕੇ ਪੈਦਾ ਹੋਏ ਸਬੱਬ ਭੀ ਰੱਬ ਸਬੱਬੀ ਹੀ ਹਨ। ਜੇ ਸਾਨੂੰ ਗ਼ੈਬ ਤੋਂ ਸ਼ਕਤੀ ਨਾ ਮਿਲੇ ਅਸੀਂ ਸਬੱਬ ਕਿਸ ਤਰ੍ਹਾਂ ਪੈਦਾ ਕਰ ਸਕੀਏ। ਇਸ ਸੱਚਾਈ ਨੂੰ ਹੀ ਸੰਤ ਨਾਮਦੇਵ ਜੀ ਨੇ ਦਰਸਾਂਦਿਆਂ ਹੋਇਆਂ ਕਿਹਾ ਹੈ:

**ਮੇਰਾ ਕੀਆ ਕਛੂ ਨ ਹੋਇ॥**
**ਕਰਿ ਹੈ ਰਾਮੁ ਹੋਇ ਹੈ ਸੋਇ॥** *—ਭੈਰਉ ਭਗਤ ਨਾਮਦੇਵ, ਪੰਨਾ ੧੧੬੫*

ਗੱਲ ਕੀ, ਚਾਹੇ ਸ਼ਬਦ ਨੂੰ ਮੰਨੀਏ, ਅਨੁਮਾਨ ਕਰ ਦੇਖੀਏ ਤੇ ਭਾਵੇਂ ਪ੍ਰਤੱਖ ਨੂੰ ਤੱਕੀਏ, ਸ੍ਰੀ ਅਕਾਲ ਪੁਰਖ ਦੀ ਹੋਂਦ ਹੈ ਤੇ ਹਰ ਸਮੇਂ ਹੈ। ਗੁਰੂ ਬਾਬੇ ਜੀ ਨੇ ਤਾਂ ਹੀ ਤੇ ਕਿਹਾ ਹੈ:

**ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**

*—ਜਪੁਜੀ ਸਾਹਿਬ, ਪੰਨਾ ੧*

# ਸਤਿਗੁਰੂ-ਪ੍ਰਕਾਸ਼ ਦੀ ਲੋੜ

ਮਨੁੱਖ ਜਗਤ 'ਤੇ ਕਿਉਂ ਆਇਆ ? ਬ੍ਰਾਹਮਣਾਂ ਨੇ ਕਿਹਾ, "ਕਰਮ ਚੱਕਰ ਦਾ ਬੱਧਾ ਹੋਇਆ।" ਮੁੱਲਾਂ ਬੋਲਿਆ, "ਖ਼ੁਦਾ ਦੀ ਜ਼ਾਤ ਨੇ ਇਸ ਦੀ ਗੁਸਤਾਖ਼ੀ ਤੋਂ ਗੁੱਸੇ ਹੋ, ਜੋ ਇਸ ਨੇ ਵਿਵਰਜਿਤ ਫਲ ਖਾਣ ਵਿਚ ਕੀਤੀ ਸੀ, ਧਰਤੀ 'ਤੇ ਧਕੇਲ ਦਿੱਤਾ।" ਸੂਫ਼ੀਆਂ ਦੇ ਪ੍ਰਤੀਨਿਧ ਸਰਮਦ ਨੇ ਕਿਹਾ :

**ਸ਼ੋਰੇ ਸ਼ੁਦੋ, ਵਜ਼ ਖ਼ਾਬੇ ਅਦਮ, ਚਸ਼ਮ ਕਸ਼ੂਦੇਮ।**
**ਬਾਕੀਸਤ ਕਿ ਸ਼ਬੇ ਫਿਤਨਾ ਗ਼ਨੂਦੇਮ।**

ਸ਼ੋਰ ਹੋਇਆ ਸੀ ਤੇ ਅਸਾਂ ਅਦਮ ਦੀ ਨੀਂਦਰ ਤੋਂ ਅੱਖ ਖੋਲ੍ਹੀ ਸੀ, ਪਰ ਦੇਖਿਆ ਕਿ ਫ਼ਸਾਦ ਦੀ ਥਾਂ ਵਿਚ ਆ ਗਏ ਹਾਂ ਤੇ ਫਿਰ ਸੌਂ ਜਾਂਦੇ ਹਾਂ। ਇਸੇ ਭਾਵ ਨੂੰ ਇਕ ਹੋਰ ਸੂਫ਼ੀ ਨੇ ਇਉਂ ਕਿਹਾ ਹੈ :

**ਕਿਆ ਹੀ ਚੈਨ ਖ਼ਾਬੇ ਅਦਮ ਮੇਂ ਥਾ, ਨਾ ਥਾ ਜ਼ੁਲਫ਼ੇ ਯਾਰ ਕਾ ਕੁਛ ਧਿਆਨ।**
**ਜਗਾ ਕੇ ਸ਼ੋਰੇ ਜ਼ਹੂਰ ਨੇ, ਹਮੇਂ ਕਿਸ ਬਲਾ ਮੇਂ ਫੰਸਾ ਦੀਆ।**



ਗੱਲ ਕੀ, ਕਰਮ ਚੱਕਰ ਦਾ ਬੱਝਾ ਹੋਇਆ, ਇਥੇ ਆਇਆ ਹੋਇਆ ਬ੍ਰਾਹਮਣ ਆਪਣੇ ਬੋਧ ਤੇ ਜੈਨੀ ਸਾਥੀਆਂ ਸਮੇਤ ਆਪਣੇ ਆਪ ਨੂੰ ਮਜਬੂਰਨ ਬਲਾ ਵਿਚ ਫਸਿਆ ਹੋਇਆ ਦੱਸਦਾ ਸੀ। ਮੁੱਲਾਂ, ਆਪ ਤੋਂ ਪਹਿਲੇ ਈਸਾਈ ਪਾਦਰੀਆਂ ਤੇ ਯਹੂਦੀ ਰੱਬੀਆਂ ਸਮੇਤ, ਆਪ ਦੇ ਮੁਰੀਦ ਸੂਫ਼ੀਆਂ ਸਣੇ, ਰੱਬ ਦੀ ਨਾ-ਫ਼ੁਰਮਾਨੀ ਕਰਕੇ ਕੀਤੀ ਗਈ ਗੁਸਤਾਖ਼ੀ ਦੀ ਸਜ਼ਾ ਭੋਗਣ ਲਈ ਮਨੁੱਖ ਨੂੰ ਧਰਤੀ 'ਤੇ ਸੁੱਟਿਆ ਗਿਆ ਬਿਆਨ ਕਰ ਰਿਹਾ ਸੀ। ਪਰ ਹਕੀਕਤ ਇਹ ਸੀ ਕਿ ਮਨੁੱਖ ਜਿਥੇ ਭੇਜਿਆ ਗਿਆ ਸੀ, ਉਹ ਸੱਚੀਂ ਇਕ ਸੱਜੀ ਹੋਈ ਸੁਹਾਵਣੀ ਧਰਤੀ ਸੀ। ਜਿਥੇ ਪਹਾੜਾਂ ਦੀਆਂ ਖ਼ੂਬਸੂਰਤ ਚੋਟੀਆਂ, ਦਰਿਆਵਾਂ ਦੇ ਸੁੰਦਰ ਵਹਿਣ, ਫੁੱਲਾਂ, ਫਲਾਂ ਨਾਲ ਲੱਦੇ ਹੋਏ ਬਣ, ਜਿਸਨੂੰ ਤੱਕਦਿਆਂ ਹੀ ਮਨੁੱਖ ਨੂੰ ਪਿੱਛਾ ਭੁੱਲ ਗਿਆ। ਕਹਿੰਦੇ ਹਨ ਕਿ ਰੱਬ ਨੂੰ ਕਹਿ ਕੇ ਟੁਰਿਆ ਸੀ ਕਿ ਤੈਨੂੰ ਯਾਦ ਕਰਿਆ ਕਰਾਂਗਾ, ਪਰ ਇਥੇ ਆ ਕੇ ਕੁਦਰਤ ਦੀ ਸੁੰਦਰਤਾ ਨੂੰ ਤੱਕ ਅਜਿਹਾ ਬਿਮੋਹਿਤ ਹੋਇਆ ਕਿ ਕਾਦਰ ਨਾਲ ਕੀਤੇ ਕੌਲ ਨੂੰ ਹੀ ਭੁੱਲ ਗਿਆ।

**ਆ ਕੇ ਦੁਨੀਆ ਮੇਂ ਸਭੀ, ਇਕਰਾਰ ਬਸ਼ਰ ਭੂਲ ਗਯਾ।**
**ਜੋ ਉਧਰ ਕਹਿ ਕੇ ਚਲਾ ਥਾ, ਵੋਹ ਇਧਰ ਭੂਲ ਗਯਾ।**

ਉਹ ਫ਼ਰਸ਼ ਵਿਚ ਅਜਿਹਾ ਖੱਚਤ ਹੋਇਆ ਕਿ ਅਰਸ਼ ਸੁਪਨਾ ਹੀ ਹੋ ਗਿਆ। ਢੇਰ ਚਿਰ ਏਦਾਂ ਹੀ ਲੰਘ ਗਿਆ। ਉਹ ਦਰਖ਼ਤਾਂ ਦੇ ਫਲ ਖਾ ਲੈਂਦਾ ਤੇ ਰੁੱਖਾਂ ਦੀਆਂ ਛਾਵਾਂ ਹੇਠ ਬੈਠ ਪੰਛੀਆਂ ਦੀਆਂ ਬੋਲੀਆਂ ਨਾਲ ਸੁਰ ਰਲਾ ਕੇ ਗੀਤ ਗਾਉਂਦਾ ਰਹਿੰਦਾ

ਸੀ। ਕੁਝ ਚਿਰ ਪਿੱਛੋਂ ਸਰਦੀ, ਗਰਮੀ ਤੇ ਮੀਂਹ ਦੀ ਤਕਲੀਫ਼ ਮੰਨ, ਉਸ ਨੇ ਛੰਨ ਬੰਨ੍ਹ ਲਈ। ਭੋਲਾ ਜਿਹਾ ਇਕ ਪਸ਼ੂ, ਉਸਦੇ ਨਾਲ ਦੀ ਚਰਾਗਾਹ ਵਿਚ ਚੁਗਦਾ ਸੀ। ਇਕ ਦਿਨ ਮਨੁੱਖ ਉਸ ਪਸ਼ੂ ਦੇ ਬੱਚੇ ਨੂੰ ਆਪਣੀ ਮਾਂ ਦਾ ਦੁੱਧ ਚੁੰਘਦਾ ਦੇਖ, ਉਸਦੀ ਰੀਝ ਵਿਚ ਆਇਆ ਤੇ ਆਪ ਭੀ ਉਸਦਾ ਦੁੱਧ ਚੁੰਘ ਲਿਆ। ਦੁੱਧ ਮਿੱਠਾ ਲੱਗਾ। ਇਸ ਨੇ ਪਸ਼ੂ ਦਾ ਨਾਮ ਗਾਂ ਰਖਿਆ, ਤੇ ਉਸ ਨਾਲ ਭਿਆਲੀ ਪਾ ਲਈ। ਇਸ ਨੇ ਦੂਰੋਂ ਨੇੜਿਓਂ ਗਾਂ ਲਈ ਘਾਹ ਪੁੱਟ ਲਿਆਵਣਾ ਤੇ ਉਸਨੇ ਦਿਨ ਰਾਤ ਕੁਟੀਆ ਦੇ ਪਾਸ ਬਹਿ ਘਾਹ ਖਾ ਲੈਣਾ ਤੇ ਇਸ ਨੂੰ ਦੁੱਧ ਦੇ ਦੇਣਾ। ਜੀਵਨ ਬੜਾ ਸੁਆਦਲਾ ਸੀ, ਪਰ ਸੀ ਨਿਰਾ ਸ਼ਰੀਰਕ। ਸਮਾਂ ਪਾ ਕੇ ਇਸਦੇ ਅੰਦਰ ਵਿਚਾਰ ਆਈ ਕਿ ਜੇ ਮੈਂ ਭੀ ਗਾਂ ਦਾ ਦੁੱਧ ਪੀ ਪੀ ਹੀ ਉਮਰ ਬਿਤਾ ਜਾਣੀ ਹੈ, ਤਾਂ ਮੇਰੇ ਤੇ ਵੱਛੇ ਵਿਚ ਕੀ ਫ਼ਰਕ ਹੋਇਆ ? ਮੇਰੀ ਮਨੁੱਖਤਾ ਦੇ ਕੀ ਅਰਥ ਹੋਏ ? ਉਸਦੇ ਅੰਦਰ ਕੋਈ ਸੁੱਤੀ ਹੋਈ ਸੁਰਤ ਜਾਗ ਪਈ, ਉਹ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪਿਆ ਤੇ ਕਹਿਣ ਲੱਗਾ ਕਿ ਜੇ ਮੈਂ ਮਨੁੱਖ ਹਾਂ ਤਾਂ ਨਿਸਚੇ ਹੀ ਮੇਰੇ ਜੀਵਨ ਦਾ ਮਨੋਰਥ ਕੋਈ ਹੋਰ ਹੈ। ਇਹ ਖ਼ਿਆਲ ਆਉਂਦੇ ਹੀ ਉਹ ਬੇਚੈਨ ਹੋ ਗਿਆ। ਉਸਦੇ ਅੰਦਰ ਇਕ ਉਛਾਲਾ ਵੱਜਾ ਤੇ ਉਸਨੇ ਜੀਵਨ ਨੂੰ ਪਸ਼ੂ ਸ਼੍ਰੇਣੀ ਤੋਂ ਉਤਾਂਹ ਚੁੱਕਣ ਦੀ ਕੋਸ਼ਿਸ਼ ਕੀਤੀ। ਉਸਨੇ ਹੁਣ ਫੁੱਲ, ਫਲ ਤੇ ਦੁੱਧ, ਨਿਰੀ ਸਰੀਰ ਦੀ ਲੋੜ ਸਮਝ ਕੇ ਹੀ ਨਾ ਖਾਣਾ ਪੀਣਾ ਸ਼ੁਰੂ ਕੀਤਾ ਬਲਕਿ ਇਸਦੇ ਬਾਅਦ, ਬਾਕੀ ਦਾ ਸਮਾਂ ਜੀਵਨ-ਮਨੋਰਥ ਦੀ ਸਹੀ ਪੂਰਤੀ ਦੇ ਨਿਸ਼ਾਨ ਦੀ ਖੋਜ ਲੱਭਣ ਵਿਚ ਲਾਉਣ ਲੱਗ ਪਿਆ।

ਮਨੁੱਖ ਨੂੰ ਕੋਈ ਸਮਝ ਨਾ ਪਵੇ, ਇਉਂ ਉਸਨੇ ਸੋਚ ਸੋਚ ਅੱਖਾਂ ਮੀਟ ਲਈਆਂ। ਇਹ ਉਸ ਦਾ ਰੂਪਵਾਨ ਜਗਤ ਵਲੋਂ ਪਹਿਲਾ ਇਨਕਾਰ ਸੀ। ਉਸਨੂੰ ਨਿਸਚਾ ਹੋ ਗਿਆ ਕਿ ਰੂਪਵਾਨ ਜਗਤ ਵਿਚ, ਪਸ਼ੂ ਤੇ ਮਨੁੱਖ ਦੇ ਦਰਮਿਆਨ ਕੋਈ ਭੇਦ ਨਹੀਂ, ਇਸ ਲਈ ਉਸ ਨੇ ਅਰੂਪ ਦੀ ਤਲਾਸ਼ ਅਰੰਭੀ ਅਤੇ ਅਨੁਭਵ ਦੀ ਅੱਖ ਖੋਲ੍ਹਣ ਦੇ ਸਾਧਨਾਂ ਵਿਚ ਲਗ ਗਿਆ। ਢੇਰ ਚਿਰ ਦੇ ਸਾਧਨ ਬਾਅਦ ਅਨੁਭਵ ਦੀ ਅੱਖ ਤਾਂ ਖੁਲ੍ਹ ਗਈ, ਪਰ ਚਾਨਣ ਤੋਂ ਬਿਨਾ ਕੀ ਬਣੇ। ਇਹ ਪ੍ਰਕਿਰਤਿਕ ਚਾਨਣ ਤਾਂ ਨਿਰੇ ਅਨੁਭਵ ਦੀ ਦੁਨੀਆ ਵਿਚ ਕੰਮ ਨਹੀਂ ਸੀ ਦੇਂਦਾ। ਇਹ ਤਾਂ ਜਗਤ ਦੇ ਨਿਰੇ ਪ੍ਰਕਿਰਤਿਕ ਰੂਪ ਹੀ ਵਿਖਾ ਸਕਦਾ ਸੀ; ਪਰ ਉਨ੍ਹਾਂ ਦੇ ਅੰਦਰ ਵਾਪਰੇ ਕੋਝੇ ਹਿਰਦਿਆਂ ਦਾ ਪਤਾ ਨਹੀਂ ਸੀ ਦੱਸ ਸਕਦਾ। ਇਸ ਦੇ ਚਾਨਣ ਵਿਚ ਚਾਹੇ ਕੋਈ ਪਾਪ ਕਰੇ ਚਾਹੇ ਪੁੰਨ, ਨੇਕੀ ਕਰੇ ਜਾਂ ਬਦੀ, ਬਖ਼ਸ਼ਿਸ਼ ਕਰੇ ਜਾਂ ਠੱਗੀ, ਹਮਦਰਦੀ ਕਰੇ ਚਾਹੇ ਅੱਤਿਆਚਾਰ, ਇਸ ਨੂੰ ਕੀ, ਇਹ ਤਾਂ ਹਰ ਕੰਮ ਲਈ ਚਾਨਣ ਦੇਂਦਾ ਸੀ, ਨਾ ਇਸ ਦਾ ਮਾਨਸੀ ਜਗਤ ਵਿਚ ਗਮਨ ਸੀ ਤੇ ਨਾ ਇਹ ਆਮ ਨੂੰ ਚਾਨਣ ਦੇਂਦਾ ਸੀ। ਪਟਿਆਲੇ ਦੇ ਕੇਸਰੀ ਕਵੀ ਨੇ ਸੂਰਜ ਨੂੰ ਸੰਬੋਧਨ ਕਰਦਿਆਂ ਹੋਇਆਂ ਕੇਹਾ ਸੋਹਣਾ ਕਿਹਾ ਹੈ :

**ਸੂਰਜਾ ਤੂੰ ਭੋਲਿਆ ਜੇਹਾ ਹੋਇਆ ਨ ਜਹਾਨ ਵਿਚ,**<br>
**ਚੰਗਾ ਹੁੰਦਾ ਹੁੰਦਾ ਨ, ਤੂੰ ਇਹੋ ਜੇਹਾ ਸੂਰ ਵੇ।**<br>
**ਚਾਨਣ ਚੁਫੇਰੇ ਤੂੰ ਖਲੇਰੇਂ, ਨੇੜੇ ਦੂਰ ਤੀਕ,**<br>
**ਮੇਰੇ ਦਿਲ ਵੇਹੜੇ ਤਾਂ ਹਨੇਰ ਭਰਪੂਰ ਵੇ।**

**ਸੂਰਜ ਅਖਾਵੇਂ ਨ ਲਭਾਵੇਂ ਲੁਕੀ ਚੀਜ਼ ਮੇਰੀ,**
**ਨੂਰ ਤੂੰ ਕਹਾਵੇਂ, ਭਾਵੇਂ ਸਾਫ਼ ਤੂੰ ਮਨੂਰ ਵੇ।**
**ਕਲਗੀਧਾਰ ਸੀਸ ਤੇ ਨ ਆਂਵਦੇ ਜੇ ਕਲਗੀਧਰ,**
**ਕੋਹਨੂਰ ਨਾਲ ਮੈਂ ਨਾ ਹੁੰਦਾ ਨੂਰੋ ਨੂਰ ਵੇ।**

ਕਵੀ ਨੇ ਅੱਗੇ ਜਾ ਕੇ ਫਿਰ ਦੱਸਿਆ ਹੈ ਕਿ ਸੂਰਜ ਨਿਰਾ ਮਣ੍ਹਾ ਹੈ, ਰੌਸ਼ਨ ਕਰਨ ਤੇ ਗਵਾਚੇ ਹੋਏ ਜੀਵਨ-ਪਦ ਦੇ ਲਭਾਣ ਤੋਂ ਅਸਮਰਥ ਹੀ ਨਹੀਂ, ਬਲਕਿ ਮਾਦੀ ਜਗ੍ਹਾ ਵਿਚੋਂ ਭੀ ਹਰ ਕਿਸੇ ਨੂੰ ਲਾਭ ਨਹੀਂ ਪੁਚਾ ਸਕਦਾ।

**ਤੇਰਾ ਵੀ ਚਾਨਣ ਪਛਾਣਨ ਦੋ ਨੈਨਾਂ ਵਾਲੇ,**
**ਅੰਧਿਆਂ ਨੂੰ ਦੱਸ ਤੇਰੀ ਕਾਸਦੀ ਜ਼ਰੂਰ ਵੇ।**
**ਦੋ ਦੋ ਨੈਨਾਂ ਵਾਲੇ ਦਿਲੋਂ ਕਾਲੇ ਗੁਮਰਾਹ ਬੈਠੇ,**
**ਤੇਰਾ ਨੂਰ ਉਨ੍ਹਾਂ ਲਈ ਕਾਹਦਾ ਕੋਹਿਤੂਰ ਵੇ।**
**ਲੱਖਾਂ ਸਾਲ ਆਯੂ ਭੋਗੀ, ਦੂਰ ਨ ਅੰਧੇਰਾ ਕੀਤਾ,**
**ਦੱਸ ਭਲਾ ਕੀਤਾ ਫੇਰ ਕਾਸ ਦਾ ਗ਼ਰੂਰ ਵੇ।**

ਗੱਲ ਕੀ, ਮਾਦੀ ਰੌਸ਼ਨੀ ਦੇ ਚੰਨ ਵਿਚੋਂ ਜੀਵਨ-ਪਦ ਲੱਭ ਸਕਦਾ ਹੀ ਨਹੀਂ ਸੀ, ਕਿਉਂਕਿ ਉਹ ਮਾਦੇ ਦੇ ਓਹਲੇ ਨਹੀਂ ਸਗੋਂ ਮਨ ਦੇ ਓਹਲੇ ਛੁਪਿਆ ਪਿਆ ਸੀ ਤੇ ਮਨ ਦੇ ਸੇਹਨ ਵਿਚ ਸੂਰਜ ਚੰਨ ਦਾ ਚਾਨਣ ਕਰ ਹੀ ਨਹੀਂ ਸਕਦਾ, ਅਰਸ਼ੋਂ ਭੀ ਇਹੀ ਕਿਹਾ ਗਿਆ ਹੈ:



**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥**

*—ਵਾਰ ਆਸਾ, ਮ: ੨, ਪੰਨਾ ੪੬੩*

ਜਿਸ ਤਰ੍ਹਾਂ ਬਾਲਕ ਖੇਡ ਵਿਚ ਅੱਖਾਂ ਬੰਨ੍ਹੀਆਂ ਜਾਣ ਸਮੇਂ ਘਬਰਾਂਦਾ ਹੈ, ਤੇ ਜਿਸ ਤਰ੍ਹਾਂ ਨੇਤ੍ਰਹੀਣ ਮਨੁੱਖ ਛਿਣ ਛਿਣ ਵਿਚ ਅੱਖਾਂ ਪੁੱਟ, ਚਾਨਣ ਲਈ ਤੜਫਦਾ ਰਹਿੰਦਾ ਹੈ, ਓਦਾਂ ਹੀ ਸੁਰਤ ਵਿਚ ਜਾਗਿਆ ਮਨੁੱਖ, ਮਾਨਸਿਕ ਚਾਨਣ ਲਈ ਤੜਫ ਉਠਿਆ। ਉਸ ਨੇ ਮਾਲਕ ਨੂੰ ਪੁਕਾਰਿਆ। ਉਸ ਦੀ ਕੂਕ ਦਰਗਾਹ ਵਿਚ ਅੱਪੜੀ। ਇਹੋ ਕੂਕ ਮਨੁੱਖੀ ਜੀਵਨ ਦੇ ਇਤਿਹਾਸ ਵਿਚ ਪਹਿਲੀ ਪ੍ਰਾਰਥਨਾ ਸੀ, ਜੋ ਪ੍ਰਵਾਨ ਹੋ ਗਈ।

ਜਿਸ ਤਰ੍ਹਾਂ ਅੱਖਾਂ ਦੇ ਹਸਪਤਾਲ ਵਿਚ ਇਹ ਕਾਇਦਾ ਦੇਖਣ ਵਿਚ ਆਉਂਦਾ ਕਿ ਜਿਸ ਮਨੁੱਖ ਦੀਆਂ ਅੱਖਾਂ ਨਵੀਆਂ ਨਵੀਆਂ ਬਣਨ, ਉਸਨੂੰ ਪਹਿਲਾਂ ਘੱਟ ਚਾਨਣ ਵਿਚ ਤੱਕਣ ਦੀ ਆਗਿਆ ਦਿੱਤੀ ਜਾਂਦੀ ਹੈ, ਕਿਉਂ ਜੁ ਨਵੀਆਂ ਨਵੀਆਂ ਬਣੀਆਂ ਅੱਲ੍ਹੀਆਂ ਅੱਖਾਂ ਤੇਜ਼ ਚਾਨਣ ਦੀ ਤਾਬ ਨਹੀਂ ਸਹਿ ਸਕਦੀਆਂ। ਜੇ ਉਹ ਕਦੀ ਪਹਿਲਾਂ ਹੀ ਤੇਜ਼ ਰੌਸ਼ਨੀ ਦੇ ਸਾਹਮਣੇ ਲਿਆਂਦੀਆਂ ਜਾਣ ਤਾਂ ਉਨ੍ਹਾਂ ਉੱਪਰ ਚਾਨਣ ਤੇ ਤੇਜ਼ ਲਸ਼ਕਾਰਾ ਪੈਣ ਕਰਕੇ ਖ਼ਰਾਬ ਹੋ ਜਾਣ ਦਾ ਖ਼ਤਰਾ ਰਹਿੰਦਾ ਹੈ। ਇਸ ਲਈ ਸੁਜਾਨ ਵੈਦ ਪਹਿਲਾਂ ਥੋੜ੍ਹਾ ਚਾਨਣ ਦੇਂਦਾ ਹੈ, ਫਿਰ ਸਹਿਜੇ ਸਹਿਜੇ ਵਧਾਂਦਾ ਹੈ ਤੇ ਜਦੋਂ ਪੱਕ ਜਾਣ ਤਾਂ ਸੂਰਜ ਦੇ ਚਾਨਣ ਵਿਚ ਫਿਰਨ ਦੀ ਆਗਿਆ ਦੇ ਦੇਂਦਾ ਹੈ।

ਮਾਨਸਿਕ ਜਗਤ ਵਿਚ ਨਿੱਜ ਸਰੂਪ ਤੱਕਣ ਲਈ, ਮਨੁੱਖ ਦੀ ਅਨੁਭਵੀ ਅੱਖ ਨੂੰ ਖੋਲ੍ਹਣ ਸਮੇਂ ਭੀ, ਅਤਿ ਚਤੁਰ ਸੁਜਾਨ ਵੈਦ ਨੇ ਭੀ ਇਹੋ ਹੀ ਮਰਯਾਦਾ ਵਰਤੀ ਹੈ। ਪਹਿਲਾਂ ਤਾਰਿਆਂ ਦੀ ਧੁੰਧਲੀ ਰੌਸ਼ਨੀ ਦਿੱਤੀ ਹੈ, ਜਦੋਂ ਵੇਖਿਆ ਕਿ ਮਨੁੱਖੀ ਅੱਖ ਤਾਕਤ ਫੜ ਚੁੱਕੀ ਹੈ, ਤੇ ਪੂਰਨ ਪ੍ਰਕਾਸ਼ ਲੋੜਦੀ ਹੈ, ਤਦ ਸੂਰਜ ਚੜ੍ਹਾਇਆ। ਤਾਰਿਆਂ ਦੀ ਰੌਸ਼ਨੀ ਮਾਨਸਿਕ ਜਗਤ ਵਿਚ ਇਕ ਧੁੰਧਲਾ ਜਿਹਾ ਚਾਨਣ ਸੀ। ਇਸ ਵਿਚ ਮਨੁੱਖੀ ਜੀਵਨ ਦਾ ਇਕ ਝਉਲਾ ਜਿਹਾ ਪੈਂਦਾ ਸੀ। ਭਾਵੇਂ ਅਜੇ ਅਸਲੀਅਤ ਇਸ ਤੋਂ ਬਹੁਤ ਪਰ੍ਹੇ ਸੀ, ਪਰ ਉਹ ਆਪਣੀ ਜ਼ਾਤ ਵਿਚ ਡਾਢਾ ਸਵਾਦਲਾ ਸੀ, ਕਿਉਂ ਜੁ ਉਸ ਕਰਕੇ ਮਨੁੱਖ ਨੂੰ ਪਸ਼ੂ-ਜੀਵਨ ਤੋਂ ਕਿਸੇ ਉਚੇਰੀ ਸ਼ੈ ਦਾ ਝਉਲਾ ਪਿਆ ਸੀ। ਮਨੁੱਖਤਾ ਦੇ ਕੁਝ ਮਾਅਨੇ ਤਾਂ ਪ੍ਰਤੀਤ ਦੇਣ ਲੱਗੇ ਸਨ ਪਰ ਚੂੰਕਿ ਉਹ ਅਸਲੀਅਤ ਨਹੀਂ ਸੀ, ਇਸ ਲਈ ਮਨੁੱਖੀ ਮਨ ਨੂੰ ਉਹਦੇ ਵਿਚ ਟਿਕਾਓ ਨਾ ਮਿਲਿਆ। ਉਸ ਅੰਦਰ ਹੋਰ ਅਗਾਂਹ ਤੇ ਉਤਾਂਹ ਜਾਣ ਦੀ ਤਾਂਘ ਤੇ ਤੜਪ ਬਣੀ ਰਹੀ। ਉਹ ਅਗਾਂਹ ਵਧੀ ਗਿਆ। ਕਈ ਪੜਾਅ ਕੀਤੇ, ਉਸਨੇ ਜੀਵਨ ਦੇ ਮੁਖ਼ਤਲਿਫ਼ ਪਹਿਲੂ ਕਾਇਮ ਕੀਤੇ। ਉਸ ਨੇ ਜ਼ਿੰਦਗੀ ਧਾਰਮਕ, ਸਮਾਜਕ ਤੇ ਭਾਈਚਾਰਕ ਹਿੱਸਿਆਂ ਵਿਚ ਵੰਡ ਦਿੱਤੀ। ਪਰ ਮਨੋਰਥ ਦੇ ਪੂਰਨ ਹੋਣ ਤੋਂ ਬਗ਼ੈਰ ਇਨ੍ਹਾਂ ਤਿੰਨਾਂ ਵਿਚ ਹੀ ਉਸਨੂੰ ਪੂਰਨ ਸਵਾਦ ਨਹੀਂ ਸੀ ਆ ਰਿਹਾ। ਉਹ ਹੋਰ ਉਤਾਂਹ ਉਠਣਾ ਚਾਹੁੰਦਾ ਸੀ। ਉਹਨੂੰ ਇਨ੍ਹਾਂ ਤਿੰਨਾਂ ਤਬਕਿਆਂ ਵਿਚ ਪੂਰਨ ਰੌਸ਼ਨੀ ਨਹੀਂ ਸੀ ਲੱਭਦੀ। ਉਸਨੇ ਸਭ ਤੋਂ ਹੇਠਲੇ ਤਬਕੇ ਵੱਲ ਦੇਖਿਆ, ਜੋ ਰਾਜਨੀਤਿਕ ਸੀ, ਤਾਂ ਇਕ ਢੌਂਗ ਜਿਹਾ ਰਚਿਆ ਨਜ਼ਰ ਆ ਗਿਆ। ਰਾਜੇ ਸਨ, ਰਈਅਤ ਸੀ, ਫ਼ੌਜਾਂ ਸਨ, ਪੁਲਿਸ ਸੀ, ਖਿਰਾਜ ਸਨ, ਖ਼ਜ਼ਾਨੇ ਸਨ। ਗੱਲ ਕੀ, ਜ਼ਾਹਰਾ ਠਾਠ-ਬਾਠ ਤਾਂ ਮੁਕੰਮਲ ਦਿਸ ਆਉਂਦੀ ਸੀ, ਪਰ ਅੰਦਰ ਸਭ ਦੇ ਬੇਚੈਨੀਆਂ ਸਨ। ਤਾਰਿਆਂ ਦੀ ਰੌਸ਼ਨੀ ਕਰਕੇ ਮਿਲੇ ਹੋਏ ਚਾਨਣ ਨਾਲ, ਨਾ ਹੀ ਰਾਜਿਆਂ ਨੂੰ ਆਪਣੇ ਫ਼ਰਜ਼ਾਂ ਦੀ ਪਹਿਚਾਣ ਹੋ ਸਕਦੀ ਸੀ ਤੇ ਨਾ ਹੀ ਰਈਅਤ ਆਪਣੇ ਕਰਤਵ ਨੂੰ ਜਾਣਦੀ ਸੀ। ਘੁਸ-ਮੁਸੇ ਵਿਚ ਪਾਂਧੀ ਨੂੰ ਠੋਕਰ ਲੱਗ ਹੀ ਜਾਂਦੀ ਹੈ, ਸੋ ਮਨੁੱਖ ਨੂੰ ਭੀ ਲੱਗੀ। ਉਹ ਕੁਰਾਹੇ ਪੈ ਗਿਆ ਤੇ ਉਸਦੇ ਜੀਵਨ ਦੇ ਹਰ ਅੰਗ ਵਿਚ ਕੁਚਾਲ ਵਾਪਰਨ ਲੱਗੀ। ਉਸ ਦੀ ਨੀਤੀ ਵਿਚ ਨਿਆਂ ਦੀ ਥਾਂ ਧੱਕਾ ਰਾਜ ਕਰਨ ਲੱਗ ਪਿਆ। ਹਨੇਰਾ ਹੋਣ ਕਰਕੇ ਦੋਵੇਂ ਆਪਣੇ ਕਰਤਵ ਤੋਂ ਉਖੜ ਖੜੇ ਹੋਏ ਅਤੇ 'ਰਾਜੇ ਸ਼ੀਂਹ ਮੁਕੱਦਮ ਕੁੱਤੇ' ਦੀ ਵਰਤੋਂ ਹੋਣ ਲੱਗ ਪਈ। ਮਨੁੱਖੀ ਜੀਵਨ ਫਿਰ ਇਸ ਪਹਿਲੂ ਤੋਂ ਪਸ਼ੂ-ਜੀਵਨ ਹੀ ਜਾਪਣ ਲੱਗ ਪਿਆ। ਜਿਸ ਤਰ੍ਹਾਂ ਪਸ਼ੂ-ਦੁਨੀਆ ਵਿਚ ਮਾੜੇ ਮਿਰਗਾਂ ਨੂੰ ਪਾੜ ਖਾਣ ਨੂੰ ਹੀ ਮ੍ਰਿਗਰਾਜ ਕਿਹਾ ਜਾਂਦਾ ਸੀ, ਉਸੇ ਤਰ੍ਹਾਂ ਹੀ ਮਨੁੱਖੀ ਜਗਤ ਵਿਚ ਭੀ ਅਧੂਰੇ ਮਾਨਸਿਕ ਚਾਨਣ ਦੇ ਘੁਸ-ਮੁਸੇ ਵਿਚ ਠੋਕਰ ਖਾ, ਮਨੁੱਖ ਭੀ ਆਪਣੀ ਰਾਜਨੀਤੀ ਉਹੋ ਜੇਹੀ ਬਣਾ ਬੈਠਾ ਸੀ ਤੇ ਓੜਕ ਇਸ ਤੋਂ ਘਾਬਰ ਉਠਿਆ, ਕਿਉਂ ਜੁ ਇਸ ਨੀਤੀ ਵਿਚ ਸੁਖ ਕਿਥੇ, ਆਖ਼ਰ ਦਾਤਾ ਦੇ ਦਰ ਆ ਪੁਕਾਰਿਆ ਤੇ ਕਹਿਣ ਲੱਗਾ ਕਿ ਪ੍ਰਭੂ, ਪੂਰਨ ਪ੍ਰਕਾਸ਼ ਦਿਉ, ਤਾਰਿਆਂ ਦੀ ਮੱਧਮ ਰੌਸ਼ਨੀ ਵਿਚ ਮੇਰਾ ਕੰਮ ਨਹੀਂ ਬਣ ਸਕਦਾ, ਮੈਨੂੰ ਠੋਕਰਾਂ ਲੱਗਦੀਆਂ ਹਨ, ਮੇਰੀ ਬਹੁੜੀ ਕਰੋ, ਮੇਰੇ ਨੈਣ ਚਿਰਾਂ ਤੋਂ ਤਾਰਿਆਂ ਦੀ ਰੌਸ਼ਨੀ ਵਿਚ ਕੰਮ ਕਰਦੇ ਕਰਦੇ ਹੁਣ ਸੂਰਜ ਦਾ ਪ੍ਰਕਾਸ਼ ਤੱਕ ਸਕਦੇ ਹਨ। ਇਹ ਪ੍ਰਾਰਥਨਾ ਭੀ ਮੰਨੀ ਕਿਉਂ ਨਾ ਜਾਂਦੀ, ਜਦ

ਕਿ ਮੰਗਣ ਵਾਲਾ ਪੁੱਤਰ ਤੇ ਦੇਣਹਾਰ ਦਾਤਾਰ ਪਿਤਾ ਸੀ ਤੇ ਪਿਤਾ ਨੇ ਵਾਅਦਾ ਭੀ ਕੀਤਾ ਹੋਇਆ ਸੀ :

**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥**

*—ਮਲਾਰ ਮ: ੫, ਪੰਨਾ ੧੨੬੬*

ਚੁਨਾਂਚਿ ਪੂਰਨ ਪ੍ਰਕਾਸ਼ ਦੀ ਮੰਗ ਕਰਨ 'ਤੇ ਸੂਰਜ ਚੜ੍ਹਿਆ। ਮਾਲਕ ਨੇ ਅਰਸ਼ ਤੋਂ ਫ਼ਰਸ਼ੀ ਨੂੰ ਕਿਹਾ ਕਿ ਲੈ ਤੇਰੀ ਮਿੰਨਤ ਮਨਜ਼ੂਰ ਹੈ, ਸੂਰਜ ਚੜ੍ਹਦਾ ਈ ਲਿਖਿਆ ਹੈ :

**ਜ਼ੁਲਮਾਂ ਦੀ ਕਾਲੀ ਰਾਤ ਸੀ ਅੰਧੇਰ ਸੀ ਪਿਆ।**
**ਸੱਚ ਚੰਦ੍ਰਮਾ ਨਾ ਦਿਸਦਾ ਸੀ, ਮੂਲੋਂ ਸੀ ਛਿਪ ਗਿਆ।**
**ਧਨ ਰੂਪ ਵੈਰੀ ਸੀ ਬਣੇ, ਆਲਮ ਸੀ ਲੁਟ ਗਿਆ।**
**ਖ਼ਲਕਤ ਨੇ ਹੋ ਕੇ ਦੀਨ, ਦਰ ਦਾਤਾ ਦੇ ਝੁਕ ਕਿਹਾ :**
**'ਔਖੀ ਬਣੀ ਹੈ ਕੌਣ ਹੁਣ ਜੱਗ ਦਾ ਸਹਾਰਾ ਹੈ।'**
**ਗ਼ੈਬੋਂ ਆਵਾਜ਼ ਆਈ, 'ਇਕ ਨਾਨਕ ਪਿਆਰਾ ਹੈ'।**

ਪਰ ਇਸ ਨੀਤੀ-ਖੇਤਰ ਵਿਚ ਤਾਂ ਚਾਨਣ ਸਿੱਧਾ ਪੈ ਨਹੀਂ ਸੀ ਸਕਦਾ, ਕਿਉਂ ਜੁ ਇਹ ਮਨੁੱਖੀ ਜੀਵਨ ਦਾ ਤੀਸਰਾ ਪਰਦਾ ਸੀ, ਜਿਸ ਤਰ੍ਹਾਂ ਕਿਸੇ ਲਾਲਟੈਨ ਦਾ ਚਾਨਣ ਲਾਟ ਦੇ ਸ਼ੋਅਲੇ ਵਿਚ ਨਿਵਾਸ ਰੱਖਦਾ ਹੈ, ਲਾਟ ਬੱਤੀ ਵਿਚ ਤੇ ਬੱਤੀ ਚਿਮਨੀ ਵਿਚ ਪ੍ਰਭਾਵ ਦੇਂਦੀ ਹੈ, ਜੇ ਸ਼ੋਅਲਾ ਹੀ ਬੁਝ ਜਾਵੇ ਤਾਂ ਬੱਤੀ ਕੋਲਾ ਤੇ ਚਿਮਨੀ ਹਨੇਰਾ-ਰੂਪ ਹੋ ਜਾਂਦੀ ਹੈ, ਤੇ ਜੇ ਲਾਟ ਮੱਧਮ ਜਿਹੀ ਹੋਵੇ ਤਾਂ ਬੱਤੀ ਟਿਮਟਿਮਾਂਦੀ ਤੇ ਚਿਮਨੀ ਝਮੱਕੇ ਮਾਰਨ ਵਾਲਾ ਚਾਨਣ ਦੇਂਦੀ ਹੈ। ਤਾਰਿਆਂ ਦੀ ਰੌਸ਼ਨੀ ਵਿਚ, ਮਾਨਸਿਕ ਜਗਤ ਵਿਚ ਚਾਨਣ ਦੇਣ ਵਾਲੀ ਲਾਟ ਹੀ ਮੱਧਮ ਸੀ, ਜਿਸ ਕਰਕੇ ਸਮਾਜ ਦੀ ਬੱਤੀ ਟਿਮਟਿਮਾਂਦੀ ਤੇ ਰਾਜਨੀਤੀ ਦੀ ਚਿਮਨੀ ਝਮੱਕੇ ਮਾਰਦੀ ਸੀ। ਨੀਤੀ ਦੀ ਬਣਤ ਤਾਂ ਬਣਦੀ ਸਮਾਜ ਤੋਂ ਹੈ। ਜੇਕਰ ਸਮਾਜ ਰੌਸ਼ਨ ਹੋਵੇ, ਮਨੁੱਖ ਮਨੁੱਖ ਦਾ ਸਹੀ ਰੂਪ ਦੇਖ ਸਕੇ, ਇਕ ਦੂਜੇ ਨੂੰ ਇਕੋ ਜਿਹਾ ਜਾਣੇ, ਤਦ ਹੀ ਉਹ ਸਹੀ ਰਾਜਨੀਤਿਕ ਬਣਤਰ ਬਣਾ ਸਕਦਾ ਹੈ। ਪਰ ਤਾਰਿਆਂ ਦੀ ਧੁੰਧਲੀ ਰੌਸ਼ਨੀ ਵਿਚ ਤਾਂ ਸਮਾਜਕ ਬਣਤਰ ਹੀ ਵਿਗੜ ਰਹੀ ਸੀ। ਮਨੁੱਖ ਪਸ਼ੂ-ਪਣ ਦੇ ਪੁਰਾਣੇ ਸੰਸਕਾਰਾਂ ਦੇ ਅਧੀਨ ਹੋ ਇਕ ਦੂਜੇ ਨਾਲ ਧੱਕਾ ਕਰ ਰਿਹਾ ਸੀ। ਹੋਰ ਤਾਂ ਗੱਲਾਂ ਕਿਧਰੇ ਰਹੀਆਂ, ਮਨੁੱਖ ਨੇ ਪਸ਼ੂਆਂ ਦੀ ਨਕਲੇ ਆਪਣੀ ਜੀਵਨ ਸਾਥਣ ਇਸਤ੍ਰੀ ਨਾਲ ਹੀ ਬੇਇਨਸਾਫ਼ੀ ਰਵਾਂ ਕਰ ਰੱਖੀ ਸੀ। ਕਦੀ ਮੋਹ-ਜਾਲ ਵਿਚ ਫਸਾਣ ਵਾਲੀ ਮਾਇਆ ਤੇ ਕਦੀ ਸ਼ੈਤਾਨ ਦੇ ਆਖੇ ਲੱਗ, ਉਸ ਨੂੰ ਬਹਿਸ਼ਤ 'ਚੋਂ ਕੱਢਣ ਵਾਲੀ ਹੱਵਾ ਦੀ ਧੀ ਆਖ ਤ੍ਰਿਸਕਾਰਦਾ ਸੀ। ਪਰ ਇਹ ਪਰਸਪਰ ਨਫ਼ਰਤ ਦਾ ਬੀਜਿਆ ਹੋਇਆ ਬੀਜ ਹੋਰ ਫਲਿਆ ਤੇ ਓੜਕ ਇਹ ਆਪੋ ਵਿਚ ਵੀ ਵਿਤਕਰੇ ਪਾਣ ਲੱਗਾ। ਯਹੂਦੀ ਨੇ ਕਿਹਾ ਕਿ ਇਸਰਾਈਲੀ ਹੀ ਖ਼ੁਦਾ ਦੇ ਚੋਣਵੇਂ ਪੁੱਤਰ ਹਨ; ਯਾਕੂਬ ਦੀ ਔਲਾਦ ਉੱਤੇ ਹੀ ਸਾਰੀਆਂ ਬਖ਼ਸ਼ਿਸ਼ਾਂ ਕਰਨ ਦਾ ਵਾਅਦਾ ਖ਼ੁਦਾ ਨੇ ਕੀਤਾ ਹੋਇਆ ਹੈ, ਬਾਕੀ ਦੇ ਗ਼ੈਰ-ਯਹੂਦੀ ਲੋਕ ਤਾਂ ਮੁਨਾਫ਼ਿਕ ਤੇ ਪ੍ਰਭੂ-ਰਹਿਮਤ ਤੋਂ ਵਿਰਵੇ ਹਨ। ਈਸਾਈ ਸ਼ਰ੍ਹਾ ਮੁਤਾਬਿਕ, ਪ੍ਰਭੂ ਦੀ ਰਹਿਮਤ ਦੇ ਮੋਤੀ ਲੈਣ ਦਾ ਹੱਕ ਕੇਵਲ ਈਸਾਈਆਂ ਨੂੰ ਹੈ। ਇਸਲਾਮ ਦੇ ਮੁਦਈ

ਮੁੱਲਾਂ ਦੇ ਮੱਥਿਓਂ ਕਦੇ ਤਿਊੜੀ ਨਾ ਲੱਥੀ, ਕਿਉਂ ਜੁ ਉਸਨੂੰ ਕਲਮਾ-ਏ-ਸ਼ਹਾਦਤ ਪੜ੍ਹਨ ਤੋਂ ਬਿਨਾ ਮਨੁੱਖ ਮਾਤ੍ਰ ਹੀ ਕਾਫ਼ਰ ਨਜ਼ਰ ਆਉਂਦਾ ਸੀ, ਤੇ ਜਿਸਦੀ ਉਡੀਕ, ਮਰਨ ਪਿੱਛੋਂ ਜਹੰਨਮ ਵਿਚ ਭਖਦੀ ਹੋਈ ਅੰਗਾਰਾਂ ਵਾਲੀ ਅੱਗ ਕਰ ਰਹੀ ਸੀ। ਬ੍ਰਾਹਮਣ ਇਸੇ ਮੁਆਮਲੇ ਵਿਚ ਸਭ ਤੋਂ ਅੱਗੇ ਵਧਿਆ ਹੋਇਆ ਸੀ। ਉਸ ਨੇ ਮਨੁੱਖ ਜਾਤੀ ਦੀਆਂ ਚਾਰ ਵੰਡਾਂ ਕਰ ਦਿੱਤੀਆਂ ਸਨ। ਉਹਦੇ ਮਤ ਵਿਚ ਉਹ ਆਪ ਰਚਣਹਾਰ ਦੇ ਮੂੰਹ ਤੋਂ ਪੈਦਾ ਹੋਣ ਕਰਕੇ ਮਨੁੱਖ ਜਾਤੀ ਦਾ ਮੁਖੀ ਸੀ, ਉਸਦਾ ਹਿਮਾਇਤੀ ਛੱਤ੍ਰੀ, ਇਨਸਾਨੀਅਤ ਦੀ ਬਾਂਹ; ਉਸਦਾ ਪੁਜਾਰੀ ਵੈਸ਼ ਪਟ, ਤੇ ਖ਼ਾਦਮ ਸ਼ੂਦਰ ਮਨੁੱਖਤਾ ਦੇ ਪੈਰ ਸਨ। ਜਿਹੜਾ ਆਪਣਾ ਦਾਮਨ ਲੀਰ ਲੀਰ ਕਰ ਸੁੱਟੇ, ਉਸਨੂੰ ਕਿਸੇ ਦੇ ਕੁੜਤੇ ਦੀ ਕੀ?

**ਖ਼ਾਨੇ ਆਪਣੇ ਜਿਨ੍ਹਾਂ ਬਰਬਾਦ ਕੀਤੇ।**
**ਉਹ ਕੀ ਜਾਣਦੇ ਹੋਰ ਆਬਾਦੀਆਂ ਨੂੰ।**

ਉਹ ਬਾਕੀ ਦੀ ਦੁਨੀਆ ਨੂੰ ਰਾਖਸ਼, ਦਾਨਵ, ਯਵਨ ਤੇ ਮਲੇਸ਼ ਵਰਗੇ ਘਿਰਣਾ-ਭਰੇ ਅੱਖਰਾਂ ਨਾਲ ਪੁਕਾਰਦੇ ਸੀ। ਬਾਕੀ ਤਾਂ ਚੁੱਪ ਕਰ ਰਹੇ ਪਰ ਮੁਸਲਮਾਨ ਤਲਵਾਰ ਲੈ ਸਾਹਮਣੇ ਆ ਡਟਿਆ। ਭਾਰਤਵਰਸ਼ ਦੇ ਸਟੇਜ 'ਤੇ ਮਨੁੱਖ ਜਾਤੀ ਦੀਆਂ ਦੋਹਾਂ ਸ਼੍ਰੇਣੀਆਂ ਦੇ ਮੁਦਈ, ਮੁੱਲਾਂ ਤੇ ਬ੍ਰਾਹਮਣਾਂ ਦਾ ਘੋਲ ਹੋਣ ਲੱਗਾ। ਆਪਸ ਵਿਚ ਅਜਿਹੇ ਵਿਗੜੇ ਕਿ ਇਕ ਦੂਜੇ ਕੋਲੋਂ ਮੂੰਹ ਮੋੜ ਬੈਠੇ। ਬ੍ਰਾਹਮਣਾਂ ਨੇ ਮੂੰਹ ਚੜ੍ਹਦੇ ਵੱਲ ਕਰ ਲਿਆ ਤੇ ਮੁੱਲਾਂ ਨੇ ਲਹਿੰਦੇ ਵੱਲ। ਇਕੋ ਮਨੁੱਖ ਜਾਤੀ ਦੇ ਦੋ ਮਨੁੱਖ, ਸਕੇ ਭਰਾ, ਧੁੰਧਲੇ ਚਾਨਣ ਵਿਚ ਅਜਿਹੇ ਭੁੱਲੇ ਕਿ ਇਕ ਦੂਜੇ ਦੇ ਵੈਰੀ ਬਣ ਬੈਠੇ ਤੇ ਲੱਗੇ ਇਕ ਦੂਜੇ ਨੂੰ ਮਾਰਨ। 'ਜੋਗੀ ਜੋਗੀ ਲੜ ਪਏ, ਖੱਪਰਾਂ ਦਾ ਨੁਕਸਾਨ' ਦੇ ਅਖਾਣ ਅਨੁਸਾਰ ਇਨ੍ਹਾਂ ਦੇ ਘੋਲ ਨੇ ਜਗਤ ਵਿਚ ਕੁਹਰਾਮ ਮਚਾ ਦਿੱਤਾ। ਭਾਵੇਂ ਇਨ੍ਹਾਂ ਤੋਂ ਪਰ੍ਹੇ ਦੂਸਰੇ ਮੁਲਕਾਂ ਵਿਚ ਯਹੂਦੀ ਤੇ ਈਸਾਈ ਪਾਦਰੀ ਅਤੇ ਜੈਨ, ਬੋਧ ਆਦਿ ਭੀ ਹੱਥੋ ਪਾਈ ਹੋ ਰਹੇ ਸਨ, ਪਰ ਭਾਰਤ ਵਿਚ ਤਾਂ ਇਸ ਲੜਾਈ ਦੀ ਅਤਿ ਹੀ ਹੋ ਗਈ ਤੇ ਮਨੁੱਖ ਉਹ ਜ਼ੁਲਮ ਇਕ ਦੂਜੇ 'ਤੇ ਕਰਨ ਲੱਗਾ ਕਿ ਜਿਸਨੂੰ ਵੇਖ ਧਰਤੀ ਤੇ ਦਰਦਮੰਦ ਦਿਲ ਰੋ ਉਠਿਆ ਤੇ ਪੁਕਾਰ ਕੀਤੀ:

**ਹਿੰਦੂ ਮਲੇਸ਼ ਕਹਿੰਦਾ, ਉਹ ਕਾਫ਼ਰ ਪੁਕਾਰਦਾ।**
**ਚੜ੍ਹਦੇ ਨੂੰ ਰੁਖ਼ ਸੀ ਉਹਦਾ, ਉਹ ਲਹਿੰਦੇ ਨੂੰ ਤਾੜਦਾ।**
**ਅੱਲਾ ਦਾ ਉਹ ਫ਼ਿਦਾਈ, ਆਸ਼ਕ ਅਉਤਾਰ ਦਾ।**
**ਵੈਰੀ ਭਰਾ ਭਰਾ ਸੀ ਇਕ ਦੂਜੇ ਨੂੰ ਮਾਰਦਾ।**
**ਭਾਰਤ ਪੁਕਾਰੀ ਬਾਲਾਂ ਕੋ ਸਮਝਾਵਨਹਾਰਾ ਹੈ?**
**ਗ਼ੈਬੋਂ ਆਵਾਜ਼ ਆਈ, 'ਇਕ ਨਾਨਕ ਪਿਆਰਾ ਹੈ'।**

ਇਸ ਸਮਾਜ ਤੋਂ ਬਣੀ ਹੋਈ ਮਜ਼ਬੀ ਬਣਤਰ ਤਾਂ ਖ਼ਰਾਬ ਹੋਣੀ ਹੀ ਸੀ ਕਿਉਂਕਿ ਜਦੋਂ ਸਮਾਜ ਵਿਚ ਮਨੁੱਖ ਇਕ ਦੂਜੇ ਨਾਲ ਨਿਆਇ ਨਾ ਕਰੇ, ਤਦ ਨੀਤੀ ਵਿਚ ਉਸਦੀ ਆਸ ਕਿਥੇ? ਇਹ ਤਾਂ ਇਸ ਸਮਾਜ ਵਿਚ ਵੰਡਾਂ ਪਾਈ ਬੈਠਾ ਸੀ। ਵਿਸ਼ੇਸ਼ ਕਰਕੇ ਬ੍ਰਾਹਮਣ ਤਾਂ ਬਹੁਤਾ ਹੀ ਅਗਾਂਹ ਲੰਘ ਗਿਆ ਸੀ। ਉਹ ਇਸਤ੍ਰੀ ਦੀ ਭਾਰੀ

ਬੇਇਜ਼ਤੀ ਕਰਦਾ ਸੀ। ਉਸਨੂੰ ਮਾਇਆ ਕਹਿੰਦਾ ਸੀ। ਉਸਦੇ ਨਾਲ ਮਰਦ ਦੇ ਸੰਬੰਧ ਪੈਦਾ ਕਰਨ ਨੂੰ ਪਿਤਰੀ ਰਿਣ ਅਦਾ ਕਰਨ ਦੀ ਮਜਬੂਰੀ ਦੱਸਦਾ ਸੀ। ਮਰਦ ਦੇ ਮਰ ਜਾਣ ਬਾਅਦ ਇਸਤ੍ਰੀ ਨੂੰ ਨਾਲ ਹੀ ਜੀਊਂਦੀ ਜਲਾ ਦੇਣ ਦਾ ਹੁਕਮ ਦੇਂਦਾ ਸੀ। ਕਿਉਂ ਜੁ ਮਰ ਜਾਣ ਵਾਲੇ ਦੀ ਮਾਇਆ ਕਿਸੇ ਹੋਰ ਜੀਊਂਦੇ ਨੂੰ ਨਾ ਲੱਗ ਜਾਵੇ। ਜਿਥੇ ਯਹੂਦੀ, ਪਾਦਰੀ ਤੇ ਮੁੱਲਾਂ, ਮਜ਼੍ਹਬੀ ਵਿਤਕਰੇ ਤਾਂ ਪਾਉਂਦੇ ਸਨ ਪਰ ਆਪਣੀ ਆਪਣੀ ਉੱਮਤ ਨੂੰ ਇਕ ਸਮਾਨ ਸਮਝਦੇ ਸਨ, ਉਥੇ ਬ੍ਰਾਹਮਣ ਦੂਜਿਆਂ ਤੋਂ ਨਫ਼ਰਤ ਤੇ ਆਪਣਿਆਂ ਵਿਚ ਵਿਤਕਰੇ ਪਾਉਂਦਾ ਸੀ। ਉਹ ਆਪਣੇ ਕਾਇਦਿਆਂ ਦਾ ਕਰੜਾ ਸੀ। ਹੁਕਮ ਸਖ਼ਤੀ ਨਾਲ ਮਨਵਾਉਂਦਾ ਸੀ। ਇਸਤ੍ਰੀ ਤੇ ਸ਼ੂਦਰ ਦੀ ਕੋਈ ਰਿਆਇਤ ਰਤਾ ਨਹੀਂ ਸੀ ਰੱਖਦਾ। ਮਾੜੇ ਮੋਟਿਆਂ ਦੀ ਗੱਲ ਹੀ ਨਹੀਂ। ਉਸਦੀ ਤਾਲੀਮ ਦੇ ਅਸਰ ਹੇਠ, ਸੀਤਾ ਜਿਹੀਆਂ ਸਤਵੰਤੀਆਂ ਨੂੰ ਬਣਾਂ ਵਿਚ ਭਟਕਣਾ ਪਿਆ, ਰਿਸ਼ੀ ਆਸ਼੍ਰਮ ਵਿਚ ਗੁਜ਼ਾਰਾ ਕਰਨਾ ਪਿਆ; ਕਬੀਰ ਜਿਹੇ ਮਹਾਨ ਸੰਤ ਨੂੰ ਸ਼ੂਦਰ ਹੋਣ ਕਾਰਨ ਗੰਗਾ ਵਿਚ ਗੋਤੇ ਲੈਣੇ ਪਏ ਤੇ ਸ੍ਰੀ ਨਾਮਦੇਵ ਜੈਸੇ ਨਾਮ-ਰਸਿਕ ਸਾਦਿਕ ਨੂੰ ਦੇਹੁਰੇ 'ਚੋਂ ਧੱਕੇ ਖਾ ਕੇ ਬਾਹਰ ਨਿਕਲਣਾ ਪਿਆ। ਉਹ ਕਿਹੋ ਜਿਹਾ ਦ੍ਰਿਸ਼ ਸੀ, ਜਦ ਦੇਹੁਰੇ ਵਿਚ ਬ੍ਰਾਹਮਣ ਮਿਲ ਕੇ ਦੇਵਤੇ ਦੀ ਆਰਤੀ ਉਤਾਰ ਰਹੇ ਸਨ ਤੇ ਪ੍ਰਭੂ-ਵੱਸ ਹੋ ਨਾਮਾ, ਜਿਸ ਦਾ ਜਨਮ ਉਸ ਸੇਵਕ ਸ਼੍ਰੇਣੀ 'ਚੋਂ ਸੀ, ਜੋ ਮਨੁੱਖ ਜਾਤੀ ਲਈ ਕੱਪੜੇ ਸੀਂਦੀ ਤੇ ਮੈਲੇ ਧੋ ਸਾਫ਼ ਕਰ, ਮਨੁੱਖ ਨੂੰ ਗਲੇ ਪਵਾ ਕੇ ਸ਼ਿੰਗਾਰਦੀ ਸੀ। ਪਿੱਛੇ ਖਲੋਤਾ ਭਗਤ ਭਗਵਾਨ ਵਿਚ ਮਸਤ ਸੀ। ਉਸ ਨੂੰ ਬ੍ਰਹਮਾ ਦੀ ਬੋਲੀ ਨਹੀਂ ਸੀ ਆਉਂਦੀ ਪਰ ਉਹ ਪ੍ਰੇਮ ਦੀ ਜ਼ਬਾਨ ਤੋਂ ਜਾਣਕਾਰ ਸੀ; ਉਹ ਸੰਸਕ੍ਰਿਤ ਦੇ ਮੰਤ੍ਰ ਨਹੀਂ ਸੀ ਪੜ੍ਹਿਆ ਪਰ ਪਿਆਰ ਦੇ ਪੰਧ ਪਿਆ ਹੋਇਆ ਸੀ; ਉਹ ਤਾਲ ਮ੍ਰਿਦੰਗ ਨਹੀਂ ਸੀ ਵਜਾ ਰਿਹਾ, ਸਗੋਂ ਦਿਲ-ਪ੍ਰੀਤ-ਵੀਣਾ ਦੀਆਂ ਤਰਬਾਂ, ਵਲਵਲੇ ਦੇ ਮਿਜ਼ਰਾਬ ਨਾਲ ਥਿਰਕ ਥਿਰਕ ਕੇ ਜੀਵਨ ਨਗ਼ਮਾ ਸੁਣਾ ਰਹੀਆਂ ਸਨ। ਉਸਦੀ ਸੁਰ ਬ੍ਰਾਹਮਣਾਂ ਨਾਲ ਮਿਲ ਨਾ ਸਕੀ, ਮਿਲਦੀ ਭੀ ਕਿਸ ਤਰ੍ਹਾਂ, ਦੋਹਾਂ ਦੀ ਮਾਨਸਿਕ ਅਵਸਥਾ ਵਿਚ ਭਾਰਾ ਭੇਦ ਸੀ। ਭਾਵੇਂ ਪ੍ਰਗਟ ਤੌਰ 'ਤੇ ਤਾਂ ਦੋਵੇਂ ਹੀ ਇਕੋ ਦੇਹੁਰੇ ਵਿਚ ਨਾਲ ਨਾਲ ਖੜੋਤੇ, ਇਕੋ ਦੇਵ ਦੀ ਪੂਜਾ ਕਰ ਰਹੇ ਸਨ, ਪਰ ਦਿਲ ਦੁਰਾਡੇ ਸਨ। ਇਕ ਕਰਮ-ਕਾਂਡ ਦੇ ਕੰਧਿਆਂ 'ਤੇ ਸਵਾਰ ਸੀ ਤੇ ਦੂਜਾ ਪ੍ਰੇਮ ਦੇ ਪਰਾਂ 'ਤੇ ਉੱਡ ਰਿਹਾ ਸੀ। ਜ਼ਾਹਿਰਾ ਤੌਰ 'ਤੇ ਇਕੋ ਜਿਹਾ ਦ੍ਰਿਸ਼ ਦਿਸ ਆਉਂਦਾ ਸੀ ਪਰ ਅੰਦਰੋਂ ਭੇਦ ਸੀ। ਜਿਸ ਤਰ੍ਹਾਂ ਜਿਵੇਂ ਕੋਇਲ ਤੇ ਕਾਂ, ਦੇਖਣ ਵਿਚ ਦੋਵੇਂ ਕਾਲੇ ਜਿਹੇ ਜਨੌਰ ਹਨ, ਪਰ ਬੋਲੀ ਵਿਚ ਭਾਰੀ ਭੇਦ ਰਖਦੇ ਹਨ। ਲਿਖਿਆ ਹੈ:

**ਕੋਇਲ ਨੂੰ ਆਖਣ ਮਿੱਠੀ ਬੋਲੀ, ਕਾਂ ਆਖਣ ਕੰਨ ਖਾਵਣ।**
**ਕਾਂ ਕਾਲਾ ਕੋਇਲ ਭੀ ਕਾਲੀ, ਦੋਵੇਂ ਪੰਛੀ-ਜਾਤ ਸਦਾਵਣ।**
**ਜਾਂ ਟੁੱਕਰ ਤਾਂ ਕਾਂ ਕਾਂ ਕਰਦਾ ਹੀਣਾ ਜੱਗ ਤੇ ਹੋਇਆ।**
**ਪ੍ਰੀਤਮ ਦੇ ਬ੍ਰਿਹੋਂ ਵਿਚ ਗਾਉਂਦੀ ਕੋਇਲ ਸੋਭਾ ਪਾਵਣ।**

ਦੇਹੁਰਾ ਵਿਚ ਭੀ ਇਹੋ ਹੀ ਦ੍ਰਿਸ਼ ਸੀ, ਇਕ ਪਾਸੇ ਪੂਜਾ ਦੇ ਟੁੱਕਰ 'ਤੇ ਕਾਂ ਕਾਂ ਕਰਨ ਵਾਲਾ ਪੁਜਾਰੀ ਤੇ ਦੂਜੇ ਬੰਨੇ ਪ੍ਰੀਤ ਗੀਤ ਦੇ ਗੀਤ ਵਾਲਾ ਪ੍ਰੇਮੀ, ਪਰ ਸਮਾਜ ਦੇ ਮੁਖੀ ਬ੍ਰਾਹਮਣ ਨੇ ਮਨੁੱਖ ਜਾਤੀ ਵਿਚ ਜੋ ਵਿਤਕਰਾ ਪਾ ਰਖਿਆ ਸੀ,

ਉਸਦੇ ਅਨੁਸਾਰ ਸੇਵਕ ਸ਼੍ਰੇਣੀ ਵਿਚ ਪੈਦਾ ਹੋਏ ਬੰਦੇ ਨੂੰ (ਭਾਵੇਂ ਉਹਦੀ ਕਰਨੀ ਤੇ ਕਰਮ ਦੂਜਿਆਂ ਨਾਲੋਂ ਉੱਚੇ ਹਨ) ਸ਼ੂਦਰ ਕਹੇ ਜਾਂਦੇ ਸਨ ਤੇ ਉਨ੍ਹਾਂ ਨੂੰ ਮੰਦਰ ਵਿਚ ਆ ਕੇ ਦੇਵ-ਦਰਸ਼ਨ ਕਰਨ ਦਾ ਅਧਿਕਾਰ ਨਹੀਂ ਸੀ। ਚੁਨਾਂਚਿ ਇਸ ਜਗਤ ਦਾ ਭੀ, ਜਿਸ ਦਾ ਜਨਮ ਸੇਵਕ ਸ਼੍ਰੇਣੀ 'ਚੋਂ ਸੀ, ਸਮਾਜ ਦੀ ਮਰਯਾਦਾ ਨੂੰ ਤੋੜਦਾ ਤੱਕ ਕੇ ਪੁਜਾਰੀਆਂ ਨੇ ਧੱਕੇ ਮਾਰਨੇ ਸ਼ੁਰੂ ਕਰ ਦਿੱਤੇ ਤੇ ਉਸਨੇ ਸੱਜਲ ਨੈਣ ਹੋ ਪਰਮੇਸ਼ਰ ਤੋਂ ਪੁੱਛ ਕੀਤੀ; ਲਿਖਿਆ ਹੈ:

**ਮੰਦਰ ਦੇ ਅੰਦਰ ਹੋਰ ਹੀ ਕੌਤਕ ਸੀ ਹੋ ਰਿਹਾ।**
**ਪੰਡਤ ਜੀ ਜਾਤੀ ਵਰਣ ਦੀ ਚੱਕੀ ਸੀ ਝੋ ਰਿਹਾ।**
**ਠਾਕਰ ਦੇ ਕੋਲ ਆ ਜਗ ਬਾਹਰ ਖਲੋ ਰਿਹਾ।**
**ਦੇਹੁਰੇ ਤੋਂ ਧੱਕੇ ਖਾ ਕੇ ਜਦ ਆਸ਼ਕ ਸੀ ਰੋ ਰਿਹਾ।**
**ਪੁੱਛਦਾ ਸੀ ਭਰਮ ਜਾਤਾਂ ਦੇ ਜੋ ਕਾਟਨਹਾਰਾ ਹੈ।**
**ਗ਼ੈਬੋਂ ਆਵਾਜ਼ ਆਈ, 'ਇਕ ਨਾਨਕ ਪਿਆਰਾ ਹੈ'।**

ਅਸਲ ਵਿਚ ਨੀਤੀ ਖੇਤਰ ਵਿਚ ਜ਼ੁਲਮ ਹੀ ਸਨ, ਕਿਉਂਕਿ ਮਨੁੱਖੀ ਸਮਾਜ ਦੀ ਬਣਤਰ ਵਿਚ ਵਿਤਕਰਾ ਸੀ, ਤੇ ਮਨੁੱਖੀ ਸਮਾਜ ਵਿਚ ਵਿਤਕਰਾ ਇਸ ਕਰਕੇ ਸੀ ਕਿ ਮਨੁੱਖੀ ਮਨ ਵਿਚ ਪੂਰਨ ਚਾਨਣ ਨਹੀਂ ਸੀ ਪਿਆ। ਉਸਨੂੰ ਆਪੇ ਦੀ ਪੂਰੀ ਸੋਝੀ ਨਹੀਂ ਸੀ ਆਈ, ਉਹ ਅਜੇ ਅੱਕੀਂ ਪਲਾਹੀਂ ਹੱਥ ਮਾਰਦਾ ਸੀ, ਉਸ ਨੂੰ ਮੰਜ਼ਲ ਪ੍ਰਾਪਤ ਨਹੀਂ ਸੀ ਹੁੰਦੀ। ਉਹ ਟੁਰਿਆ ਤਾਂ ਜਾਂਦਾ ਸੀ, ਪਰ ਵਾਟ ਮੁੱਕਦੀ ਨਜ਼ਰ ਨਹੀਂ ਸੀ ਆਉਂਦੀ। ਉਹ ਅੰਦਰਲੇ ਭੁਲੇਵਿਆਂ ਤੋਂ ਘਾਬਰ, ਫਿਰ ਬਾਹਰਲੀ ਦੁਨੀਆ ਵਿਚ ਹੀ ਹਕੀਕਤ ਦੀ ਤਲਾਸ਼ ਕਰਨ ਲੱਗ ਪੈਂਦਾ ਸੀ। ਪਰ ਬਾਹਰ ਤਾਂ ਰੂਪ ਦਾ ਪਸਾਰਾ ਸੀ, ਉਸ 'ਚੋਂ ਅਰੂਪ ਕਿੱਦਾਂ ਲੱਭਦਾ। ਮਕਸਦ ਹੱਥ ਨਹੀਂ ਸੀ ਆਉਂਦਾ, ਪ੍ਰੇਸ਼ਾਨ ਜਿਹਾ ਹੋ ਰਿਹਾ ਸੀ। ਇਹੋ ਕਾਰਨ ਸੀ ਕਿ ਘਬਰਾਹਟ ਵਿਚ ਬਣਿਆ ਸਮਾਜ ਤੇ ਉਸਦਾ ਫਲ: ਰਾਜਨੀਤੀ, ਦੋਵੇਂ ਫਿੱਕੀਆਂ ਸਨ। ਚਿਮਨੀ ਤੇ ਬੱਤੀ ਦੋਵੇਂ ਸੱਚੀ ਰਾਹ ਕਿਵੇਂ ਦੱਸਦੀਆਂ, ਜਦੋਂ ਤਕ ਕਿ ਸ਼ੋਅਲਾ ਪੂਰੀ ਚਮਕ ਨਾ ਮਾਰਦਾ। ਆਤਮਾ ਦੇ ਪੂਰੇ ਪ੍ਰਕਾਸ਼ ਤੋਂ ਬਿਨਾ ਮਾਨਸਿਕ ਧੁੰਧਲੀ ਰੌਸ਼ਨੀ 'ਚ ਬੰਨ੍ਹਿਆ ਮਨੁੱਖੀ ਜੀਵਨ ਥੋੜ੍ਹਾ ਚਿਰ ਹੀ ਸਵਾਦਲਾ ਲੱਗਣ ਤੋਂ ਬਾਅਦ ਬੇਸਵਾਦ ਹੋ ਗਿਆ ਸੀ, ਕਿਉਂ ਜੁ ਅਨੁਭਵ ਦੀਆਂ ਅੱਖਾਂ ਨੂੰ ਵੇਖਣ ਦਾ ਰਸ ਪੈ ਗਿਆ ਸੀ ਤੇ ਉਹ ਪੂਰਨ ਚਾਨਣ ਲੋੜਦੀਆਂ ਸਨ। ਉਨ੍ਹਾਂ ਨੂੰ ਤਾਰਿਆਂ ਦੀ ਜ਼ਿਆ ਵਿਚ ਸਹੀ ਰਸਤਾ ਨਹੀਂ ਸੀ ਦਿਸਦਾ, ਠੋਕਰ ਲੱਗਦੀ ਸੀ ਤੇ ਉਖੇੜਾਂ ਅਰੂਪ ਦੇ ਧਿਆਨ 'ਚੋਂ ਫਿਰ ਰੂਪ ਦੀ ਦੁਨੀਆ ਵੱਲ ਆਉਂਦੀਆਂ ਸਨ, ਜਿਸ ਕਰਕੇ ਉਸ ਨੇ ਚੀਕ ਕੇ ਕਿਹਾ ਕਿ ਏਨੇ ਚਾਨਣ ਨਾਲ ਕੰਮ ਨਹੀਂ ਬਣਦਾ ਤੇ ਸਿੱਧਾ ਰਾਹ ਨਹੀਂ ਦਿਸਦਾ; ਲਿਖਿਆ ਹੈ:

**ਤੀਰਥ ਤੇ ਧਾਮ ਸੀ ਕੋਈ ਜਾ ਕੇ ਪਰਸ ਰਹੇ।**
**ਕਾਬੇ ਦੀ ਹੱਜ ਲਈ ਕਈ ਕਮਰਾਂ ਕੱਸ ਰਹੇ।**
**ਪਰਬਤ ਕੈਲਾਸ਼ ਜਾ ਕਈ, ਬਰਫੀਂ ਸੀ ਧਸ ਗਏ।**
**ਲੱਭਾ ਨ ਯਾਰ ਲੱਭਦੇ ਸਦੀਆਂ ਬਰਸ ਰਹੇ।**

**ਸਿੱਧਾ ਜੋ ਦੱਸੇ ਰਾਹ ਕੋਈ ਚਾਨਣ ਮੁਨਾਰਾ ਹੈ।**
**ਗ਼ੈਬੋਂ ਆਵਾਜ਼ ਆਈ, 'ਇਕ ਨਾਨਕ ਪਿਆਰਾ ਹੈ'।**

ਇਹ ਹਕੀਕਤ ਤੋਂ ਉੱਖੜੀ ਨਿਗਾਹ ਤੇ ਕੁਰਾਹੇ ਪਿਆ, ਰੂਪ ਦੀ ਦੁਨੀਆ ਵੱਲ ਲੱਗਾ ਹੋਇਆ ਆਮ ਮਨੁੱਖੀ ਮਨ ਹੀ ਨਿਰਾ ਹਕੀਕਤ ਤੋਂ ਉੱਕਿਆ ਹੋਇਆ ਨਹੀਂ ਸੀ, ਸਗੋਂ ਹਠ ਕਰ ਉਸ ਧੁੰਧਲੇ ਚਾਨਣ ਵਿਚ ਹੀ ਟੁਰੇ ਜਾ ਰਹੇ ਮਨੁੱਖ ਵੀ ਮੰਜ਼ਲ ਤੋਂ ਦੁਰਾਡੇ ਦਿਸ ਆਉਂਦੇ ਸਨ। ਕਿਉਂ ਜੁ ਅਸਲ ਰਾਹ ਤਾਂ ਆਪੇ ਨੂੰ ਵੱਡੇ ਆਪੇ ਵੱਲ ਲੈ ਜਾਣਾ ਸੀ। ਪਿਤਾ ਦਾ ਪੁੱਤਰ ਨਾਲ ਮਿਲਾਪ, ਕਿਰਨ ਦਾ ਸੂਰਜ ਵਿਚ ਜੁੜਨ ਤੇ ਬੂੰਦ ਦਾ ਸਰੀਰ ਵਿਚ ਸਮਾਉਣਾ ਸੀ; ਪਰ ਇਸ ਮੰਜ਼ਲ ਵੱਲ ਜਾਣ ਵਾਲੀ ਸੜਕ ਪ੍ਰੇਮ ਤੋਂ ਘੁੱਥੇ ਹੋਏ ਉੱਦਮੀ ਮਨੁੱਖ ਭੀ ਮੰਜ਼ਲ ਤੋਂ ਦੁਰੇਡੇ ਜਾ ਰਹੇ ਸਨ। ਤੇ ਜਿਸ ਤਰ੍ਹਾਂ ਕਿਸੇ ਮੇਲੇ ਦੀ ਭੀੜ ਵਿਚ ਕਿਸੇ ਬੁੱਢੜੀ ਦਾ ਅੰਞਾਣਾ ਪੋਤਰਾ ਘੁਸ ਜਾਵੇ ਤਾਂ ਉਹ ਬਿਹਬਲ ਹੋਈ ਸੱਜਲ ਨੈਣਾਂ ਨਾਲ ਦੌੜਦੀ ਦੌੜਦੀ ਉਸਨੂੰ ਭਾਲਦੀ ਫਿਰਦੀ ਹੈ ਤੇ ਜਦੋਂ ਭੀ ਉਸ ਨੁਹਾਰ ਦੇ, ਉਸ ਉਮਰ ਦੇ ਬੱਚੇ ਨੂੰ ਤੱਕਦੀ ਹੈ ਤਾਂ ਭੱਜਦੀ ਹੋਈ ਜੱਫੀ ਪਾਉਂਦੀ ਹੈ, ਪਰ ਜਦੋਂ ਦਿਲ ਟਿਕਾਣੇ ਆਉਂਦਾ ਹੈ, ਅੱਖਾਂ 'ਚੋਂ ਹੰਝੂ ਪੂੰਝਦੀ ਹੈ ਤਾਂ ਪਤਾ ਲੱਗਦਾ ਹੈ ਕਿ ਉਹ ਉਸਦਾ ਪੋਤਰਾ ਨਹੀਂ ਹੈ, ਫਿਰ ਅਗਾਂਹ ਟੁਰ ਪੈਂਦੀ ਹੈ। ਇਸੇ ਤਰ੍ਹਾਂ ਹੀ ਧੁੰਧਲੇ ਚਾਨਣ ਵਿਚ ਮਨੁੱਖ-ਪਦ ਦੀ ਤਲਾਸ਼ ਵਿਚ ਟੁਰੇ ਹੋਏ ਉਹ ਪਾਂਧੀ ਭੀ, ਜੋ ਕਿ ਅੱਕ ਕੇ ਰੂਪ ਦੇ ਪ੍ਰਕਿਰਤਿਕ ਜਗਤ ਵਿਚ ਹੀ ਨਹੀਂ ਸਨ ਰੁੱਝ ਗਏ, ਸਗੋਂ ਸਹੀ ਪਦਵੀ ਨੂੰ ਪਾਉਣ ਦੀ ਥਾਂ ਉਸ ਨਾਲ ਮਿਲਦੀਆਂ ਜੁਲਦੀਆਂ ਪਦਵੀਆਂ ਨੂੰ, ਘਾਬਰੀ ਹੋਈ ਬੁੱਢੜੀ ਵਾਂਗ ਜੱਫੀ ਮਾਰ ਰਹੇ ਸਨ। ਪਰ ਜਦੋਂ ਸਹੀ ਸਮਝ ਆਉਂਦੀ ਸੀ ਤਦ ਫਿਰ ਅਗਾਂਹ ਨੂੰ ਉੱਠ ਭੱਜਦੇ ਸਨ।



ਇਹ ਪਦਵੀਆਂ ਮਾਨਸਿਕ ਸਫ਼ਰ ਦੇ ਮੁਖ਼ਤਲਿਫ਼ ਪੜਾਅ ਸਨ, ਪਰ ਆਖ਼ਰੀ ਮੰਜ਼ਲ ਨਹੀਂ ਸੀ। ਤੇ ਉਸ ਮਨੁੱਖ ਵਾਂਗ ਜਿਹੜਾ ਕਿ ਤੜਕੇ ਧੁੰਧ ਪਈ ਵਿਚ ਆਪਣਾ ਸਫ਼ਰ ਸ਼ੁਰੂ ਕਰ ਦੇਵੇ ਤੇ ਪੂਰਾ ਚਾਨਣ ਨਾ ਹੋਣ ਕਰਕੇ ਕਿਤੇ ਡੰਡੀ ਤੋਂ ਥਿੜਕ ਜਾਵੇ ਪਰ ਫਿਰ ਘਰ ਹੀ ਆ ਜਾਵੇ, ਸਫ਼ਰ ਤਾਂ ਕਰੇ ਪਰ ਚੱਕਰਾਂ ਵਿਚ। ਇਹ ਲੋਕ ਭੀ ਮਾਨਸਿਕ ਤੌਰ 'ਤੇ ਚੱਕਰ ਵਿਚ ਫਸੇ ਪਏ ਸਨ ਤੇ ਮਨੁੱਖਤਾ ਦੀ ਅਸਲ ਪਦਵੀ ਤੋਂ ਥੱਲੇ ਦੀਆਂ ਮੰਜ਼ਲਾਂ—ਰਿਧੀਆਂ, ਸਿਧੀਆਂ ਤੇ ਸੁਰਗਾਂ ਵਿਚ ਫਿਰੀ ਜਾਂਦੇ ਸਨ ਅਤੇ ਥੱਕ ਕੇ ਪੁਕਾਰ ਉੱਠਦੇ ਸਨ ਕਿ ਮੰਜ਼ਲ ਤਾਂ ਕੋਈ ਹੋਰ ਹੈ ਪਰ ਲੱਭੇ ਕਿਸ ਤਰ੍ਹਾਂ ? ਦੱਸਿਆ ਹੈ :

**ਪਰਬਤ ਦੇ ਖੁੰਦਰੀਂ ਕਈ ਮਾਇਆ ਤੋਂ ਲੁਕ ਗਏ।**
**ਤਪਸੀ ਲਿਖਮ ਤਪਾਂ ਦੇ, ਕੁਝ ਅੰਗ ਸੀ ਸੁਕ ਗਏ।**
**ਸੁਰਗਾਂ ਦੇ ਲੋੜਵੰਦ ਕਈ, ਜੰਨਤ ਨੂੰ ਝੁਕ ਗਏ।**
**ਸਿਧੀ ਕਰਾਮਾਤਾਂ ਦੇ ਵਿਚ, ਜੋਗੀ ਸੀ ਰੁਕ ਗਏ।**
**ਸੱਚਖੰਡ ਕੋ ਪੁਚਾਵੇ ? ਰੋ ਜਗ ਨੇ ਪੁਕਾਰਾ ਹੈ।**
**ਗ਼ੈਬੋਂ ਆਵਾਜ਼ ਆਈ, 'ਇਕ ਨਾਨਕ ਪਿਆਰਾ ਹੈ'।**

ਗੱਲ ਕੀ, ਉਸ ਗੁਰੂ ਦੇ ਪ੍ਰਕਾਸ਼ ਤੋਂ ਪਹਿਲੇ ਜਿਸ ਦਾ ਨਾਮ ਨਾਨਕ ਹੈ, ਜਿਸ

ਦੀ ਰੌਸ਼ਨੀ ਨੂੰ ਤੱਕ ਅੱਜ ਜਗਤ ਉਸਨੂੰ ਗੁਰੂ ਕਹਿੰਦਾ ਹੈ। ਮਨੁੱਖੀ ਮਨ ਦੇ ਸੇਹਨ ਵਿਚ ਤਾਰਿਆਂ ਦੀ ਧੁੰਧਲੀ ਜਿਹੀ ਰੌਸ਼ਨੀ ਪੈ ਰਹੀ ਸੀ, ਜਿਸ ਕਰਕੇ ਮਨੁੱਖ ਦੀ ਧਾਰਮਕ, ਸਮਾਜਕ ਤੇ ਰਾਜਨੀਤਿਕ ਦਸ਼ਾ ਬੜੀ ਨੀਵੀਂ ਹੋ ਰਹੀ ਸੀ। ਉਹ ਤਾਂ ਪਸ਼ੂ ਜੀਵਨ ਤੋਂ ਉਪਰਾਮ ਹੋ ਮਨੁੱਖੀ ਜੀਵਨ ਦੀ ਵਿਸ਼ੇਸ਼ਤਾ ਦਾ ਢੂੰਢਾਊ ਸੀ, ਕੋਈ ਉਚੇਰੀ ਪਦਵੀ ਭਾਲਦਾ ਸੀ। ਪਰ ਪੂਰਨ ਚਾਨਣ ਦੀ ਪ੍ਰਾਪਤੀ ਤੋਂ ਬਿਨਾ ਉਹ ਠੋਕਰ ਖਾ ਕੁਰਾਹੇ ਭੌਂਦਾ ਫਿਰਦਾ ਸੀ। ਉਸਦੀ ਨੀਤੀ ਨਰਕ ਦਾ ਦਵਾਰਾ ਸੀ, ਕਿਉਂ ਜੁ ਨਿਆਏ ਬਿਨਾ ਨੀਤੀ ਨਰਕ ਹੀ ਹੁੰਦੀ ਹੈ। ਅਰਸ਼ੀ ਆਵਾਜ਼ ਹੈ:

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥**
**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥**

*—ਸੋਰਠਿ ਮ: ੫, ਅਸਟ:, ਪੰਨਾ ੬੪੨*

ਮਨੁੱਖੀ ਸਮਾਜ ਵਿਚ ਸਹੀ ਰੌਸ਼ਨੀ ਨਾ ਹੋਣ ਕਰਕੇ ਆਫਰੇ ਹੋਏ ਮਨੁੱਖ ਹੀ ਰਾਜ ਦੀ ਰਚਨਾ ਰਚ ਰਹੇ ਸਨ ਪਰ ਜਨਤਾ ਦੇ ਸੁਖ ਤੇ ਨਿਆਂ ਵਾਸਤੇ ਨਹੀਂ। ਪਸ਼ੂ ਬਲ ਉਨ੍ਹਾਂ ਦੀਆਂ ਆਪਣੀਆਂ ਨੀਵੀਂਆਂ ਕਾਮਨਾਵਾਂ ਦੀ ਲੀਲ੍ਹਾ ਸੀ, ਜਿਸ ਕਰਕੇ ਜੋ ਭੀ ਤਕੜਾ ਹੁੰਦਾ, ਉਹ ਨੀਵੇਂ ਨੂੰ ਮਾਰ ਲੈਂਦਾ ਤੇ ਦੋ ਪੁੜਾਂ ਵਿਚ ਰਈਅਤ ਦਾ ਦਲੀਆ ਹੋਈ ਜਾਂਦਾ ਸੀ। ਹਾਰਨ ਵਾਲਾ ਜਾਂਦੀ ਵਾਰ ਦਾ ਹੂੰਝਾ ਰਈਅਤ ਦੇ ਘਰੀਂ ਫੇਰਦਾ ਤੇ ਆਉਣ ਵਾਲਾ ਆਪਣੀ ਹਕੂਮਤ ਕਾਇਮ ਕਰਨ ਲਈ ਭਾਰੀ ਖ਼ਰਚਾਂ ਦੇ ਕਾਰਨ ਰਈਅਤ ਨੂੰ ਲੁੱਟਦਾ ਸੀ। ਭਾਰਤਵਰਸ਼ ਵਿਚ ਐਸੇ ਵਾਕਿਆ ਰੋਜ਼ ਹੀ ਹੁੰਦੇ ਰਹਿੰਦੇ ਸਨ, ਜਦੋਂ ਇਕ ਰਾਜਾ ਜਾਂਦਾ ਤੇ ਦੂਜਾ ਆਉਂਦਾ ਸੀ। ਪਰ ਸਾਡੀ ਇਸ ਨੀਤੀ ਦੀ ਤਹਿ ਵਿਚ ਖ਼ਰਾਬੀ ਇਹ ਸੀ ਕਿ ਮਨੁੱਖੀ ਸਮਾਜ ਆਪਸ ਦੀਆਂ ਵੰਡੀਆਂ ਕਰਕੇ ਇਕ ਦੂਜੇ ਨਾਲ ਇਨਸਾਫ਼ ਨਹੀਂ ਸੀ ਕਰ ਸਕਦਾ, ਧੱਕਾ ਕਰਦਾ ਤੇ ਧੱਕਾ ਸਹਾਰਦਾ ਸੀ ਤੇ ਇਹ ਇਸ ਕਰਕੇ ਸੀ ਕਿ ਥੋੜ੍ਹੇ ਚਾਨਣ ਵਿਚ ਛੱਪੜ ਹੀ ਸਾਗਰ ਤੇ ਟਿੱਬੇ ਹੀ ਪਹਾੜ ਜਾਪਦੇ ਸਨ। ਸਿਧੀਆਂ, ਕਰਾਮਾਤਾਂ, ਸੁਰਗਾਂ ਤੇ ਬਹਿਸ਼ਤਾਂ ਦੇ ਨਕਸ਼ੇ ਹੀ ਮਨੁੱਖਾਂ ਦਾ ਆਦਰਸ਼ ਸਨ। ਅਸਲ ਵਿਚ ਇਹ ਜੀਵਨ-ਪੰਧ ਵਿਚ ਪਈਆਂ ਘੁੰਮਣ-ਘੇਰੀਆਂ ਸਨ, ਜੋ ਮਨੁੱਖ ਨੂੰ ਸੱਚੇ ਮਨੁੱਖੀ ਜੀਵਨ ਵੱਲ ਜਾਣ ਤੋਂ ਉਖੇੜ, ਚੱਕਰ ਵਿਚ ਪਾ, ਫਿਰ ਪਸ਼ੂ ਜੀਵਨ ਵੱਲ ਹੀ ਮੋੜ ਕੇ ਲੈ ਜਾ ਰਹੀਆਂ ਸਨ। ਰਿਧੀਆਂ ਸਿਧੀਆਂ ਕੀ ਸਨ ? ਪ੍ਰਕਿਰਤਿਕ ਭੋਗਾਂ ਨੂੰ ਬਾਹਲੀ ਗਿਣਤੀ 'ਚ ਆਸਾਨੀ ਨਾਲ ਪ੍ਰਾਪਤ ਕਰ ਸਕਣ ਦੇ ਸਾਧਨ। ਸੁਰਗ ਤੇ ਬਹਿਸ਼ਤ ਕੀ ਸਨ ? ਸਰੀਰਕ ਭੋਗਾਂ ਦੇ ਵੱਡੇ ਵੱਡੇ ਨਕਸ਼ੇ। ਇਨ੍ਹਾਂ 'ਚ ਪੈ ਜਾਣ ਕਾਰਨ ਮਨੁੱਖ ਇਕ ਵੱਡਾ ਪਸ਼ੂ ਤਾਂ ਹੋ ਸਕਦਾ ਸੀ, ਪਰ ਸੱਚਾ ਮਨੁੱਖ ਨਹੀਂ ਸੀ ਹੋ ਸਕਦਾ ਜਿਵੇਂ ਕਿ ਮਾਲਕ ਅੱਗੇ ਮੰਗ ਕਰਨੀ, ਝੁਕਣਾ, ਜੋਦੜੀ ਕਰਨੀ। ਮਨੁੱਖ ਨੂੰ ਪਸ਼ੂ ਪਦ ਦੀ ਅਜਿਹੀ ਭੁੱਲ ਕਿਉਂ ਲੱਗ ਰਹੀ ਸੀ ? ਚਾਨਣ ਦੇ ਘਾਟੇ ਤੇ ਈਮਾਨ ਦੀ ਕਮਜ਼ੋਰੀ ਕਰਕੇ। ਇਸ ਕਿਸਮ ਦੇ ਈਮਾਨ ਨੂੰ ਤੱਕ ਕੇ ਹੀ ਤਾਂ ਇਕਬਾਲ ਨੇ ਕਿਹਾ ਹੈ:

**ਬਹਿਸ਼ਤੋ ਹੂਰੋ ਗ਼ਿਲਮਾਂ, ਇਵਜ਼ੇ ਤਾਇਤ, ਮੈ ਨ ਮਾਨੂੰਗਾ।**
**ਇਨਹੀ ਬਾਤੋਂ ਸੇ ਐ ਵਾਹਿਜ਼, ਜ਼ਈਫ਼ ਈਮਾਨ ਹੋਤਾ ਹੈ।**

ਪਰ ਇਹ ਸਭ ਕੁਝ ਤਾਂ ਹੀ ਹਟ ਸਕਦਾ ਸੀ, ਜੇਕਰ ਮਨੁੱਖ ਨੂੰ ਪੂਰਨ ਪ੍ਰਕਾਸ਼ ਮਿਲ ਸਕਦਾ। ਇਸ ਕਰਕੇ ਥੱਕੇ ਹੋਏ ਮਨੁੱਖ ਨੇ ਪੂਰਨ ਚਾਨਣ ਲਈ ਪੁਕਾਰ ਕੀਤੀ, ਇਹ ਪੁਕਾਰ ਰਾਜਨੀਤਿਕ ਖੇਤਰ ਵਿਚ ਮਜ਼ਲੂਮ ਰਿਆਇਆ ਦੀ ਜ਼ਬਾਨ ਤੋਂ, ਸਮਾਜ ਵਿਚ ਕੁਚਲੇ ਹੋਏ ਸ਼ੂਦਰ ਤੇ ਤ੍ਰਿਸਕਾਰੀਆਂ ਹੋਈਆਂ ਇਸਤ੍ਰੀਆਂ ਦੀ ਜਿਹਬਾ ਤੋਂ ਅਤੇ ਧਾਰਮਕ ਮੰਡਲ ਵਿਚ ਰਸਹੀਣ ਕਰਮ-ਕਾਂਡ ਕਰ, ਥੱਕੇ ਹੋਏ ਜਗਿਆਸੂਆਂ ਦੇ ਮੁਖੋਂ ਨਿਕਲੀ। ਉਹ ਦਰਦ-ਭਰੀ ਸੀ, ਦਾਤਾ ਦੇ ਦਰ ਪੁੱਜੀ, ਨੂਰ ਨਾਨਕ ਹੋ ਚਮਕਿਆ ਤੇ ਜਿਨ੍ਹਾਂ ਦੇਖਿਆ ਉਹ ਕਹਿ ਉਠੇ, 'ਨਾਨਕ ਕਾਹਦਾ ਆਇਆ, ਪੂਰਨ ਨੂਰ ਆਇਆ ਹੈ।' ਤਾਰੇ ਮਾਤ ਪੈ ਗਏ ਤੇ ਉਨ੍ਹਾਂ ਬੜੀ ਨਿਮਰਤਾ ਨਾਲ ਆਪਣੇ ਛੋਟੇ ਛੋਟੇ ਚਾਨਣਾਂ ਨੂੰ ਇਸ ਸੂਰਜ ਦੇ ਚਾਨਣ ਵਿਚ ਮਿਲਾ ਦਿੱਤਾ। ਇਹ ਤੱਕ ਕੇ ਹੀ ਭਾਈ ਗੁਰਦਾਸ ਜੀ ਨੇ ਕਿਹਾ ਹੈ:

**ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ॥**

*—ਵਾਰ ੧, ਪਉੜੀ ੨੭*

ਭਾਵੇਂ ਕਿਸੇ ਪ੍ਰਮਾਣਿਕ ਪੁਸਤਕ ਵਿਚ ਨਹੀਂ ਸੀਂ ਲਿਖਿਆ ਹੋਇਆ, ਪਰ ਇਸ ਪੂਰਨ ਨੂਰ ਦੇ ਆਉਣ ਦੀ ਗਵਾਹੀ ਭਾਈ ਗੁਰਦਾਸ ਤੋਂ ਪਹਿਲਾਂ ਕਈਆਂ ਨੇ ਦਿੱਤੀ ਸੀ, ਲਿਖਿਆ ਹੈ:

**ਇਹ ਤਲਵੰਡੀ ਦੀ ਦੌਲਤ, ਦਾਈ ਨੇ ਜੱਗ ਨੂੰ ਸੁਣਾਇਆ ਹੈ।**
**ਇਹ ਪਾਂਧੇ, ਇਹੀ ਮੁੱਲਾਂ, ਇਹੀ ਰਾਏ ਨੇ ਅਲਾਇਆ ਹੈ।**
**ਇਹ ਸੁਲਤਾਨਪੁਰ ਕਾਜ਼ੀ ਦੇ ਦੌਲਤ ਖ਼ਾਂ ਮਨਾਇਆ ਹੈ।**
**ਇਹ ਗੀਤ ਬੀਬੀ ਨਾਨਕੀ ਜੀ ਨੇ ਭੀ ਗਾਇਆ ਹੈ।**
**ਇਹੋ ਲਾਲੋ ਨੇ ਭਾਗੋ ਨੂੰ ਸੁਣਾ ਕੇ ਕੀਤਾ ਬਾਲਾ ਹੈ।**
**ਗੁਰੂ ਨਾਨਕ ਦੇ ਆਵਣ ਤੇ ਹੋਇਆ ਜੱਗ ਵਿਚ ਉਜਾਲਾ ਹੈ।**

ਕੇਵਲ ਭਾਈ ਜੀ ਤੋਂ ਪਹਿਲਾਂ ਹੀ ਇਹ ਗਵਾਹੀ ਨਹੀਂ ਸੀ ਦਿੱਤੀ ਗਈ, ਸਗੋਂ ਮਗਰੋਂ ਭੀ ਦੇਖਣ ਵਾਲਿਆਂ ਨੇ ਇਸ ਨੂੰ ਦੁਹਰਾਇਆ ਹੈ:

**ਬਾਖ਼ੁਦਾ ਆ ਨਾਨਕੇ ਬਾਖ਼ੁਦਾ, ਤੂੰ ਖ਼ੁਦਾ ਕਾ ਖ਼ਾਸ ਔਤਾਰ ਥਾ।**
**ਤੂੰ ਬਰੰਗੇ ਨੂਰ ਹੂਆ ਅਯਾਂ, ਜਬ ਜ਼ਮਾਨਾ ਤੀਰਾ ਔ ਤਾਰ ਥਾ।**

ਇਸ ਪੂਰਨ ਨੂਰ ਦੀ ਲੋੜ ਹੀ ਜਗਤ-ਜੀਵਨ ਲਈ ਲਾਜ਼ਮੀ ਸੀ ਤੇ ਇਸੇ ਨੂੰ ਹੀ ਅਸੀਂ ਗੁਰੂ-ਪ੍ਰਕਾਸ਼ ਦੀ ਲੋੜ ਕਹਿੰਦੇ ਹਾਂ।

# ਜਗਤ ਗੁਰ ਬਾਬਾ

ਗੀਤਾ ਵਿਚ ਭਗਵਾਨ ਦਾ ਕਿਹਾ ਹੋਇਆ, ਜਗਤ-ਇਤਿਹਾਸ ਵਿਚ ਸੋਲ੍ਹਾਂ ਆਨੇ ਪੂਰਾ ਉਤਰਿਆ ਹੈ ਕਿ ਠੀਕ ਹੀ ਜਦੋਂ ਜਦੋਂ ਧਰਮ ਦੀ ਗਿਲਾਨ ਹੋਈ ਹੈ, ਉਹ ਸੰਤਾਂ ਦੀ ਮਦਦ ਤੇ ਦੁਸ਼ਟਾਂ ਦੇ ਸੰਘਾਰ ਲਈ ਅਵਤਾਰ ਲੈ ਕੇ ਉਤਰਦਾ ਰਿਹਾ ਹੈ। ਇਹੀ ਕਾਰਨ ਹੈ ਕਿ ਹਰ ਸਮੇਂ ਦੇਸ਼ ਦੇ ਇਤਿਹਾਸ ਵਿਚ ਇਹੋ ਜਿਹੀਆਂ ਮਹਾਨ ਹਸਤੀਆਂ ਦੇ ਜ਼ਿਕਰ ਆਏ ਹਨ, ਜਿਨ੍ਹਾਂ ਨੇ ਮਨੁੱਖ ਜਾਤੀ ਨੂੰ ਉੱਚਿਆਂ ਚੁੱਕਣ ਦੇ ਯਤਨ ਕੀਤੇ, ਜੋ ਆਪਣੇ ਸੁਖ ਤਿਆਗ ਦੂਜਿਆਂ ਲਈ ਜੀਊਂਦੇ ਰਹੇ। ਬਜ਼ੁਰਗਾਂ ਦੀ ਇਹ ਸ਼੍ਰੇਣੀ ਦੋ ਹਿੱਸਿਆਂ ਵਿਚ ਵੰਡੀ ਜਾ ਸਕਦੀ ਹੈ। ਇਕ ਉਹ ਜਿਨ੍ਹਾਂ ਨੇ ਇਨਸਾਨਾਂ ਦੀ ਦਿਮਾਗ਼ੀ ਅਗਵਾਈ ਕੀਤੀ ਹੈ ਤੇ ਦੂਜੇ ਉਹ ਜਿਨ੍ਹਾਂ ਨੇ ਦਿਲਾਂ ਨੂੰ ਨੂਰ ਦਿੱਤਾ ਹੈ। ਪਹਿਲੀ ਸ਼੍ਰੇਣੀ ਨੇ ਜਗਤ ਲਈ ਨਵੀਆਂ ਸੋਚਾਂ ਸੋਚ ਕੇ ਕਾਢਾਂ ਕੱਢੀਆਂ, ਉਨ੍ਹਾਂ ਫ਼ਲਸਫ਼ੇ ਤੇ ਵਿਗਿਆਨ ਦੀਆਂ ਉੱਚੀਆਂ ਰਮਜ਼ਾਂ ਤੇ ਕਾਢਾਂ ਭਾਰੀ ਮਿਹਨਤ ਕਰ ਕੇ ਕੱਢੀਆਂ ਤੇ ਲੋਕਾਂ ਦੇ ਅੱਗੇ ਰਖੀਆਂ, ਜਿਸ ਕਰਕੇ ਉਨ੍ਹਾਂ ਦਾ ਲੋਕਾਂ 'ਤੇ ਸਿੱਕਾ ਬੈਠ ਗਿਆ। ਲੋਕ ਜ਼ਿਹਨੀ ਤੌਰ 'ਤੇ ਉਨ੍ਹਾਂ ਦੀ ਦੱਸੀ ਹੋਈ ਤਾਲੀਮ ਦੇ ਮਗਰ ਲੱਗ, ਸੋਚ ਮੰਡਲ ਵਿਚੋਂ ਉਨ੍ਹਾਂ ਦੇ ਪੈਰੋਕਾਰ ਬਣ ਗਏ। ਅਜਿਹੇ ਲੋਕਾਂ ਨੂੰ ਪੰਡਿਤ, ਫ਼ਲਸਫ਼ੀ ਜਾਂ ਹੱਕੀ ਆਖਿਆ ਜਾਂਦਾ ਹੈ। ਮਨੁੱਖ ਸ਼੍ਰੇਣੀ ਵਿਚ ਇਹ ਲੋਕ ਭਾਰੇ ਸਤਿਕਾਰ ਦੇ ਅਧਿਕਾਰੀ ਹਨ। ਜਦ ਤਕ ਦੁਨੀਆ ਰਹੇਗੀ, ਇਨ੍ਹਾਂ ਦਾ ਮਾਣ ਕੀਤਾ ਜਾਂਦਾ ਰਹੇਗਾ। ਦੂਜੀ ਸ਼੍ਰੇਣੀ ਉਹ ਹੈ ਜੋ ਦਿਮਾਗ਼ਾਂ ਦੀ ਥਾਂ ਦਿਲ ਦੀ ਦੁਨੀਆ ਨੂੰ ਪ੍ਰਫੁਲਤ ਕਰਦੀ ਰਹੀ ਹੈ, ਉਹ ਆਪਣੇ ਦਿਲ ਨੂੰ ਲੋਕਾਂ ਦੇ ਦਰਦ ਤੇ ਪਿਆਰ ਨਾਲ ਭਰ ਲੈਂਦੇ ਤੇ ਪੰਘਰੇ ਹੋਏ ਦਿਲ ਨੂੰ ਹੰਝੂਆਂ ਰਾਹੀਂ ਵਰਸਾ ਕੇ ਲੋਕਾਂ ਦੀਆਂ ਤਕਦੀਰਾਂ ਦੇ ਬਾਗ਼ਾਂ ਨੂੰ ਸਰਸਬਜ਼ ਕਰਦੇ ਹਨ, ਉਹ ਆਪਣੇ ਦਿਲ-ਖੇੜੇ ਦੂਜਿਆਂ ਨੂੰ ਮਹਿਕਾਣ ਲਈ ਵੰਡ ਦੇਂਦੇ ਹਨ। ਉਹ ਆਪਣੇ ਹਿਰਦੇ-ਮੰਦਰ ਵਿਚ ਪ੍ਰੇਮ ਦੀ ਜਵਾਲਾ ਪ੍ਰਫੁਲਤ ਕਰਦੇ ਤੇ ਉਸਦੀ ਜੋਤ ਤੋਂ ਜੋਤ ਜਗਾ, ਦੂਜਿਆਂ ਦੇ ਮਨ-ਮੰਦਰਾਂ ਵਿਚ ਉਜਾਲਾ ਕਰਦੇ ਹਨ; ਉਹ ਆਪਣਾ ਕੁਝ ਨਹੀਂ ਰਖਦੇ, ਸਭ ਕੁਝ ਬਿਗਾਨਿਆਂ ਨੂੰ ਦੇ ਦੇਂਦੇ ਹਨ। ਇਸ ਲਈ ਉਨ੍ਹਾਂ ਦਾ ਟਿਕਾਣਾ ਭੀ ਲੋਕਾਂ ਦੇ ਦਿਲਾਂ 'ਚ ਹੀ ਹੁੰਦਾ ਹੈ। ਉਨ੍ਹਾਂ ਦੀ ਦਾਤ ਤੋਂ ਵਰੋਸਾਏ ਹੋਏ ਮੁਰੀਦ ਉਨ੍ਹਾਂ ਨੂੰ ਆਪਣੇ ਮਨ-ਮੰਦਰ ਦਾ ਦੇਵ ਬਣਾ ਅਤੇ ਹਿਰਦੇ ਤਖ਼ਤ 'ਤੇ ਬਿਠਾ, ਉਨ੍ਹਾਂ ਦੀ ਪੂਜਾ ਕਰਦੇ ਹਨ। ਭਾਵੇਂ ਪਹਿਲੀ ਸ਼੍ਰੇਣੀ ਭੀ ਬੜੀ ਉੱਚੀ ਤੇ ਸਤਿਕਾਰਯੋਗ ਹੈ, ਪਰ ਦੂਜੀ ਦਾ ਰੁਤਬਾ ਉਸ ਤੋਂ ਭੀ ਉਚੇਰਾ ਹੈ। ਕਿਉਂਕਿ ਜੀਵਨ ਦੀ ਯਾਤਰਾ ਵਿਚ ਭਾਵੇਂ ਬੁੱਧੀ ਨੂੰ ਖ਼ਾਸ ਥਾਂ ਪ੍ਰਾਪਤ ਹੈ, ਪਰ ਦਿਲ ਦਾ ਮੁਕਾਮ ਬਹੁਤ ਉੱਚਾ ਹੈ। ਜਦ ਦਿਲ ਦਰਿਆ ਵਿਚ ਕਾਂਗਾਂ ਆਉਂਦੀਆਂ ਹਨ ਤਾਂ ਜਜ਼ਬਾਤ ਦੇ ਉਛਾਲਿਆਂ ਵਿਚ ਬੁੱਧੀ ਬਹੁਤ ਵਾਰੀ ਕਮਜ਼ੋਰ ਜਿਹੀ ਕਿਸ਼ਤੀ ਵਾਂਗ ਡੋਲ ਕੇ ਰਹਿ

ਜਾਂਦੀ ਹੈ, ਜਿਵੇਂ ਕਿਸੇ ਦਰਿਆ ਦੇ, ਭਾਦਰੋਂ ਦੇ ਕਪਰਾਂ ਵਿਚ ਭੰਵਰਾਂ ਦੇ ਕਾਬੂ ਆ ਗਈ ਹੋਵੇ। ਜੀਵਨ ਦੀ ਸਾਧਾਰਨ ਤੇ ਸਰਲ ਕਿਰਿਆ ਵਿਚ ਤਾਂ ਬੁੱਧੀ ਅਗਵਾਈ ਕਰਦੀ ਹੈ ਪਰ ਮੁਸ਼ਕਲਾਂ ਤੇ ਭੀੜਾਂ ਵਿਚ ਇਹ ਸੋਹਲ ਜਿੰਦੜੀ ਘਾਬਰ ਜਾਂਦੀ ਹੈ। ਤਦ ਦਿਲ ਦੇ ਉਛਾਲ ਹੀ ਮਨੁੱਖ ਨੂੰ ਪਾਰ ਲੰਘਾਂਦੇ ਹਨ। ਪੁਰਾਣੀਆਂ ਲਿਖਤਾਂ ਵਿਚ ਇਸ ਦਾ ਬੜਾ ਸੁੰਦਰ ਉਦਾਹਰਣ ਆਇਆ ਹੈ ਕਿ ਜਿਸ ਵਕਤ ਨਮਰੂਦ ਨੇ ਇਬਰਾਹੀਮ ਨੂੰ ਭਖਦੇ ਅੰਗਾਰਾਂ ਦੀ ਸੇਜਾ 'ਤੇ ਟੁਰਨ ਲਈ ਕਿਹਾ, ਇਬਰਾਹੀਮ ਤਾਂ ਤਿਆਰ ਹੋ ਗਿਆ, ਪਰ ਬੁੱਧੀਵਾਨ ਲੱਗੇ ਰੋਕਾਂ ਪਾਣ। ਹੁਣ ਬੁੱਧੀ ਤੇ ਇਸ਼ਕ, ਜੋ ਦਿਲ ਦਾ ਜੌਹਰ ਹੈ, ਲੱਗਾ ਝਗੜਾ ਹੋਣ। ਬੁੱਧੀ ਨੇ ਕਿਹਾ—ਸੜ ਮਰੇਂਗਾ। ਦਿਲ ਨੇ ਕਿਹਾ—ਨਹੀਂ, ਕੁੰਦਨ ਹੋਵੇਂਗਾ। ਜੇ ਕਦੀ ਬੁੱਧੀ ਦਾ ਜ਼ੋਰ ਪੈ ਜਾਂਦਾ, ਤਾਂ ਸਾਰੀ ਗੱਲ ਹੀ ਗਈ ਆਈ ਸੀ। ਭਲਾ ਹੋਇਆ ਕਿ ਦਿਲ ਦੇ ਬਣ ਆਈ ਤੇ ਅੱਜ ਤਕ ਉਸਦੀ ਫ਼ਤਹਿ ਦਾ ਕਥਨ ਲੋਕਾਂ ਦੀ ਜ਼ਬਾਨ 'ਤੇ ਚਲਿਆ ਆਉਂਦਾ ਹੈ। ਕਵੀ ਨੇ ਕੇਹਾ ਸੁੰਦਰ ਕਿਹਾ ਹੈ:

**ਬੇਖ਼ਤਰ ਕੂਦ ਪੜਾ ਆਤਿਸ਼ੇ ਨਮਰੂਦ ਮੇਂ ਇਸ਼ਕ,**
**ਅਕਲ ਹੈ ਮਹਵੇ ਤਮਾਸ਼ਾ-ਏ ਲਬਿ ਬਾਮ ਅਭੀ।**

ਸੋ ਇਨਸਾਨ ਦੀ ਆਖ਼ਰੀ ਕਾਮਯਾਬੀ ਦਾ ਜ਼ਾਮਨ ਦਿਲ ਇਸ ਸ਼੍ਰੇਣੀ ਦੇ ਰਾਹੀਂ ਚਮਕ ਪੈਂਦਾ ਹੈ। ਇਨ੍ਹਾਂ ਨੂੰ ਅਵਤਾਰ, ਪੈਗ਼ੰਬਰ ਜਾਂ ਗੁਰੂ ਆਖਦੇ ਹਨ। ਦਿਲਾਂ ਦੇ ਵੈਦ ਹੋਣ ਕਰਕੇ ਇਨ੍ਹਾਂ ਦਾ ਰੁਤਬਾ ਦਿਮਾਗ਼ਾਂ ਦੇ ਆਗੂ ਵਿਗਿਆਨਕਾਂ ਤੇ ਫ਼ਿਲਾਸਫ਼ਰਾਂ ਤੋਂ ਸਦਾ ਹੀ ਉਚੇਰਾ ਰਿਹਾ ਹੈ।



ਸੰਸਾਰ ਦੀ ਇਸ ਬਾਜ਼ੀਗਰੀ ਵਿਚ, ਜਿਸ ਵਿਚ ਮਨੁੱਖ ਦੀ ਪ੍ਰੀਤ ਦਾ ਇਮਤਿਹਾਨ ਹੋ ਰਿਹਾ ਹੈ, ਮਾਇਆ ਦਾ ਭੀ ਬੜਾ ਜ਼ੋਰ ਹੈ। ਇਹ ਆਪਣੇ ਹਾਵ-ਭਾਵ ਤੇ ਨਾਜ਼-ਨਖ਼ਰਿਆਂ ਨਾਲ ਸਾਧਾਰਨ ਮਨੁੱਖਾਂ ਨੂੰ ਹੀ ਨਹੀਂ ਭਰਮਾਂਦੀ, ਸਗੋਂ ਕਈ ਵੇਰ ਰਿਸ਼ੀਆਂ ਮੁਨੀਆਂ, ਪੀਰ-ਪੈਗ਼ੰਬਰਾਂ, ਵਲੀਆਂ, ਕੁਤਬਾਂ ਤੇ ਗ਼ੌਸਾਂ ਨੂੰ ਭੀ ਆਪਣੇ ਮਗਰ ਲਾ ਲੈਂਦੀ ਹੈ। ਇਸਦੇ ਮੁਤੱਲਕ ਪਰਮ ਸੰਤ ਕਬੀਰ ਜੀ ਨੇ ਕਿਹਾ ਹੈ:

**ਸਰਪਨੀ ਤੇ ਊਪਰਿ ਨਹੀ ਬਲੀਆ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥**

*—ਆਸਾ ਇਕਤੁਕੇ ੪, ਪੰਨਾ ੪੮੦*

ਇਸੇ ਹੀ ਭਾਵ ਨੂੰ ਇਕ ਥਾਂ ਇਉਂ ਦੱਸਦੇ ਹਨ:

**ਇਨਿ ਮਾਇਆ ਜਗਦੀਸ ਗੁਸਾਈ, ਤੁਮ੍ਰੇ ਚਰਨ ਬਿਸਾਰੇ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥੧॥ਰਹਾਉ॥**

*—ਬਿਲਾਵਲੁ ਭਗਤ ਕਬੀਰ, ਪੰਨਾ ੮੫੭*

ਇਸ ਮਾਇਆ ਦੇ ਪ੍ਰਬਲ ਜ਼ੋਰ ਅੱਗੇ ਪੇਸ਼ ਜਾਣੀ ਬੜੀ ਔਖੀ ਹੈ। ਇਹੀ ਕਾਰਨ ਹੈ ਕਿ ਇਸ ਦੀਆਂ ਚੋਟਾਂ ਨਾਲ ਡਿੱਗੇ ਹੋਏ ਮਨੁੱਖਾਂ ਨੂੰ ਤੱਕ ਕੇ ਸਤਿ ਪੁਰਖਾਂ ਨੇ ਨਫ਼ਰਤ ਨਹੀਂ ਕੀਤੀ, ਸਗੋਂ ਤਰਸ ਖਾਧਾ ਹੈ। ਜਦ ਸੰਤ ਕਬੀਰ ਜੈਸੇ ਮਹਾਤਮਾ ਵੀ, ਜਿਨ੍ਹਾਂ ਨੇ ਕਿ ਮਾਇਆ ਦਾ ਸਖ਼ਤ ਮੁਕਾਬਲਾ ਕੀਤਾ ਹੈ ਤੇ ਓੜਕ:

ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥

*—ਆਸਾ ਭਗਤ ਕਬੀਰ, ਪੰਨਾ ੪੭੬*

ਦੀ ਅਵਸਥਾ ਨੂੰ ਪੁੱਜੇ ਹਨ, ਇਹ ਕਹਿਣ 'ਤੇ ਮਜਬੂਰ ਹੋਏ ਹਨ ਕਿ ਹੇ ਜਗਦੀਸ਼ ਗੁਸਾਈਂ! ਇਸਦੇ ਅੱਗੇ ਜਨ ਦੀ ਕੋਈ ਪੇਸ਼ ਨਹੀਂ ਜਾਂਦੀ, ਉਹ ਕੀ ਕਰਨ? ਚੁਨਾਂਚਿ ਇਤਿਹਾਸ ਨੂੰ ਵਾਚਿਆਂ ਵੀ ਪਤਾ ਲੱਗਦਾ ਹੈ ਕਿ ਇਸ ਮਾਇਆ ਨੇ ਆਪਣਾ ਹਮਲਾ ਬੜੇ ਬੜੇ ਰਿਸ਼ੀਆਂ-ਮੁਨੀਆਂ, ਵਲੀਆਂ, ਪੈਗੰਬਰਾਂ ਤੇ ਗੁਰੂਆਂ 'ਤੇ ਭੀ ਕੀਤਾ ਹੈ, ਤੇ ਜਦੋਂ ਉਨ੍ਹਾਂ ਨੇ ਮਜ਼ਬੂਤ ਦਿਲ ਨਾਲ ਇਸਦਾ ਮੁਕਾਬਲਾ ਕਰ ਕੇ ਇਸ ਦੇ ਜਾਲ ਨੂੰ ਤੋੜਿਆ ਤਾਂ ਇਹ ਆਪਣੀ ਕੁਝ ਪੇਸ਼ ਜਾਂਦੀ ਨਾ ਵੇਖ, ਸੱਚ ਵਿਚ ਹੀ ਸੱਚ ਦਾ ਮਦ ਬਣ ਕੇ ਰਲ ਗਈ। ਇਸਦਾ ਇਹ ਛਲ, ਆਪਣਾ ਕੰਮ ਕਰ ਗਿਆ। ਕੂੜਿਆਰ ਤਾਂ ਇਸਦੇ ਹਉਂ ਦੇ ਜਾਲ ਵਿਚ ਫਸੇ ਹੋਏ ਹੀ ਸਨ, ਪਰ ਇਸ ਛਲ ਕਰਕੇ 'ਹਉ ਵਿਚਿ ਸਚਿਆਰੁ' ਵੀ ਫਸ ਗਏ। ਇਸ ਸੱਚ ਦੀ ਹਉਂ ਤੋਂ ਸੰਪ੍ਰਦਾਈ ਪਖ ਸ਼ੁਰੂ ਹੋ ਗਿਆ। ਫ਼ਿਰਕਿਆਂ ਵਿਚ ਵੰਡੀਆਂ ਪੈਣ ਲੱਗੀਆਂ। ਕੁਨਾਲੀ ਹੇਠ ਚੰਦ ਨੂੰ ਛੁਪਾਣ ਵਾਂਗ ਸੱਚ ਤੇ ਨੇਕੀ ਭੀ ਖ਼ਾਸ ਜਮਾਤਾਂ ਦਾ ਵਿਰਸਾ ਇਕਰਾਰ ਦਿੱਤੀ ਜਾਣ ਲੱਗੀ। ਜਿਸ ਤੋਂ ਦੂਈ ਪੈਦਾ ਹੋਈ, ਤੇ ਦੂਈ ਕਰਕੇ ਦੂਜਿਆਂ ਤੋਂ ਗਿਲਾਨੀ। ਗੁਰੂ ਤਾਂ ਸਭ ਬਣ ਬੈਠੇ, ਖ਼ਾਸ ਖ਼ਾਸ ਸੰਪ੍ਰਦਾਵਾਂ ਦੇ; ਜੀਵਨ-ਪੰਧ ਵਿਚ ਰੌਸ਼ਨੀ ਕਰਨ ਲਈ ਹੱਥਾਂ ਵਿਚ ਆਤਮ-ਚਾਨਣ ਦੀਆਂ ਜਗਦੀਆਂ ਮਸ਼ਾਲ ਤਾਂ ਲੈ ਲਈਆਂ, ਪਰ ਮਗਰ ਟੁਰਨ ਵਾਲਿਆਂ ਦੀਆਂ ਵੰਡੀਆਂ ਪਾ ਬੈਠੇ। ਜਲਵੇ ਤਾਂ ਵੇਖੇ, ਪਰ ਉਨ੍ਹਾਂ ਦਾ ਪ੍ਰਕਾਸ਼ ਮਨੁੱਖ-ਮਾਤਰ ਦੀ ਥਾਂ ਆਪਣੀ ਜਮਾਇਤ ਲਈ ਹੀ ਮਖ਼ਸੂਸ ਕਰ ਬੈਠੇ! ਇਸਦੇ ਪ੍ਰਮਾਣ ਬਹੁਤ ਮਿਲਦੇ ਹਨ। ਮੂਸਾ ਨੇ ਯਹੋਵਾ ਖ਼ੁਦਾ ਦੀ ਬੰਦਗੀ ਕਰ ਕੇ ਉਸ ਤੋਂ ਬਖ਼ਸ਼ਿਸ਼ਾਂ ਤਾਂ ਬਹੁਤ ਪ੍ਰਾਪਤ ਕੀਤੀਆਂ, ਪਰ ਅਗਾਂਹ ਖ਼ੁਦਾ ਦੇ ਸਾਰੇ ਬੰਦਿਆਂ ਨੂੰ ਵੰਡਣ ਦੀ ਥਾਂ, ਉਨ੍ਹਾਂ ਨੂੰ ਸਿਰਫ਼ ਆਪਣੀ ਹੀ ਕੌਮ ਦਾ ਵਿਰਸਾ ਬਣਾ ਦਿੱਤਾ। ਮਸੀਹ ਨੇ ਆਪਣੇ ਆਪ ਨੂੰ ਰੱਬ ਦਾ ਪੁੱਤਰ ਦੱਸਿਆ, ਇਹ ਕੋਈ ਅਲੋਕਾਰ ਗੱਲ ਨਹੀਂ ਸੀ, ਪਰ ਇਕਲੌਤੇ ਪੁੱਤਰ ਨੇ ਮਿਹਰਬਾਨ ਪਿਤਾ ਤੋਂ ਅਸਮਾਨੀ ਬਾਦਸ਼ਾਹਤ ਦੀਆਂ ਕੁੰਜੀਆਂ ਸੰਭਾਲ ਲਈਆਂ ਤਾਂ ਰਹਿਮਤ ਦੇ ਦਰਵਾਜ਼ੇ ਮਨੁੱਖ-ਮਾਤਰ ਦੀ ਥਾਂ, ਇਕ ਖ਼ਾਸ ਸ਼੍ਰੇਣੀ ਲਈ ਹੀ ਖੁਲ੍ਹੇ ਰਹਿਣ ਦਿੱਤੇ ਤੇ ਬਾਕੀ ਦਿਆਂ ਨੂੰ ਅੰਦਰ ਵਾੜਨ ਤੋਂ ਜਵਾਬ ਦੇ ਦਿੱਤਾ। ਅੰਜੀਲ ਵਿਚ ਇਸ ਚੀਜ਼ ਦਾ ਜ਼ਿਕਰ ਆਉਂਦਾ ਹੈ ਕਿ ਜਦ ਰੋਗੀਆਂ ਨੂੰ ਆਪਣੀ ਛੋਹ ਲਾਲ ਰਾਜ਼ੀ ਕਰਨਹਾਰ ਵੈਦ ਮਸੀਹ ਨੇ ਮੋਅਜਜ਼ੇ ਰਾਹੀਂ ਆਪਣੇ ਆਪ ਨੂੰ ਖ਼ੁਦਾ ਦਾ ਪੁੱਤਰ ਹੋਣ ਦਾ ਨਿਸ਼ਚਾ ਲੋਕਾਂ ਨੂੰ ਕਰਾ ਦਿੱਤਾ ਸੀ, ਤਾਂ ਇਕ ਨਸਰਾਨੀ ਔਰਤ ਨੇ ਆਪਣੀ ਬੀਮਾਰ ਕੁੜੀ ਨੂੰ ਕਿਹਾ ਕਿ ਤੂੰ ਭੀ ਖ਼ੁਦਾਵੰਦ ਦਾ ਪੱਲਾ ਪਕੜ ਲੈ ਤਾਂ ਜੁ ਤੇਰਾ ਰੋਗ ਹਟੇ ਤੇ ਤੂੰ ਰਾਜ਼ੀ ਹੋ ਜਾਵੇਂ। ਜਦੋਂ ਲਾਚਾਰ ਬੀਮਾਰ ਨੇ ਮਸੀਹ ਦਾ ਪੱਲਾ ਫੜਿਆ ਤਾਂ ਈਸਾ ਨੇ ਭੌਂ ਕੇ ਪੁੱਛਿਆ ਕਿ ਮੈਨੂੰ ਕਿਸ ਨੇ ਛੋਹਿਆ ਹੈ, ਮੇਰੇ ਵਿਚੋਂ ਰੋਗ-ਨਾਸ਼ਕ ਸ਼ਕਤੀ ਜ਼ਾਇਆ ਹੋਈ ਹੈ। ਉਸਦੇ ਸ਼ਾਗਿਰਦਾਂ ਨੇ ਕਿਹਾ ਕਿ ਸਾਨੂੰ ਤਾਂ ਪਤਾ ਨਹੀਂ। ਤਦ ਉਸ ਨਸਰਾਨੀ ਔਰਤ ਨੇ ਕਿਹਾ ਕਿ ਪ੍ਰਭੂ! ਮੇਰੀ ਬੀਮਾਰ ਬੱਚੀ ਨੇ ਤੇਰਾ ਦਾਮਨ ਛੋਹਿਆ ਹੈ। ਇਹ ਸੁਣ ਕੇ ਮਸੀਹ ਨੇ ਹਿੜਕਦਿਆਂ ਹੋਇਆਂ ਕਿਹਾ, "ਮੈਂ ਸਿਰਫ਼ ਇਸਰਾਈਲੀ ਕੌਮ ਲਈ ਹਾਂ, ਦੂਜਿਆਂ ਲਈ ਨਹੀਂ; ਮੈਂ ਆਪਣੇ

ਬੱਚਿਆਂ ਦੀ ਰੋਟੀ ਕੁੱਤਿਆਂ ਅੱਗੇ ਨਹੀਂ ਪਾਣਾ ਚਾਹੁੰਦਾ।" ਭਾਵੇਂ ਬਣਤਰ ਵਿਚ ਤਾਂ ਅਜੇਹੀ ਨਹੀਂ, ਪਰ ਭਾਵ ਵਿਚ ਅਜੇਹੀ ਹੀ ਇਕ ਸਾਖੀ ਉਸ ਮਹਾਂ ਪੁਰਖ ਦੇ ਜੀਵਨ ਵਿਚ ਆਉਂਦੀ ਹੈ, ਜਿਸ ਨੇ ਆਪਣੀ ਹਿਦਾਇਤ ਦੇ ਨੂਰ ਨਾਲ ਅਰਬ ਦੀ ਗੁਮਰਾਹ ਕੌਮ ਨੂੰ ਸਿੱਧਾ ਰਸਤਾ ਦੱਸਿਆ, ਜਿਸਦਾ ਜੀਵਨ ਮਨੁੱਖੀ ਇਤਿਹਾਸ ਵਿਚ ਬੜਾ ਚਮਕਦਾ ਹੈ, ਉਨ੍ਹਾਂ ਦਾ ਨਾਮ ਮੁਹੰਮਦ ਸਾਹਿਬ ਸੀ।

ਅੱਜ ਸੰਸਾਰ ਦੇ ਪੰਤਾਲੀ ਕ੍ਰੋੜ ਮੁਸਲਮਾਨ ਕਿਆਮਤ ਵਾਲੇ ਦਿਨ (ਪਰਮੇਸ਼ਰ ਨੂੰ ਨੇਕੀ ਬਦੀ ਦਾ ਹਿਸਾਬ ਦੇਣ ਦਾ ਦਿਨ) ਉਨ੍ਹਾਂ ਦੀ ਸ਼ਿਫ਼ਾਇਤ 'ਤੇ ਭਰੋਸਾ ਰੱਖਦੇ ਹਨ। ਉਸ ਜੀਵਨ ਵਿਚ ਭੀ ਸੰਪ੍ਰਦਾਇਕ ਵਰਤੋਂ ਦਿਸ ਆਉਂਦੀ ਹੈ ਤੇ ਉਹ ਵੀ ਕਿਸੇ ਸਾਧਾਰਨ ਵਿਅਕਤੀ ਨਾਲ ਵਰਤੀ ਹੋਈ ਨਹੀਂ, ਸਗੋਂ ਇਕ ਉਚੇਰੇ ਜੀਵਨ ਨਾਲ। ਲਿਖਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਪਿਤਾ ਉਨ੍ਹਾਂ ਦੀ ਮਾਸੂਮ ਉਮਰ ਵਿਚ ਹੀ ਚਲਾਣਾ ਕਰ ਗਏ ਸਨ ਤੇ ਉਨ੍ਹਾਂ ਦੀ ਪਾਲਣਾ ਉਨ੍ਹਾਂ ਦੇ ਚਾਚੇ ਤੇ ਹਜ਼ਰਤ ਅਲੀ ਦੇ ਪਿਤਾ ਅਬੂ ਤਾਲਿਬ ਸਾਹਿਬ ਨੇ ਕੀਤੀ ਸੀ। ਇਸ ਸੁਹਿਰਦ ਚਾਚੇ ਨੇ ਆਪਣੇ ਮਾਸੂਮ ਭਤੀਜੇ ਨੂੰ ਸਿਰਫ਼ ਪਾਲਿਆ ਹੀ ਨਹੀਂ, ਸਗੋਂ ਹਰ ਹਬੀਬ ਨੇ ਉਸਦੀ ਪੂਰੀ ਸਹਾਇਤਾ ਕੀਤੀ। ਇਥੋਂ ਤਕ ਕਿ ਜਦ ਮੱਕੇ ਦੇ ਕੁਰੈਸ਼ਾਂ, ਜੋ ਕਿ ਉਨ੍ਹਾਂ ਦੇ ਜਾਤ ਭਰਾ ਸਨ, ਮਜ਼ਬੀ ਮਤਭੇਦ ਕਰਕੇ ਮੁਹੰਮਦ ਸਾਹਿਬ ਨਾਲ ਭਾਈਚਾਰਕ ਨਾ-ਮਿਲਵਰਤਣ ਕੀਤਾ ਤੇ ਉਹ ਮੱਕਾ ਛੱਡ ਕੇ ਪਹਾੜਾਂ ਦੀਆਂ ਕੰਦਰਾਂ ਵਿਚ ਰਹਿਣ 'ਤੇ ਮਜਬੂਰ ਹੋ ਗਏ, ਤਾਂ ਭੀ ਅਬੂ ਤਾਲਿਬ ਸਾਹਿਬ ਨੇ ਇਨ੍ਹਾਂ ਦਾ ਸਾਥ ਨਾ ਛੱਡਿਆ, ਪਰ ਇਸ ਸਾਰੇ ਪਿਆਰ ਅਤੇ ਸੁਹਿਰਦਤਾ ਦੇ ਹੁੰਦੇ ਹੋਏ ਭੀ ਇਹ ਬਜ਼ੁਰਗ, ਮੁਸਲਮਾਨ ਨਹੀਂ ਸਨ ਹੋਏ, ਤੇ ਜਦੋਂ ਉਨ੍ਹਾਂ ਦਾ ਅੰਤਮ ਸਮਾਂ ਆਇਆ ਤਾਂ ਮੁਹੰਮਦ ਸਾਹਿਬ ਮਿਹਰਬਾਨ ਚਾਚੇ ਦੀ ਸੇਵਾ ਕਰਦੇ ਰਹੇ, ਤੇ ਜਦ ਉਨ੍ਹਾਂ ਦਾ ਅੰਤਮ ਸਮਾਂ ਨਜ਼ਦੀਕ ਆਇਆ ਤਾਂ ਆਪ ਨੇ ਉਨ੍ਹਾਂ ਵੱਲ ਵੇਖਿਆ ਤੇ ਆਪ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਪਏ। ਅਬੂ ਤਾਲਿਬ ਸਾਹਿਬ ਨੇ ਇਹ ਦੇਖ ਕੇ ਮੁਹੰਮਦ ਸਾਹਿਬ ਨੂੰ ਧੀਰਜ ਦਿੱਤੀ ਤੇ ਕਿਹਾ, "ਜਗਤ ਚਲਣੀ ਸਰਾਂਅ ਹੈ, ਫਿਰ ਮੇਰੇ ਚੱਲਣ 'ਤੇ ਅੱਥਰੂ ਵਹਾਣ ਦਾ ਕੀ ਲਾਭ, ਸਬਰ ਕਰੋ।" ਹਜ਼ਰਤ ਜੀ ਨੇ ਕਿਹਾ, "ਚਾਚਾ, ਮੈਂ ਤੁਹਾਡੀ ਮੌਤ ਦਾ ਗ਼ਮ ਨਹੀਂ ਕਰਦਾ, ਪਰ ਮੈਨੂੰ ਅਫ਼ਸੋਸ ਹੈ ਕਿ ਤੁਹਾਨੂੰ ਜੰਨਤ (ਸਵਰਗ) ਨਸੀਬ ਨਹੀਂ ਹੋਵੇਗੀ।" ਅਬੂ ਤਾਲਿਬ ਨੇ ਜੋਸ਼ ਵਿਚ ਆ ਕੇ ਕਿਹਾ, "ਕੀ ਤੈਨੂੰ ਚੇਤਾ ਹੈ ਕਿ ਮੈਂ ਕਿਤੇ ਜ਼ਿੰਦਗੀ ਵਿਚ ਜ਼ਨਾਹ ਕੀਤਾ ਹੈ, ਜੂਆ ਖੇਡਿਆ, ਸ਼ਰਾਬ ਪੀਤੀ ਹੈ, ਅਮਾਨਤ ਵਿਚ ਖ਼ਿਆਨਤ ਕੀਤੀ ਹੈ, ਲੈ ਕੇ ਨਹੀਂ ਦਿੱਤਾ, ਚੁਗ਼ਲੀ, ਬਖ਼ੀਲੀ ਜਾਂ ਹੋਰ ਕੋਈ ਪਾਪ ਕੀਤਾ ਹੈ ?" ਮੁਹੰਮਦ ਸਾਹਿਬ ਨੇ ਕਿਹਾ, "ਨਹੀਂ, ਚਾਚਾ, ਤੁਸੀਂ ਬੜੇ ਨੇਕ ਇਨਸਾਨ ਹੋ, ਤੁਹਾਡਾ ਜੀਵਨ ਬੁਰਿਆਈਆਂ ਤੋਂ ਬਹੁਤ ਉੱਚਾ ਰਿਹਾ ਹੈ।" "ਫਿਰ ਮੈਨੂੰ ਜੰਨਤ ਕਿਉਂ ਨਹੀਂ ਮਿਲੇਗੀ ?" ਅਬੂ ਤਾਲਿਬ ਸਾਹਿਬ ਨੇ ਕਿਹਾ। ਮੁਹੰਮਦ ਸਾਹਿਬ ਬੋਲੇ, "ਜੰਨਤ ਸਿਰਫ਼ ਮੋਮਨਾਂ ਲਈ ਹੈ ਤੇ ਤੁਸੀਂ ਮੁਸਲਮਾਨ ਨਹੀਂ ਹੋ।"

ਇਸੇ ਹੀ ਸੰਪ੍ਰਦਾਈ ਵਾਦ-ਵਿਵਾਦ ਨੇ ਰਾਮ-ਰਾਜ ਵਿਚ ਗ਼ਰੀਬ-ਮਾਰ ਕਰਾਈ। ਮਰਯਾਦਾ ਪ੍ਰਸ਼ੋਤਮ ਸ੍ਰੀ ਰਾਮ ਚੰਦਰ ਜੀ, ਜੋ ਆਪਣੇ ਪਿਤਾ ਦਾ ਵਚਨ ਪਾਲਣ ਲਈ ਰਾਜ ਤਿਆਗ ਕੇ ਬਨਵਾਸੀ ਹੋ ਗਏ, ਉਨ੍ਹਾਂ ਨੇ ਆਪਣੇ ਹੁਕਮ ਨਾਲ ਗ਼ਰੀਬ ਭਗਤ

ਸੰਭੂਕ ਨੂੰ ਸਿਰਫ਼ ਇਸ ਵਾਸਤੇ ਫਾਂਸੀ ਲਗਵਾ ਦਿੱਤਾ ਕਿ ਉਸਨੂੰ ਜਨਮ ਕਰਕੇ ਪ੍ਰਭੂ-ਭਗਤੀ ਦਾ ਅਧਿਕਾਰ ਨਹੀਂ ਸੀ। ਕਿਥੋਂ ਤਕ ਲਿਖਿਆ ਜਾਵੇ, ਕਥਾ ਲੰਬੀ ਹੈ ਤੇ ਸਮਾਂ ਥੋੜ੍ਹਾ ਹੈ, ਪਰ ਇਕੋ ਗੱਲ ਵਿਚ ਸਾਰੀ ਗੱਲ ਮੁੱਕਦੀ ਹੈ ਕਿ ਸੰਸਾਰ ਨੂੰ ਗੁਰੂ ਤਾਂ ਬਹੁਤ ਮਿਲੇ ਸਨ, ਪਰ ਸਨ ਉਹ ਸੰਪ੍ਰਦਾਈ ਗੁਰੂ, ਫ਼ਿਰਕਿਆਂ ਦੇ ਆਗੂ, ਸ਼੍ਰੇਣੀਆਂ ਦੇ ਰਹਿਬਰ ਤੇ ਜਮਾਇਤਾਂ ਦੇ ਰੂਹਾਨੀ ਉਸਤਾਦ! ਮਨੁੱਖ-ਮਾਤਰ ਦਾ ਜ਼ੁੰਮਾ ਕੋਈ ਨਹੀਂ ਸੀ ਲੈਂਦਾ।

ਆਚਾਰਯ ਗੁਰੂ ਦੇ ਸੰਪ੍ਰਦਾਇਕ ਭਾਵਾਂ ਦਾ ਅਸਰ ਸ਼੍ਰੇਣੀਆਂ 'ਤੇ ਪੈਣਾ ਕੁਦਰਤੀ ਸੀ, ਜੋ ਉਨ੍ਹਾਂ ਦੇ ਹਿਰਦਿਆਂ ਵਿਚ ਬੀਜ ਰੂਪ ਸੀ ਤੇ ਉੱਮਤਾਂ ਦੇ ਹਿਰਦਿਆਂ ਵਿਚ ਬਣ-ਰੂਪ ਹੋ ਫੁੱਲਿਆ, ਕੰਡਿਆਲੀ ਵਾਂਗ ਈਮਾਨਾਂ ਦੀਆਂ ਫ਼ਸਲਾਂ ਵਿਚ ਫੈਲ ਗਿਆ, ਤੇ ਲੱਗਾ ਚੁਭਣ ਸੁਜਾਨ ਹਿਰਦਿਆਂ ਨੂੰ। ਇਸ ਤੋਂ ਇਤਨੀ ਉਪਰਾਮਤਾ ਹੋਈ ਕਿ ਉਨ੍ਹਾਂ ਨੇ ਖੁਲ੍ਹਮ-ਖੁਲ੍ਹਾ ਇਸਦੀ ਵਿਰੋਧਤਾ ਕੀਤੀ। ਇਸ ਭੇਦ-ਭਾਵ ਤੋਂ ਹੀ, ਜਿਸਨੂੰ ਕਿ ਮਜ਼੍ਹਬੀ ਤਅੱਸਬ ਕਹਿੰਦੇ ਹਨ, ਅੱਕ ਕੇ ਸੰਤਾਂ ਨੇ ਬਗ਼ਾਵਤ ਕਰ ਦਿੱਤੀ, ਚੁਨਾਂਚਿ ਸੰਤ ਕਬੀਰ ਨੇ ਪੁਕਾਰ ਕੇ ਕਹਿ ਦਿੱਤਾ:

**ਨਾ ਹਮ ਹਿੰਦੂ ਨ ਮੁਸਲਮਾਨ॥** —*ਭੈਰਉ ਮ: ੫, ਪੰਨਾ ੧੧੩੬*

ਇਸੇ ਤਰ੍ਹਾਂ ਹੀ ਪਰਮ ਸੰਤ ਸ਼ਮਸ ਤਬਰੇਜ਼ ਜੀ ਨੇ ਨਾਹਰਾ ਮਾਰਿਆ ਤੇ ਕਿਹਾ:

**ਚਿ ਤਦਬੀਰ ਐ ਮੁਸਲਮਾਨਾਂ, ਕਿ ਮਨ ਖ਼ੁਦਮ ਨਹੀ ਦਾਮਨ।**
**ਜਾ ਤਰਸਾ, ਓ ਯਹੂਦੀਅਮ, ਨ ਗਿਬਰਮ, ਨ ਮੁਸਲਮਾਨਮ।**

ਇਨ੍ਹਾਂ ਫ਼ਿਰਕੂ ਝਗੜਿਆਂ ਤੋਂ ਉਪਰਾਮ ਹੋ ਕੇ ਹੀ ਪੰਜਾਬ ਦਾ ਮਹਾਨ ਕਵੀ ਇਕਬਾਲ ਇਉਂ ਕਹਿੰਦਾ ਹੈ:



**ਸੱਚ ਕਹਿ ਦੂੰ ਐ ਬ੍ਰਾਹਮਨ ਗਰ ਤੂ ਬੁਰਾ ਨਾ ਮਾਨੇ,**
**ਤੇਰੇ ਸਨਮਕਦੋਂ ਕੇ ਬੁਤ ਹੋ ਗਏ ਪੁਰਾਨੇ।**
**ਅਪਨੋਂ ਸੇ ਬੈਰ ਰਖਨਾ ਤੂਨੇ ਬੁਤੋਂ ਸੇ ਸੀਖਾ,**
**ਜੰਗੋ ਜਦਲ ਸਿਖਾਇਆ ਵਾਇਜ਼ ਕੋ ਭੀ ਖ਼ੁਦਾ ਨੇ।**
**ਤੰਗ ਆ ਕੇ ਮੈਨੇ ਆਖ਼ਿਰ ਦੈਰੋ ਹਰਮ ਕੋ ਛੋੜਾ,**
**ਵਾਇਜ਼ ਕਾ ਵਾਅਜ਼ ਛੋੜਾ, ਛੋੜੇ ਤੇਰੇ ਫ਼ਸਾਨੇ।**

ਇਸੇ ਤਰ੍ਹਾਂ ਹੀ ਇਕ ਹੋਰ ਕਵੀ ਕਹਿੰਦੇ ਹਨ:

**ਐ ਇਸ਼ਕ ਕਹੀਂ ਲੇ ਚਲ, ਅਬ ਦੈਰੋ ਹਰਮ ਛੋੜੇਂ।**
**ਇਨ ਦੋਨੋਂ ਮੁਕਾਮੋਂ ਮੇਂ ਝਗੜਾ ਨਜ਼ਰ ਆਤਾ ਹੈ।**

ਪਰ ਇਸ਼ਕ ਕਿਥੇ ਲੈ ਜਾਂਦਾ, ਹਰ ਪਾਸੇ ਤਾਂ ਵਾੜਾਂ ਵਲੀਆਂ ਹੋਈਆਂ ਸਨ। ਜਮਾਤਾਂ ਬੱਝੀਆਂ ਹੋਈਆਂ ਸਨ। ਮਨੁੱਖ-ਮਾਤਰ ਲਈ ਸਾਂਝੀ ਸੰਗ ਤਾਂ ਹੈਸੀ ਕੋਈ ਨਾ। ਓੜਕ ਏਨਾ ਤੜਪ ਉਠਿਆ ਕਿ ਦਰਦਮੰਦ ਦਿਲ ਦੀ ਪੁਕਾਰ ਦਾਤਾਰ ਨੇ ਸੁਣੀ ਤੇ ਗੁਰੂ ਨਾਨਕ ਨੂੰ ਜਗਤ-ਗੁਰੂ ਕਰ ਭੇਜਿਆ। ਜਗਤ-ਗੁਰੂ ਸਿਰਫ਼ ਇਸ ਵਾਸਤੇ ਨਹੀਂ ਕਿ ਮੁਰੀਦ ਸ਼ਰਧਾ ਨਾਲ ਕਹੀ ਜਾਣ, ਸਗੋਂ ਇਸ ਲਈ ਕਿ ਉਸਨੇ ਜਗਤ ਦਾ ਗ਼ਮ ਖਾਧਾ। ਉਸਨੇ ਕਰਤਾਰ ਦਾ ਹੁਕਮ ਮਿਲਦਿਆਂ ਹੀ ਜਗਤ-ਕਲਿਆਣ ਦਾ ਕੰਮ ਅਰੰਭ

ਦਿੱਤਾ। ਸਭ ਤੋਂ ਪਹਿਲਾਂ ਸੰਪ੍ਰਦਾਈ ਗੱਲਾਂ, ਮਨੌਤਾਂ ਤੇ ਆਤਮ ਉਚਾਈ ਨੂੰ ਮਨੁੱਖ-ਮਾਤਰ ਦਾ ਵਿਰਸਾ ਇਕਰਾਰ ਦਿੱਤਾ, ਪੁਰਾਣੇ ਅਹਿਦਨਾਮੇ ਮਨਸੂਖ਼ ਹੋਏ, ਜਿਨ੍ਹਾਂ ਰਾਹੀਂ ਖ਼ੁਦਾ ਨੇ ਮੁਖ਼ਤਲਿਫ਼ ਨਬੀਆਂ ਦੀਆਂ ਉੱਮਤਾਂ ਲਈ ਹੀ ਆਪਣੀਆਂ ਰਹਿਮਤਾਂ ਮਖ਼ਸੂਸ ਕਰ ਰੱਖੀਆਂ ਸਨ। ਹੁਣ ਨਵਾਂ ਦੌਰ ਚਲਿਆ, ਜਿਸ ਰਾਹੀਂ ਰੱਬੀ ਦਾਤਾਂ ਮਨੁੱਖ-ਮਾਤਰ ਦਾ ਵਿਰਸਾ ਇਕਰਾਰ ਦਿੱਤੀਆਂ ਗਈਆਂ, ਇਹ ਨਾ ਕਿਹਾ ਗਿਆ ਕਿ ਜੋ ਮੂਸਾ ਦੀ ਉੱਮਤ 'ਚੋਂ ਹੋਵੇਗਾ, ਬਰਕਤ ਪਾਏਗਾ; ਜੋ ਮਸੀਹੀ ਹੋਵੇਗਾ, ਆਸਮਾਨ ਦੀ ਬਾਦਸ਼ਾਹਤ ਵਿਚ ਦਾਖ਼ਲ ਕੀਤਾ ਜਾਵੇਗਾ; ਜੋ ਮੋਮਨ ਹੋਵੇਗਾ, ਜਗਤ ਦਾ ਹੱਕਦਾਰ ਬਣੇਗਾ; ਸੂਤਰਧਾਰੀ ਦੋ ਜਨਮ ਦੇਵ-ਦਰਸ਼ਨ ਕਰ ਸਕੇਗਾ। ਪਰ ਇਹ ਐਲਾਨ ਨਹੀਂ ਸੀ ਕੀਤਾ ਗਿਆ ਕਿ ਕੋਈ ਕਿਸੇ ਰਸਤੇ ਆ ਜਾਵੇ, ਪਰੰਤੂ ਰੱਬ ਵੱਲ ਆਵੇ ਸਹੀ, ਬਚਾਇਆ ਜਾਵੇਗਾ। ਜਗਤ-ਗੁਰੂ ਨੇ ਪਰਮੇਸ਼ਰ ਨਾਲ ਇਹ ਅਹਿਦ ਕਰ ਲਿਆ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥**

*—ਵਾਰ ਬਿਲਾਵਲੁ, ਸਲੋਕ ਮ: ੩, ਪੰਨਾ ੮੫੩*

ਨਵੇਂ ਕੀਤੇ ਗਏ ਅਹਿਦਨਾਮੇ ਅਨੁਸਾਰ ਪ੍ਰਭੂ ਨੇ ਜਗਤ ਉਧਾਰਨਾ ਸੀ। ਕੋਈ ਸੰਪ੍ਰਦਾਇ ਨਹੀਂ, ਜਿਸ ਰਾਹੋਂ ਭੀ ਕੋਈ ਆਵੇ, ਆਪਣੇ ਲੋਕ ਵਿਚ ਦਾਖ਼ਲ ਕਰ ਲੈਣਾ ਸੀ; ਕੇਵਲ ਖ਼ਾਸ ਰਾਹਾਂ ਵਾਲਿਆਂ ਲਈ ਹੀ ਹੁਣ ਪ੍ਰਭੂ ਦੀ ਜੰਨਤ ਨਹੀਂ ਸੀ ਖੁਲ੍ਹੀ ਹੋਈ ਤੇ ਇਥੇ ਇਹ ਭੀ ਸ਼ਰਤ ਕੋਈ ਨਹੀਂ ਸੀ ਕਿ ਪ੍ਰਭੂ ਦਵਾਰੇ ਆਉਣ ਵਾਲਾ (ਗੁਰੂ) ਨਾਨਕ ਜੀ ਨੂੰ ਜਾਣਦਾ ਹੋਵੇ। ਪੰਥ ਦੇ ਪ੍ਰਸਿੱਧ ਕਵੀ ਮੁਸਾਫ਼ਰ ਜੀ ਨੇ ਇਸ ਤਰ੍ਹਾਂ ਲਿਖਿਆ ਹੈ ਕਿ ਮੀਆਂ ਮਿੱਠੇ ਨਾਲ ਗੋਸ਼ਟ ਕਰਦਿਆਂ ਜਗਤ-ਗੁਰੂ ਜੀ ਨੇ ਜੋ ਕਿਹਾ, ਉਸਦਾ ਭਾਵ ਇਉਂ ਹੈ :



**ਇਕ ਨਾਮ ਹੈ ਖ਼ੁਦਾ ਦਾ, ਦੂਜਾ ਰਸੂਲ ਦਾ ਏ।**
**ਮੰਨੇ ਰਸੂਲ ਨੂੰ ਤਾਂ ਅੱਲਾ ਕਬੂਲਦਾ ਏ।**
**ਇਹ ਭਾਵ ਮੀਆਂ ਮਿੱਠੇ ਤੇਰੇ ਅਸੂਲ ਦਾ ਏ।**
**ਮੇਰਾ ਸਿੱਧਾਂਤ ਸਿੱਧਾ ਪੁੱਜੇ ਅਖ਼ੀਰ ਬੰਨੇ।**
**ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।**
**ਆਵੇ ਜ਼ਰੂਰ ਆਵੇ ਰਸਤੇ ਕਿਸੇ ਤੋਂ ਆਵੇ।**
**ਪਾਵੇ ਜ਼ਰੂਰ ਪਾਵੇ ਰਸਤੇ ਕਿਸੇ ਤੋਂ ਪਾਵੇ।**
**ਦਾਅਵਾ ਹੈ ਇਕ ਤਅੱਸਬ ਉਲਟਾ ਇਹ ਰਾਹ ਭੁਲਾਵੇ।**
**ਮੋਮਨ ਨਾ ਸਭ ਸੁਜਾਖੇ ਹਿੰਦੂ ਨ ਸਾਰੇ ਅੰਨ੍ਹੇ।**
**ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।**

ਇਹ ਸੋਹਣੀ ਸੱਦ ਜਗਤ-ਗੁਰੂ ਨੇ ਦੇਣੀ ਸੀ ਪਰ ਇਹ ਭੀ ਪਤਾ ਸੀ ਕਿ ਜਿਵੇਂ ਬਾਲਕ ਦੇ ਪੈਰੋਂ ਕੰਡਾ ਕੱਢਿਆਂ ਪੀੜ ਮੰਨਦਾ ਹੈ, ਚੀਕਦਾ ਹੈ ਤੇ ਛੜੀਆਂ ਮਾਰਦਾ ਹੈ, ਓਦਾਂ ਹੀ ਸੰਪ੍ਰਦਾਈ ਅਭਿਮਾਨ ਦਾ ਕੰਡਾ ਖਿੱਚਿਆਂ ਭੀ ਸੰਪ੍ਰਦਾਈ ਇਆਣੇ ਚੀਕਣ ਤੇ ਛੜੀਆਂ ਮਾਰਨਗੇ। ਸੋ ਆਪ ਨੇ ਵੀ ਸੁਜਾਨ ਵੈਦ ਦੇ ਟੋਟਕੇ ਦਵਾ ਵਾਂਗ, ਸੱਚਾਈ

ਨੂੰ ਸੰਗੀਤ ਵਿਚ ਲਪੇਟ ਕੇ ਦੇਣ ਦੀ ਵਿਉਂਤ ਕੀਤੀ। ਆਪਣੇ ਪਿੰਡ ਦੇ ਹੀ ਬਾਲ ਸਖਾ ਭਾਈ ਮਰਦਾਨੇ ਨੂੰ ਪ੍ਰੇਰਿਆ ਤੇ ਕਿਹਾ, "ਕਦੋਂ ਤਕ ਚੌਧਰੀਆਂ ਦੀ ਸਿਫ਼ਤ-ਸਲਾਹ ਗਾਏਂਗਾ, ਆ ਮੌਲਾ ਦਾ ਬਣ, ਸਾਈਂ ਦੀ ਸਿਫ਼ਤ-ਸਲਾਹ ਕਰ।" ਮੌਲਾ ਦਾ ਮਰਦਾਨਾ ਮੰਨ ਗਿਆ। ਮੰਨਦਾ ਭੀ ਕਿਉਂ ਨਾ, ਸੰਸਾਰ ਕਲਿਆਣ ਦਾ ਕੰਮ ਕਰਨਾ ਹੀ ਤਾਂ ਮਰਦਾਨਾ ਮਨ ਸੀ। ਨਾਲੇ ਕਰਨਹਾਰ ਤਾਂ ਬਾਬਾ ਆਪ ਸੀ, ਉਹ ਤਾਂ ਇਕ ਬਹਾਨਾ ਹੀ ਸੀ। ਚੁਨਾਂਚਿ ਲਿਖਿਆ ਹੈ :

**ਘੱਲ ਕੇ ਫਿਰੰਦੇ ਢਿੱਗ, ਰਬਾਬ ਮੰਗਾਇਆ ਪਹਿਲੇ,**
**ਆਪ ਹੀ ਸਿਖਾਇਆ ਉਹਨੂੰ, ਉਹਨੂੰ ਔਂਦਾ ਨਾ ਬਜਾਨਾ ਸੀ।**
**ਚਾਰ ਕੁੰਟ ਤਾਰ ਵੱਜੀ, ਜੰਗਲੀਂ ਪਹਾੜੀਂ ਥਲੀਂ,**
**ਸੁਣੀ ਹੋਇਆ ਪਾਰ, ਰਿਹਾ ਆਵਨ ਨ ਜਾਨਾ ਸੀ।**
**ਸੱਜਣ ਜੇਹੇ ਠੱਗ, ਜੱਗ ਲੋਧੀ ਜੇਹੇ ਕਾਬਰਾਂ,**
**ਤੇ ਬਾਬਰ ਜੇਹੇ ਜਾਬਰਾਂ ਨੇ, ਸੁਣਿਆ ਤਰਾਨਾ ਸੀ।**
**ਬਾਬੇ ਦਾ ਰਬਾਬੀ ਰਬ-ਆਬੀ ਭਿੰਨੀ ਤਾਰ ਜੀਹਦੀ,**
**ਨਾਮ ਮਰਦਾਨਾ ਜੱਗ ਤਾਰਨੇ ਬਹਾਨਾ ਸੀ।**

ਰਬਾਬ ਆ ਗਿਆ। ਰੁਪਈਏ ਬੇਬੇ ਨਾਨਕੀ ਜੀ ਨੇ ਦਿੱਤੇ ਸਨ, ਹੁਣ ਉਸਦੀ ਧੁਨੀ ਉੱਠੀ, ਚੌਂਕੜੀ ਉਸ ਥਾਂ 'ਤੇ ਲਾਈ ਜਿਸ 'ਤੇ ਦਾਹਵਾ ਕੋਈ ਨਾ ਬੰਨ੍ਹੇ। ਦਾਹਵਾ ਕੀ, ਜਿਥੇ ਜਾਣੋਂ ਭੀ ਲੋਕ ਘਾਬਰਨ। ਉਹ ਸੀ ਸੁਲਤਾਨਪੁਰ ਦੀ ਸ਼ਮਸ਼ਾਨ-ਭੂਮੀ। ਤੇ ਸਦਾਅ ਦਿੱਤੀ, 'ਨਾ ਕੋਈ ਹਿੰਦੂ ਹੈ ਨਾ ਮੁਸਲਮਾਨ'। ਹੁਣ ਇਹ ਨਵੀਂ ਇਬਾਦਤ ਸੀ, ਜੋ ਮਨੁੱਖੀ ਮਨ ਦੇ ਸਿੱਕੇ 'ਤੇ ਲਿਖੀ ਗਈ ਸੀ। ਇਸਨੂੰ ਕਹਿੰਦੇ ਹੀ ਘਰੋਂ ਟੁਰੇ।

ਢਾਡੀਆਂ ਦੀ ਜੋੜੀ, ਜਿਨ੍ਹਾਂ 'ਚੋਂ ਇਕ ਜਨਮ ਦਾ ਤੇ ਦੂਜਾ ਕਰਮ ਦਾ ਢਾਡੀ ਸੀ, ਹਰਿ ਪ੍ਰਭੂ ਖਸਮ ਦੀਆਂ ਵਾਰਾਂ ਗਾਉਂਦੀ, ਨਵੇਂ ਅਹਿਦ ਸਮੇਂ ਐਲਾਨ ਕਰਦੀ ਪਿੰਡੋਂ ਪਿੰਡ ਟੁਰ ਪਈ। ਪਹਿਲੇ ਬ੍ਰਾਹਮਣ ਨਾਲ ਟਾਕਰਾ ਹੋਇਆ, ਉਹ ਜਜਮਾਨ ਦੇ ਘਰ ਚੌਂਤਰੇ ਦੀਆਂ ਕਾਰਾਂ ਕੱਢੀ ਬੈਠਾ ਸੀ, ਭਗਤ ਜਜਮਾਨ ਦੇ ਦਿਲ ਵਿਚ ਭਗਵਾਨ ਨੂੰ ਭੋਗ ਲਵਾਉਣ ਦਾ ਖ਼ਿਆਲ ਸੀ, ਤੇ ਬ੍ਰਾਹਮਣ ਦੇ ਸੰਪ੍ਰਦਾਈ ਰਾਜ ਵਿਚ ਭਗਵਾਨ ਨੂੰ ਭੋਗ, ਬ੍ਰਾਹਮਣ ਦੇ ਮੁੱਖ ਪਾਇਆਂ ਹੀ ਲੱਗ ਸਕਦਾ ਸੀ। ਪਰ ਬ੍ਰਾਹਮਣ ਦੇ ਮਤ ਅਨੁਸਾਰ ਹਰ ਕਿਸੇ ਨੂੰ ਕਾਰ ਦੇ ਅੰਦਰ ਆਉਣ ਦੀ ਆਗਿਆ ਨਹੀਂ ਸੀ, ਕਿਉਂਕਿ ਜਿਸ ਭਗਵਾਨ ਦੇ ਮੰਦਰ ਵਿਚ ਖ਼ਾਸ ਹੀ ਸ਼੍ਰੇਣੀਆਂ ਆ ਸਕਦੀਆਂ ਸਨ, ਉਥੇ ਭਗਵਾਨ ਦੇ ਭੋਗ ਲਾਉਣ ਲਈ ਬੁਤ ਵਾਲੇ ਖਾਣੇ ਦੇ ਚੌਂਕੇ 'ਤੇ ਭੀ ਬ੍ਰਾਹਮਣੀ ਪਟੀ 'ਚ ਜੰਮਿਆ ਹੋਇਆ ਮਨੁੱਖ ਹੀ ਚੜ੍ਹ ਸਕਦਾ ਸੀ। ਬ੍ਰਾਹਮਣ ਨੇ ਇਸਦਾ ਨਾਮ ਸੁੱਚ ਰਖਿਆ ਹੋਇਆ ਸੀ ਤੇ ਉਸਨੇ ਆਪਣੀ ਜਜਮਾਨੀ ਵਿਚ ਦ੍ਰਿੜ੍ਹ ਕਰਵਾ ਦਿੱਤਾ ਹੋਇਆ ਸੀ ਕਿ ਸੁੱਚ ਬ੍ਰਾਹਮਣ ਦਾ ਹੀ ਵਿਰਸਾ ਹੈ, ਦੂਸਰੇ ਦੇ ਹੱਥ ਲੱਗਿਆਂ ਹੀ ਭਗਵਾਨ ਦਾ ਭੋਜਨ ਭਿੱਟ ਜਾਂਦਾ ਹੈ। ਚੁਨਾਂਚਿ ਇਹ ਦ੍ਰਿਸ਼ ਤਕਦਿਆਂ ਹੀ ਮਰਦਾਨੇ ਵੱਲ ਇਸ਼ਾਰਾ ਹੋਇਆ, ਰਬਾਬ 'ਤੇ ਮਿਜਰਾਬ ਫਿਰੀ ਤੇ ਜਗਤ-ਗੁਰੂ ਨੇ ਇਹ ਜੀਵਨ-ਗੀਤ ਗਾਇਆ :

**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**
**ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥**

**ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥**
**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥**

*—ਵਾਰ ਆਸਾ ਮ: ੧, ਪੰਨਾ ੪੭੨*

ਇਸ ਇਲਾਹੀ ਗੀਤ ਵਿਚ ਐਲਾਨ ਕਰ ਦਿੱਤਾ ਕਿ ਸੁੱਚ ਉਸਦਾ ਵਿਰਸਾ ਹੈ, ਜੋ ਸੱਚ ਨੂੰ ਧਿਆਉਂਦਾ ਹੈ। ਸੱਚ ਦੀ ਯਾਦ ਤੋਂ ਬਿਨਾ ਆਪਣੇ ਆਪ ਨੂੰ ਜਨਮ ਤੋਂ ਉੱਚਾ ਮੰਨ ਕਾਰਾਂ ਕੱਢ, ਜੇ ਮਤ ਭਿਟੇ, 'ਤੇ ਸਾਡਾ ਅੰਨ ਖ਼ਰਾਬ ਹੋ ਜਾਊ' ਦੀ ਦੁਹਾਈ ਦੇ ਸੁੱਚ-ਮੁਦਈ ਬਣ ਬੈਠਣਾ ਝੂਠਿਆਂ ਦੀ ਕਾਰ ਹੈ। ਝੂਠ ਦੀ ਵਰਤੋਂ ਵਾਲੇ ਮਨਾਂ ਅਧੀਨ ਫਿਟੇ ਹੋਏ ਤਨਾਂ 'ਚੋਂ ਇਹ ਝੂਠਾ ਦਾਹਵਾ ਨਿਕਲਦਾ ਹੈ। ਹੁਣ ਇਹ ਪੁਰਾਣੀ ਮਨੌਤ ਖ਼ਤਮ ਕਰ ਦਿੱਤੀ ਗਈ ਹੈ। ਸਿਮ੍ਰਿਤੀ ਦੇ ਸੰਗਲ ਤੋੜ ਦਿੱਤੇ ਗਏ ਹਨ। ਹੁਣ ਜੋ ਭੀ ਮਨੁੱਖ-ਮਾਤਰ ਸੱਚ ਨੂੰ ਧਿਆਏਗਾ, ਉਹੀ ਸੁੱਚ ਦਾ ਭਾਗੀ ਹੋਵੇਗਾ। ਕਿਉਂ ਜੁ ਖਾਣ ਪੀਣ ਦੀਆਂ ਵਸਤੂਆਂ ਆਪਣੀ ਜਾਤ ਵਿਚ ਤਾਂ ਪਵਿੱਤਰ ਹਨ:

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥**

*—ਵਾਰ ਆਸਾ ਮ: ੧, ਪੰਨਾ ੪੭੨*

ਕੇਵਲ ਝੂਠੇ ਅਭਿਮਾਨੀ ਲੋਕਾਂ ਦੇ ਨਾਲ ਲੱਗਣ ਕਰਕੇ ਹੀ ਇਹ ਚੀਜ਼ ਅਪਵਿੱਤਰ ਹੁੰਦੀ ਹੈ।

**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥**

*—ਵਾਰ ਆਸਾ, ਸਲੋਕ ਮ: ੧, ਪੰਨਾ ੪੭੩*

ਜੋ ਕੋਈ ਭੀ ਸੱਚ ਨੂੰ ਧਿਆ, ਨਿਰੰਕਾਰ ਦੀ ਯਾਦ ਮਨ ਵਿਚ ਪਕਾਏਗਾ, ਉਹ ਪਵਿੱਤਰ ਹੋਵੇਗਾ। ਇਸ ਐਲਾਨ ਦੇ ਆਸਰੇ ਹੀ ਜਗਤ-ਗੁਰੂ ਦੇ ਲੰਗਰ ਚਲੇ ਤੇ ਛੂਤ-ਛਾਤ ਤੇ ਭਿੱਟ ਸੁੱਚ ਦਾ ਭੋਗ ਪਿਆ।



ਬ੍ਰਾਹਮਣ ਦਾ ਜਨਮ-ਅਭਿਮਾਨ ਨਾਸ ਕਰ ਕੇ ਜਾਂ ਅਗਾਂਹ ਟੁਰੇ ਤਾਂ ਸਾਧੂਆਂ ਦੀਆਂ ਅੱਡੋ ਅੱਡ ਸੰਪ੍ਰਦਾਵਾਂ ਮਿਲੀਆਂ, ਜੋ ਆਪਣੀ ਆਪਣੀ ਥਾਂ ਸੰਪ੍ਰਦਾਈ ਮਾਣ ਵਿਚ ਖਚਤ ਸਨ। ਜੋਗੀ ਸਭ ਤੋਂ ਵੱਧ ਲਲਕਾਰੇ ਮਾਰ ਰਿਹਾ ਸੀ, ਉਹ ਕਹਿੰਦਾ ਸੀ ਕਿ ਜੋਗ ਦਾ ਪਥ ਹੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰ ਸਕਦਾ ਹੈ। ਉਹ ਆਪਣੀ ਸੱਚਾਈ ਦਾ ਸਿੱਕਾ ਸਿਧੀਆਂ ਕਰਾਮਾਤਾਂ ਦੇ ਰਾਹੀਂ ਬਿਠਾ ਕੇ ਭੇਖ ਦਾ ਵਾਧਾ ਕਰ ਰਿਹਾ ਸੀ। ਉਹ ਮੁੰਦਰਾਂ, ਝੋਲੀ ਤੇ ਭਬੂਤ ਦੇ ਰਾਹੀਂ ਕੁਆਰੀ ਕਾਇਆਂ ਰਖ, ਆਈ ਪੰਥੀਆਂ ਵਿਚ ਸ਼ਾਮਲ ਹੋਣ ਨੂੰ ਹੀ ਪਰਮੇਸ਼ਰ ਪ੍ਰਾਪਤੀ ਦਾ ਕੇਵਲ ਸਾਧਨ ਮੰਨਦਾ ਸੀ। ਇਹ ਸੰਪ੍ਰਦਾਈ ਤੰਗਦਿਲੀ ਦੇਖ ਕੇ ਜਗਤ-ਗੁਰੂ ਨੇ ਨਵੇਂ ਯੋਗ ਦਾ ਐਲਾਨ ਕਰਦਿਆਂ ਹੋਇਆਂ ਇਉਂ ਕਿਹਾ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥**

*—ਜਪੁਜੀ, ਪੰਨਾ ੬*

ਦੱਸਿਆ ਕਿ ਪਰਮ ਪਦ ਕਿਸੇ ਖ਼ਾਸ ਸੰਪ੍ਰਦਾ ਦਾ ਵਿਰਸਾ ਨਹੀਂ ਹੈ। ਆਦਿ ਅਨੀਲ ਅਨਾਹਦ, ਸਭ ਨੂੰ ਆਦੇਸੁ ਕਹਿਣ ਲਈ ਮੁੰਦ੍ਰਾਂ ਦਾ ਪਹਿਰਨਾ ਤੇ ਝੋਲੀ ਦਾ ਧਾਰਨਾ, ਭਬੂਤ ਦਾ ਲਿਜਾਣਾ, ਕੁਆਰੀ ਕਾਇਆਂ ਰਖਣ ਜਾਂ ਆਈ ਪੰਥ ਵਿਚ ਸ਼ਾਮਲ ਹੋਣਾ ਲਾਜ਼ਮੀ ਨਹੀਂ। ਜਿਸ ਕਿਸੇ ਕੋਲ ਭੀ ਸੰਤੋਖ ਹੈ, ਜਿਸਨੇ ਭੀ ਧਿਆਨ ਧਾਰਿਆ ਹੈ, ਮੌਤ ਨੂੰ ਯਾਦ ਰਖਿਆ ਹੈ, ਪ੍ਰਣ ਵਿਚ ਪ੍ਰਤੀਤ ਕਰ, ਜੀਵਨ-ਜੁਗਤ ਦਾ ਡੰਡਾ ਹੱਥ ਫੜਿਆ ਹੈ, ਸਗਲ ਮਨੁੱਖ-ਮਾਤਰ ਨਾਲ ਜਮਾਤ ਬੰਨ੍ਹਣਾ ਲਿਖਿਆ ਹੈ, ਉਹੀ ਸੱਚਾ ਜੋਗੀ ਹੈ। ਉਸ ਦਾ ਹੀ ਆਦੇਸ ਪ੍ਰਵਾਨ ਹੈ।

ਜੇ ਵਿਸਥਾਰ ਵਿਚ ਜਾਈਏ ਤਾਂ ਕੀ ਜਾਈਏ, ਜਗਤ-ਗੁਰੂ ਦੇ ਕੌਤਕ ਬੇਅੰਤ ਤੇ ਸਾਡੀ ਕਥਨ ਸਮਰਥਾ ਛੋਟੀ ਹੈ। ਹਾਂ, ਇਤਨਾ ਕਹਿਣਾ ਪਵੇਗਾ ਕਿ ਸੰਪ੍ਰਦਾਈ ਮਨੌਤ ਰੱਖਣ ਵਾਲੇ ਨੂੰ, ਤੱਤ ਗਿਆਨ ਜਾਣਨ ਲਈ ਕਿਹਾ ਗਿਆ ਤੇ ਉਨ੍ਹਾਂ ਨੂੰ ਸੰਪ੍ਰਦਾਵਾਂ ਤੋਂ ਉਤਾਂਹ ਸੁੱਚ ਸੱਚ ਵਿਚ ਪ੍ਰਵੇਸ਼ ਕਰਨ ਦਾ ਰਾਹ ਦਿਖਾਇਆ ਗਿਆ। ਬ੍ਰਾਹਮਣ ਤਾਂ ਦੇਸਵਾਸੀ ਹੀ ਸੀ, ਇਸ ਲਈ ਉਸ ਤਕ ਸੱਚ ਦਾ ਸੰਦੇਸ਼ ਪੁਚਾਣ ਲਈ ਤਾਂ ਬਹੁਤ ਸਫ਼ਰ ਨਾ ਕਰਨੇ ਪਏ, ਪਰ ਮੁੱਲਾਂ ਦੀਆਂ ਮਨੌਤਾਂ ਦੇ ਲੰਬ ਦੁਰਾਡੇ ਦੇਸ਼ਾਂ ਵਿਚ ਸਨ। ਨਾ ਉਦੋਂ ਕੋਈ ਮੋਟਰਾਂ, ਨਾ ਪੱਕੀਆਂ ਸੜਕਾਂ, ਨਾ ਕੋਈ ਸਵਾਰੀਆਂ ਦੇ ਸਾਧਨ, ਪਰ ਜਗਤ-ਗੁਰੂ ਨੇ ਜਗਤ-ਉੱਧਾਰ ਦੇ ਖ਼ਿਆਲ ਨਾਲ ਇਨ੍ਹਾਂ ਔਕੜਾਂ ਵੱਲ ਕੋਈ ਖ਼ਿਆਲ ਹੀ ਨਾ ਦਿੱਤਾ ਤੇ ਆਪਣੇ ਸਾਥੀ ਮਰਦਾਨੇ ਨੂੰ ਨਾਲ ਲੈ ਇਰਾਕ (ਅਰਬ) ਵੱਲ ਚਾਲੇ ਪਾਏ। ਪਹਿਲਾਂ ਮੱਕੇ ਅੱਪੜੇ, ਜਿਸ ਵਿਚ ਮੁਸਲਮਾਨਾਂ ਦਾ ਕਾਅਬਾ ਸੀ। ਇਹ ਅੱਲਾ ਦੀ ਤੌਹੀਦ ਦੇ ਮੁਦਈ, ਰਬੁਲ ਆਲਮੀਨ ਨੂੰ ਇਕ ਘਰ ਵਿਚ ਬੰਦ ਕਰ ਬੈਠੇ ਸਨ ਤੇ ਇਹੀ ਪ੍ਰਚਾਰ ਕਰਦੇ ਸਨ ਕਿ ਸਿਜਦਾ ਉਸੇ ਦਾ ਹੀ ਪ੍ਰਵਾਨ ਹੈ, ਜਿਸਦਾ ਕਿਬਲਾ ਇਹ ਕਾਅਬਾ ਹੋਵੇ। ਇਸੇ ਦਾ ਹੱਜ ਕਰਨ ਵਾਲਾ, ਜੰਨਤ ਦਾ ਅਧਿਕਾਰੀ ਹੋਵੇਗਾ। ਖ਼ੁਦਾ ਦੀਆਂ ਖ਼ੁਸ਼ੀਆਂ ਉਸੇ 'ਤੇ ਹੋਣਗੀਆਂ, ਜੋ ਖ਼ੁਦਾ ਦੇ ਇਸ ਘਰ ਦੀ ਪਰਕਰਮਾ ਕਰੇਗਾ। ਜਗਤ-ਗੁਰੂ ਉਥੇ ਪੁੱਜੇ। ਉਹ ਇਹ ਭੀ ਜਾਣਦੇ ਸਨ ਕਿ ਮੁੱਲਾਂ, ਬ੍ਰਾਹਮਣ ਵਾਂਗ ਜ਼ਿਹਨੀ ਘੋਲ ਕਰਨ ਵਾਲਾ ਨਹੀਂ, ਉਹ ਸਿੱਧ-ਪੱਧਰੀਆਂ ਕਰਨ 'ਤੇ ਸੁਣਦਾ ਹੈ। ਇਸ ਲਈ ਉਨ੍ਹਾਂ ਨੇ ਇਕ ਅਨੋਖਾ ਹੀ ਕੌਤਕ ਰਚ ਦਿੱਤਾ। ਉਹ ਇਸ ਤਰ੍ਹਾਂ ਕਿ ਜਦ ਉਹ ਮੱਕੇ ਪੁੱਜੇ ਤਾਂ ਰਾਤ ਨੂੰ ਸੌਣ ਸਮੇਂ ਕਿਬਲਾ ਵੱਲ ਪੈਰ ਕਰ ਕੇ ਲੇਟ ਗਏ, ਤੇ ਜਦੋਂ ਕਾਅਬੇ ਦੇ ਮਜਉਰਾਂ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਸੁੱਤਾ ਪਿਆ ਦੇਖਿਆ ਤਾਂ ਉਹ ਕ੍ਰੋਧਆਤਰ ਹੋ ਗਏ ਤੇ ਪੁੱਛਣ ਲੱਗੇ, "ਤੂੰ ਕੌਣ ਕਾਫ਼ਰ ਹੈਂ, ਜੋ ਖ਼ੁਦਾ ਦੇ ਘਰ ਵੱਲ ਪੈਰ ਕਰੀ ਪਿਆ ਹੈਂ ?" ਆਖਿਆ ਹੈ ਕਿ :

**ਤੱਕ ਕੇ ਮਜੌਰਾਂ ਨੇ ਕਿਹਾ ਸੁੱਤਾ ਇਹ ਕਾਫ਼ਰ ਕੌਣ ਏਂ ?**
**ਅੱਲਾ ਦੇ ਘਰ ਵੱਲ ਪੈਰ ਕਰ, ਤੌਬਾ! ਇਹ ਕਿਹੜਾ ਸੌਣ ਏਂ।**
**ਇਕ ਆ ਮਾਰੀ ਲੱਤ, ਦੂਜੇ ਟੰਗ ਤੋਂ ਫੜ ਧੂਹ ਲਿਆ।**
**ਤੀਜੇ ਕਿਹਾ ਕਰਦੇ ਹੋ ਕੀ ? ਭੰਨੋ ਇਸਦੀ ਧੌਣ ਏਂ।**
**'ਥੱਕਾ ਸਾਂ ਮੈਂ' ਉਠ ਬੋਲਿਆ, 'ਬਸ ਮਾਫ਼ ਮੈਨੂੰ ਕਰ ਦਿਉ।**
**ਜਿਧਰ ਨਾ ਰੱਬ ਦਾ ਘਰ ਮੇਰੇ, ਚੁੱਕ ਪੈਰ ਓਧਰ ਕਰ ਦਿਉ।'**

ਬਾਬੇ ਦੀ ਮਧੁਰ ਧੁਨ ਤੇ ਮਿੱਠੇ ਬੈਣਾਂ ਨੇ ਮੋਮਨ ਦਿਲ ਨੂੰ ਤਾਂ ਧੂਹ ਪਾ ਦਿੱਤੀ

ਪਰ ਉਜੱਡ ਜੀਵਨ, ਲੱਤੋਂ ਫੜੀ ਧੂਹੀ ਹੀ ਗਿਆ। ਜਾਂ ਅਣੋਖੇ ਹਾਜੀ ਦੇ ਪੈਰ ਧੂਹ ਕੇ ਦੂਜੀ ਤਰਫ਼ ਕੀਤੇ ਸੂ, ਤਾਂ ਉਹ ਬੋਲਿਆ :

**ਦੂਜੀ ਤਰਫ਼ ਧੂਹਿਓ ਨੇ ਬਸ, ਬਾਬੇ ਕਿਹਾ ਸੁਣ ਮੀਤਾ ਇਹੋ।**
**ਇਧਰ ਤਾਂ ਰੱਬ ਦਾ ਘਰ ਨਹੀਂ ਕਿਸੇ ਹੋਰ ਦੀ ਮਲਕੀਤ ਹੋ।**
**ਕੁਛ ਦਿਲ ਵਿਚ ਸੋਚ ਰਤਾ ਮੁੱਲਾਂ ਮਜੌਰੇ ਮੁਫਤੀਓ।**
**ਦਾਹਵੇ ਕਰੇ ਤੌਹੀਦ ਦੇ, ਪਰ ਬੁਤ-ਪ੍ਰਸਤੀ ਰੀਤੀ ਹੈ।**
**ਆਲਮ ਦਾ ਰੱਬ ਆਖੋ ਜਿਨ੍ਹੂੰ, ਕੋਠੇ ਕਿਵੇਂ ਉਹ ਬੰਦ ਏ।**
**ਚਾਹੋ ਕੁਨਾਲੀ ਵਿਚ ਛੁਪਾਣਾ ਅਰਸ਼ ਦਾ ਜੋ ਚੰਦ ਏ।**

ਬਸ ਫਿਰ ਕੀ ਸੀ, ਤਅੱਸਬ ਦੇ ਹਨੇਰ ਘੁੱਪ ਵਿਚ ਸੱਚ ਦਾ ਸੂਰਜ ਚੜ੍ਹਿਆ, ਤਪਤ ਹਿਰਦਿਆਂ ਵਿਚ ਠੰਢ ਵਰਤ ਗਈ ਤੇ ਸੁਣਨ ਵਾਲਿਆਂ ਨੂੰ ਸਮਝ ਆ ਗਈ ਕਿ ਸੱਚੀ ਤੌਹੀਦ ਵਿਚ ਕਿਸੇ ਖ਼ਾਸ ਮਕਾਨ ਨੂੰ ਖ਼ੁਦਾ ਦਾ ਘਰ ਨਹੀਂ ਮੰਨਿਆ ਜਾ ਸਕਦਾ ਤੇ ਸਿਰਫ਼ ਕਾਅਬਾ ਹੀ ਖ਼ਲਕਤ ਦਾ ਨਹੀਂ ਹੋ ਸਕਦਾ। ਜਿਧਰ ਭੀ ਮੂੰਹ ਕਰੋ, ਖ਼ੁਦਾ ਹਾਜ਼ਰ ਹੈ; ਜਿਥੇ ਭੀ ਵੇਖੋ, ਉਹ ਕਾਇਮ ਹੈ, ਇਸ ਲਈ ਹਰ ਘਰ ਉਸੇ ਦਾ ਘਰ ਹੈ ਅਤੇ ਹਰ ਪਾਸੇ ਕੀਤਾ ਹੋਇਆ ਸਜਦਾ ਉਸ ਨੂੰ ਹੀ ਸਜਦਾ ਹੁੰਦਾ ਹੈ। ਜਗਤ-ਗੁਰੂ ਨੇ ਇਥੇ ਰਬਾਬ ਵਜਾ ਕੇ ਮਾਣ ਵਾਲੀ ਥਾਂ ਪੈਰ ਪਸਾਰ ਕੇ ਹੀ ਪਰਮ ਤੱਤ ਦਾ ਬੋਧ ਲੋਕਾਂ ਨੂੰ ਕਰਾ ਦਿੱਤਾ। ਲਿਖਿਆ ਹੈ :

**ਨਾਨਕ ਪੈਰ ਪਸਾਰੇ ਕੀ, ਗੜ੍ਹ ਭਰਮ ਦਾ ਸੀ ਗਿਰ ਗਿਆ।**
**ਮਨ ਫਿਰ ਗਏ ਲੋਕਾਂ ਕਿਹਾ ਸਚਮੁਚ ਹੀ ਮੱਕਾ ਫਿਰ ਗਿਆ।**



ਹੁਣ ਫਿਰੇ ਹੋਏ ਮੱਕੇ ਦੇ ਮੋਮਨਾਂ ਨੇ, ਕਾਜ਼ੀਆਂ ਮੁਲਾਣਿਆਂ ਸਮੇਤ ਇਕੱਠੇ ਹੋ ਕੇ ਬਾਬੇ ਦੇ ਗਿਰਦ ਘੇਰਾ ਪਾ ਲਿਆ। ਕਹਿਣ ਲੱਗੇ, "ਤੂੰ ਵੱਡਾ ਸਾਂਗ ਵਰਤਾਇਆ ਹੈ। ਤੇਰੀ ਕੁਦਰਤ ਨੂੰ (ਸ਼ਕਤੀ ਨੂੰ) ਕੋਈ ਲਖ ਨਹੀਂ ਸਕਦਾ। ਪਰ ਸਾਨੂੰ ਈਮਾਨ ਦੀ ਸਹੀ ਗੱਲ ਦੱਸ ਕਿ ਖ਼ੁਦਾ ਦੀ ਦਰਗਾਹ ਵਿਚ ਹਿੰਦੂ ਦਾ ਮਰਤਬਾ ਬੁਲੰਦ ਹੈ ਕਿ ਮੋਮਨ ਦਾ ?" ਬਾਬੇ ਨੇ ਕਿਹਾ, "ਦੋਹਾਂ ਦਾ ਹੀ ਨਹੀਂ, ਸਿਰਫ਼ ਨੇਕ ਅਮਲਾਂ ਦਾ। ਜੋ ਵੀ ਮਨੁੱਖ ਹਿੰਦੂ ਹੋਵੇ ਜਾਂ ਮੋਮਨ, ਨੇਕ ਅਮਲਾਂ ਨੂੰ ਛੱਡ, ਸੰਪ੍ਰਦਾਈ ਜਾਤ ਦੇ ਅਭਿਮਾਨ ਵਿਚ ਰਹੇਗਾ, ਉਹ ਦੀਨ ਤੋਂ ਗੁਮਰਾਹ ਹੋ ਦੁਨੀਆਵੀ ਜਮਾਇਤ ਦੇ ਰਾਹ ਪਵੇਗਾ।" ਇਹ ਰਾਹ ਸ਼ੈਤਾਨ ਦਾ ਹੈ। ਚੁਨਾਂਚਿ ਭਾਈ ਗੁਰਦਾਸ ਜੀ ਲਿਖਦੇ ਹਨ :

**ਪੁਛਨਿ ਗੱਲ ਈਮਾਨ ਦੀ ਕਾਜ਼ੀ ਮੁੱਲਾਂ ਇਕੱਠੇ ਹੋਈ॥**
**ਵੱਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ॥**
**ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵੱਡਾ ਕਿ ਮੁਸਲਮਾਨੋਈ॥**
**ਬਾਬਾ ਆਖੇ ਹਾਜੀਆਂ ਸੁਭਿ ਅਮਲਾਂ ਬਾਝਹੁ ਦੋਨੋ ਰੋਈ॥**
**ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰਿ ਲੈਨ ਨ ਢੋਈ॥**
**ਕਚਾ ਰੰਗ ਕਸੁੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ॥**
**ਕਰਨਿ ਬਖੀਲੀ ਆਪਿ ਵਿਚਿ, ਰਾਮ ਰਹੀਮ ਇਕੁ ਥਾਇ ਖਲੋਈ॥**
**ਰਾਹਿ ਸ਼ੈਤਾਨੀ ਦੁਨੀਆ ਗੋਈ॥੩੩॥** *—ਵਾਰ ੧, ਭਾਈ ਗੁਰਦਾਸ ਜੀ*

ਮੱਕੇ ਵਿਚ ਦੇਸਾਂ ਪ੍ਰਦੇਸਾਂ ਵਿਚੋਂ ਆ ਜੁੜੇ ਹਾਜੀਆਂ ਨੂੰ ਮਨੌਤ ਤੋਂ ਫੇਰ ਕੇ, ਸਤਿ ਦੇ ਲੜ ਲਾ, ਬਾਬਾ ਜੀ ਆਪਣੇ ਸਾਥੀ ਮਰਦਾਨੇ ਸਮੇਤ ਬਗ਼ਦਾਦ ਆ ਗਏ। ਇਹ ਥਾਂ ਦਸਤਗੀਰ ਪੀਰ ਦਾ ਅਸਥਾਨ ਹੋਣ ਕਰਕੇ, ਉਸ ਸਮੇਂ ਵਿਚ ਇਸਲਾਮ ਦੇ ਪ੍ਰਚਾਰ ਦਾ ਗੜ੍ਹ ਸੀ। ਇਥੇ ਹੀ ਬਹੁਤ ਸਾਰੇ ਸੂਫ਼ੀ ਭੇਖ ਵਿਚ ਇਸਲਾਮ ਦੇ ਪ੍ਰਚਾਰਕ ਦੇਸ-ਪ੍ਰਦੇਸ ਜਾ ਤਬਲੀਗ (ਪ੍ਰਚਾਰ) ਕਰਦੇ ਸਨ। ਇਥੇ ਪੁੱਜੇ, ਬਾਬੇ ਨੇ ਬਾਹਰ ਡੇਰਾ ਲਾ ਲਿਆ ਤੇ ਦੇਸ ਦੀ ਮਰਯਾਦਾ ਦੇ ਉਲਟ ਨਿਤਨੇਮ ਕਰ, ਕਰਤਾਰ ਕਰਤਾਰ ਦਾ ਨਾਹਰਾ ਉੱਚੀ ਆਵਾਜ਼ ਵਿਚ ਲਾਇਆ। ਬਗ਼ਦਾਦ ਦੇ ਲੋਕ ਇਸ ਨਿਰਾਲੇ ਕੌਤਕ ਨੂੰ ਦੇਖ ਕੇ ਹੈਰਾਨ ਹੋਏ ਕਿ ਫ਼ਕੀਰ ਕੌਣ ਹੈ ਜਿਸ ਨੇ ਨਮਾਜ਼ ਤੋਂ ਪਹਿਲਾਂ, ਬਗ਼ਦਾਦ ਦੇਸ਼ ਦੇ ਖ਼ਿਲਾਫ਼ ਬਾਂਗ ਦਿੱਤੀ ਹੈ। ਇਨ੍ਹਾਂ ਦਾ ਆਗੂ ਜੋ ਬਹਿਸ ਕਰਨ ਆਇਆ, ਉਸ ਵੇਲੇ ਮਤਵੱਲੀ ਦਾ ਬੇਟਾ ਸੀ, ਜਿਸ ਨੇ ਗਿਆਨ ਚਰਚਾ ਸ਼ੁਰੂ ਕੀਤੀ ਤੇ ਕਹਿਣ ਲੱਗਾ ਕਿ ਅਸਮਾਨ ਦੇ ਜ਼ਮੀਨ ਦੇ ਤਾਂ ਸੱਤ ਸੱਤ ਤਬਕ ਸਨ ਤੇ ਸੁਣਿਆ ਹੈ ਕਿ ਤੂੰ ਬੇਅੰਤ ਕਹਿੰਦਾ ਹੈਂ। ਤੇ ਜੇ ਤੇਰੀ ਗੱਲ ਸੱਚ ਹੈ ਤਾਂ ਸਾਬਤ ਕਰ। ਬਾਬਾ ਜੀ ਨੇ ਉਸ ਦੀ ਸੁਰਤ ਨੂੰ ਉਤਾਂਹ ਚੁੱਕ, ਗਿਆਨ ਖੰਡ (ਆਲਮੇ ਨਾਸੂਤ) ਵਿਚ ਝਾਤ ਪਵਾਈ ਤਾਂ ਉਸ ਨੂੰ ਪਤਾ ਲੱਗਾ :

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥**
**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥**
**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥**
**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥** *—ਜਪੁਜੀ, ਪੰਨਾ ੭*



ਹਕੀਕਤ ਨੂੰ ਬੇ-ਪਰਦਾ ਤੱਕ ਉਸਦੀ ਤਸੱਲੀ ਹੋ ਗਈ ਤੇ ਉਸ ਨੇ ਲੋਕਾਂ ਦੇ ਸਾਹਮਣੇ ਇਕਰਾਰ ਕੀਤਾ ਕਿ ਦਰਅਸਲ ਸੱਤ ਅਕਾਸ਼ ਪਤਾਲ ਮੰਨਣਾ ਤਾਂ ਇਕ ਸੰਪ੍ਰਦਾਈ ਮਨੌਤ ਹੈ, ਸੱਚੀ ਗੱਲ ਉਹੀ ਹੈ ਜੋ ਜਗਤ-ਬਾਬਾ ਕਹਿੰਦਾ ਹੈ। ਮੈਂ ਤੱਕ ਲਿਆ ਹੈ ਕਿ ਲੱਖਾਂ ਹੀ ਪਤਾਲ ਅਕਾਸ਼ ਹਨ।

ਇਸ ਤਰ੍ਹਾਂ ਜਗਤ ਦੇ ਮੁਖ਼ਤਲਿਫ਼ ਕੋਨਿਆਂ ਵਿਚ ਸੰਪ੍ਰਦਾਈ ਮਨੌਤਾਂ ਨੂੰ ਮਿਟਾਂਦਿਆਂ ਤੇ ਸੱਚ ਦਾ ਪ੍ਰਕਾਸ਼ ਕਰਦਿਆਂ ਬਾਬੇ ਨੇ ਨੌਂ ਖੰਡ ਪ੍ਰਿਥਵੀ ਤੇ ਚਾਰ ਚੱਕ ਵਿਚ ਜੀਵਨ-ਜੁਗਤ ਦਾ ਸੱਚਾ ਢੋਆ, ਜੋ ਉਸਨੇ ਕਰਤਾਰ ਦੀ ਦਰਗਾਹ 'ਚੋਂ ਆਂਦਾ ਸੀ, ਮਨੁੱਖ ਜਾਤੀ ਦੇ ਪੇਸ਼ ਕੀਤਾ। ਇਸ ਕਥਾ ਦਾ ਵਿਸਥਾਰ ਬੜਾ ਲੰਮਾ ਹੈ, ਮਨੁੱਖ ਕਿਵੇਂ ਕਰ ਸਕਦਾ ਹੈ। ਪਰ ਫਿਰ ਭੀ ਇਕ ਆਖ਼ਰੀ ਇਸ਼ਾਰਾ ਕਰਨਾ ਹੈ ਤੇ ਉਹ ਇਹ ਹੈ ਕਿ ਜਿਥੇ ਜਗਤ-ਗੁਰੂ ਨੇ, ਲੋਕਾਂ ਦੀ ਸੰਪ੍ਰਦਾਇਕ ਮਨੌਤ ਨੂੰ ਖ਼ਤਮ ਕੀਤਾ, ਉਥੇ ਆਪਣੀ ਭੀ ਕੋਈ ਸੰਪ੍ਰਦਾਈ ਗੱਲ ਅਸਥਾਪਨ ਨਹੀਂ ਕੀਤੀ। ਜੇ ਇਹ ਕਿਹਾ ਕਿ ਰੱਬ ਦੇ ਮਿਲਣ ਲਈ ਈਸਾ, ਮੂਸਾ, ਮੁਹੰਮਦ ਜਾਂ ਬ੍ਰਾਹਮਣ ਦੇ ਰਾਹੀਂ ਜਾਣਾ ਹੀ ਜ਼ਰੂਰੀ ਨਹੀਂ, ਉਥੇ ਇਹ ਭੀ ਨਹੀਂ ਕਿਹਾ ਕਿ ਮੇਰੇ ਰਸਤੇ ਹੀ ਪਰਮੇਸ਼ਰ ਤਕ ਜਾਇਆ ਜਾ ਸਕਦਾ ਹੈ ਬਲਕਿ ਮਨੁੱਖ ਨੂੰ ਕਿਹਾ ਕਿ ਇਕ ਅਣ-ਵਿਆਹੀ ਸੁੰਦਰ ਇਸਤ੍ਰੀ ਹੈ, ਉਸਨੂੰ ਆਪਣੇ ਪਰਮੇਸ਼ਰ ਪਤੀ ਨਾਲ ਨਸ਼ੰਗ ਹੋ ਮਿਲਾਪ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਆਪ ਵਿਚ ਦੀ ਹੀ, ਸੰਗ ਮਿਲੇ ਬਿਨਾ ਉਸਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਉਨ੍ਹਾਂ ਨੇ ਰਸੂਲ ਤੇ ਉੱਮਤ, ਪਰੋਹਤ, ਜਜਮਾਨ ਤੇ ਪੀਰ ਮੁਰੀਦ

ਦੇ ਵਿਤਕਰੇ-ਭਰੇ ਸ਼ਬਦ ਕੱਟ, 'ਭਾਈ' ਲਫ਼ਜ਼ ਪ੍ਰਚਲਿਤ ਕੀਤਾ। ਸਭ ਨੂੰ ਇਕ ਦੂਜੇ ਦੇ ਭਾਈ ਕਿਹਾ ਤੇ ਪ੍ਰਭੂ ਪ੍ਰਾਇਣ ਪਰਮੇਸ਼ਰ ਨੂੰ ਪਤੀ ਸਮਝ, ਇਕ ਦੂਜੀ ਨੂੰ ਭੈਣ ਕਹਿ ਬੁਲਾਣ ਲਈ ਕਿਹਾ। ਫ਼ੁਰਮਾਇਆ ਹੈ :

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥**

*—ਸਿਰੀਰਾਗੁ ਮ: ੧, ਪੰਨਾ ੧੭*

ਸਮਰੱਥ ਕੰਤ ਦੀਆਂ ਕਹਾਣੀਆਂ ਕਰਨ ਨੂੰ ਹੀ ਕੰਤ ਦੇ ਮਿਲਣ ਦਾ ਰਾਹ ਦੱਸਿਆ, ਭਾਵੇਂ ਕੋਈ ਕਾਸ਼ੀਓਂ ਟੁਰੇ, ਭਾਵੇਂ ਮੱਕਿਓਂ ਤੇ ਭਾਵੇਂ ਯੋਰੋਸ਼ਲਮ ਤੋਂ। ਕਹਾਣੀਆਂ ਕਰੇ, ਤਾਂ ਕੰਤ ਤਕ ਅਪੜੇਗਾ ਤੇ ਕਰੇ ਭੀ ਮਸਤ ਹੋ ਕੇ, ਤੇ ਮਸਤੀ ਭੀ ਅਜਿਹੀ ਜਿਸ ਵਿਚ ਇਕ ਕੰਤ ਤੋਂ ਬਿਨਾ ਦੂਜੇ ਦਾ ਚੇਤਾ ਹੀ ਨਾ ਰਹੇ। ਸਾਖੀ ਵਿਚ ਆਇਆ ਹੈ ਕਿ ਪਹਿਲੇ ਜਾਮੇਂ ਦੇ ਆਖ਼ਰੀ ਵਕਤ ਵਿਚ, ਆਪ ਰਾਵੀ ਨਦੀ ਦੇ ਕਿਨਾਰੇ ਆ ਬੈਠੇ, ਨਾਲ ਮਰਦਾਨਾ ਸੀ; ਰਬਾਬ ਛਿੜਿਆ, ਕੀਰਤਨ ਹੋਇਆ ਤੇ ਇਕ ਰਸ-ਸਮਾਧ ਲੱਗ ਗਈ, ਢੇਰ ਚਿਰ ਲੰਘ ਗਿਆ। ਇਸ ਪਿੰਡ ਦੇ ਚੌਧਰੀ ਦੋਦੇ, ਜਿਸ ਦੇ ਨਾਮ 'ਤੇ ਹੀ ਦੋਦਾ ਪਿੰਡ ਬੱਝਾ ਹੋਇਆ ਹੈ, ਦੀ ਘਰ-ਵਾਲੀ ਹਾਲੀਆਂ ਦੀ ਰੋਟੀ ਲੈ ਇਧਰੋਂ ਲੰਘੀ। ਉਸ ਦੇ ਦਿਲ ਵਿਚ ਖ਼ਿਆਲ ਆਇਆ ਕਿ ਇਹ ਦੋ ਸਾਧੂ ਚਿਰਾਂ ਤੋਂ ਇਥੇ ਬੈਠੇ ਹਨ ਪਰ ਇਨ੍ਹਾਂ ਖਾਧਾ ਕੁਝ ਨਹੀਂ, ਇਸ ਤਰ੍ਹਾਂ ਸਾਡੀ ਜੂਹ ਵਿਚ ਅਤਿਥੀਆਂ ਦਾ ਭੁੱਖੇ ਰਹਿਣਾ ਸਾਡੇ ਲਈ ਵਾਜਬ ਨਹੀਂ। ਉਹ ਕਾਹਲੀ ਨਾਲ ਦੁੱਧ ਦੀ ਹੀ ਮਟਕੀ ਭਰ ਲਿਆਈ ਤੇ ਕੋਲ ਪੁੱਜ, ਮੱਥਾ ਟੇਕ ਅੱਗੇ ਰਖੀਓ ਸੂ। ਬਾਬਾ ਜੀ ਨੇ ਪ੍ਰਵਾਨ ਕਰ, ਮਰਦਾਨੇ ਨੂੰ ਵਰਤਣ ਦੀ ਆਗਿਆ ਕੀਤੀ। ਗੁਰ-ਮਰਯਾਦਾ ਅਨੁਸਾਰ ਮਰਦਾਨੇ ਨੇ ਦੁੱਧ, ਬਾਬਾ ਜੀ ਨੂੰ ਪਿਲਾਇਆ, ਆਪ ਪੀਤਾ, ਉਸ ਬੀਬੀ ਨੂੰ ਭੀ ਕਟੋਰਾ ਭਰ ਪੀਣ ਲਈ ਕਿਹਾ। ਉਸਦੇ ਚੰਗੇ ਭਾਗਾਂ ਨੂੰ ਇਹ ਕਟੋਰਾ ਗੁਰੂ ਬਾਬਾ ਜੀ ਨੇ ਆਪਣੇ ਹੱਥੀਂ ਉਸੇ ਦੇਵੀ ਨੂੰ ਦਿੱਤਾ। ਰੱਬੀ ਸਾਕੀ ਦੇ ਹੱਥੋਂ ਕਟੋਰਾ ਪੀ ਉਸ ਦੀ ਅਵਸਥਾ ਹੀ ਬਦਲ ਗਈ। ਸਵਾਣੀ ਨੇ ਘਰ ਆ ਕੇ ਸਾਈਂ ਨਾਲ ਗੱਲ ਕੀਤੀ ਤਾਂ ਦੋਦੇ ਕਿਹਾ ਕਿ ਭਾਗਵਾਨੇ ਮੈਨੂੰ ਭੀ ਲੈ ਚੱਲ। ਉਹ ਉਸਨੂੰ ਨਾਲ ਲੈ ਫਿਰ ਬਾਬੇ ਪਾਸ ਪੁੱਜੀ। ਦੋਦੇ ਕਿਹਾ ਕਿ ਸੰਤੋ ਪਾਰ ਉਤਾਰੋ। ਨਾਲ ਹੀ ਕਿਹਾ ਕਿ ਇਹ ਮੇਰੀ ਘਰ-ਵਾਲੀ ਹੈ, ਤੁਸਾਂ ਅੱਜ ਮੇਰਾ ਹੀ ਦੁੱਧ ਪੀਤਾ ਹੈ। ਭਗਤ ਦੇ ਇਸ ਭੋਲੇ ਬਚਨ ਨੂੰ ਸੁਣ ਗੁਰੂ ਬਾਬਾ ਮੁਸਕਰਾਏ ਤੇ ਕਹਿਣ ਲੱਗੇ, "ਦੋਦਿਆ, ਦੁੱਧ ਤਾਂ ਮੱਝ ਦਾ ਸੀ, ਤੇਰਾ ਦੁੱਧ ਕਿੱਦਾਂ ?" ਦੋਦੇ ਨੇ ਕਿਹਾ, "ਮੱਝ ਜੋ ਮੇਰੀ ਸੀ, ਫਿਰ ਦੁੱਧ ਭੀ ਮੇਰਾ ਹੀ ਹੋਇਆ।" "ਤੇਰੀ ਮੱਝ ਕਿੱਦਾਂ ?" ਬਾਬੇ ਪੁੱਛਿਆ, "ਦੋਦੇ, ਕਿਤਨੇ ਰੁਪਿਆਂ ਤੋਂ ਖ਼ਰੀਦੀ ਸੀ, ਤੇਰੀ ਕੋਈ ਟਕਸਾਲ ਹੈ ਦੋਦਿਆ, ਜਿਸ ਵਿਚ ਰੁਪੈ ਬਣਦੇ ਹਨ ?" "ਨਹੀਂ ਜੀ, ਮੈਂ ਆਪਣੀ ਜਿਨਸ ਵੇਚ ਵੱਟੇ ਸਨ।" "ਤੇਰੀ ਜਿਨਸ ਕਿਹੜੀ ?" "ਜੀ ਮੇਰੀ ਧਰਤੀ 'ਚੋਂ ਪੈਦਾ ਹੋਈ ਹੋਈ।" "ਦੋਦਿਆ, ਤੇਰੀ ਧਰਤੀ ਕਿਹੜੀ ?" ਦੋਦੇ ਕਿਹਾ, "ਜਿਹੜੀ ਮੈਨੂੰ ਕਰਤਾਰ ਨੇ ਦਿੱਤੀ ਹੈ।" ਗੁਰੂ ਬਾਬਾ ਬੋਲੇ, "ਦੋਦਿਆ, ਧਰਤੀ ਕਰਤਾਰ ਬਖ਼ਸ਼ੀ, ਤਾਂ ਜਿਨਸ ਕਰਤਾਰ ਦੀ ਹੋਈ ?" "ਜੀ ਸਾਈਂ", ਦੋਦੇ ਕਿਹਾ। "ਧਰਤੀ ਕਰਤਾਰ ਦੀ, ਤਾਂ ਉਸ ਵਿਚੋਂ ਪੈਦਾ ਹੋਈ ਜਿਨਸ ਭੀ ਕਰਤਾਰ ਦੀ, ਜਦ

ਜਿਨਸ ਕਰਤਾਰ ਦੀ, ਤਾਂ ਉਹ ਟਕੇ ਭੀ ਕਰਤਾਰ ਦੇ। ਜੇ ਟਕੇ ਕਰਤਾਰ ਦੇ, ਤਾਂ ਉਨ੍ਹਾਂ ਤੋਂ ਖ਼ਰੀਦੀ ਮੱਝ ਭੀ ਕਰਤਾਰ ਦੀ, ਤਾਂ ਦੁੱਧ ਭੀ ਕਰਤਾਰ ਦਾ।" ਬਚਨਾਂ ਦਾ ਅਸਰ ਦੋਦੇ ਉੱਤੇ ਜਾਦੂ ਵਾਂਗ ਹੋ ਰਿਹਾ ਸੀ। ਜਾਂ ਉਸ ਨੇ ਰਸ-ਪੂਰਤ ਹੋ ਕੇ ਤੱਕਿਆ ਤਾਂ ਉਸਨੂੰ ਸਾਰੇ ਕਰਤਾਰ ਹੀ ਕਰਤਾਰ ਦਿਸਿਆ। ਦੋਦੇ ਕਿਹਾ, "ਬਾਬਾ! ਹੁਣ ਕਰਤਾਰ ਹੀ ਦਿਸਦਾ ਹੈ।" ਬਾਬਾ ਬੋਲਿਆ, "ਘੁੱਟ ਜੱਫੀ ਪਾ ਇਸ ਕਰਤਾਰ ਨੂੰ। ਵਸਾ ਲੈ ਹਿਰਦੇ ਵਿਚ ਤੇ ਜੋੜ ਦੇ ਜੀਭ ਉਸ ਦੇ ਨਾਲ।" ਦੋਦੇ ਨੇ ਅਜਿਹਾ ਹੀ ਕੀਤਾ ਤੇ ਨਿਹਾਲ ਹੋ ਕੇ ਸ਼ੁਕਰਾਨੇ ਵਜੋਂ ਕਹਿਣ ਲੱਗਾ, "ਮੈਂ ਆਪਣੇ ਨਾਮ ਦਾਤ ਦੀ ਯਾਦ ਵਿਚ ਇਥੇ ਨਾਨਕਪੁਰ ਵਸਾਵਾਂਗਾ।" ਸਤਿਗੁਰਾਂ ਕਿਹਾ, "ਦੋਦਿਆ! ਨਾਨਕ ਨੂੰ ਨਾ ਤੱਕ, ਸਾਰੇ ਕਰਤਾਰ ਨੂੰ ਹੀ ਤੱਕ, ਨਾਨਕ ਭੀ ਉਸੇ ਵਿਚ ਸਮਾ ਰਿਹਾ ਹੈ, ਇਥੇ ਕਰਤਾਰਪੁਰ ਵਸੇਗਾ। ਨਾਨਕ ਦਾ ਨਾਮ ਨਹੀਂ, ਕਰਤਾਰ ਦਾ ਰਹੇਗਾ।"

ਇਸ ਤਰ੍ਹਾਂ ਗੁਰੂ ਬਾਬੇ ਨੇ ਸੰਪ੍ਰਦਾਇਕ ਪ੍ਰਚਾਰ ਛੱਡ, ਮਨੁੱਖ-ਮਾਤਰ ਨੂੰ ਸੱਚ ਦਾ ਉਪਦੇਸ਼ ਦਿੱਤਾ। ਹਰ ਇਕ ਨੂੰ ਸੱਚ ਦੇ ਆਸਰੇ ਹੀ ਪਾਰ ਉਤਰਨ ਲਈ, ਨਿੱਤ ਉੱਮਤਾਂ ਦੀਆਂ ਰਿਆਇਤਾਂ, ਜਮਾਤਾਂ ਦੇ ਵਿਰਸੇ ਤੇ ਸੰਪ੍ਰਦਾਵਾਂ ਦੇ ਠੇਕੇ ਖ਼ਤਮ ਹੋਏ। ਜਗਤ ਨੇ ਸੁਖ ਦਾ ਸਾਹ ਲਿਆ ਤੇ ਕਿਹਾ, "ਸੰਪ੍ਰਦਾਈ ਗੁਰੂ ਤਾਂ ਬਹੁਤ ਸਨ, ਓੜਕ ਕਰਤਾਰ ਦੀ ਕਿਰਪਾ ਨਾਲ ਜਗਤ-ਗੁਰੂ ਭੀ ਆ ਹੀ ਗਿਆ ਹੈ।"

# ਗਾਡੀ ਰਾਹ

ਮਨੁੱਖੀ ਜੀਵਨ ਦਾ ਸਫ਼ਰ ਲੰਬੇਰਾ ਹੈ, ਭੂਤ ਦੀਆਂ ਲੰਬੀਆਂ ਦੂਰੀਆਂ ਤੋਂ ਚਲਿਆ ਆਉਂਦਾ, ਭਵਿਸ਼ਤ ਤੇ ਅਕਾਸ਼ ਵਿਚ ਗੁੰਮ ਹੋ ਜਾਂਦਾ ਹੈ। ਇਸਦਾ ਆਦਿ ਅੰਤ, ਨਾ ਕੋਈ ਮਾਪ ਸਕਿਆ ਤੇ ਨਾ ਹੀ ਮਾਪ ਸਕੇਗਾ। ਮਨੁੱਖ ਸਦਾ ਮੱਧ ਵਿਚ ਇਸ ਨੂੰ ਤੱਕਦਾ ਹੈ ਅਤੇ ਉਥੇ ਹੀ ਖ਼ਲੋ ਕੇ ਅੱਗੇ ਪਿੱਛੇ ਦਾ ਅਨੁਮਾਨ ਕਰਦਾ ਹੈ। ਅਨੁਮਾਨ ਦੁਆਰਾ ਜਦ ਉਸਨੂੰ ਸਮਝ ਪੈਂਦੀ ਹੈ ਤਾਂ ਉਤਾਵਲਾ ਹੋ ਜਾਂਦਾ ਹੈ ਅਤੇ ਉਸਦੇ ਕਾਹਲੇ ਪੈਣ ਤੋਂ ਪਤਾ ਲੱਗਦਾ ਹੈ ਕਿ ਪੈਂਡਾ ਲੰਬੇਰਾ ਹੈ ਤੇ ਉਸਨੂੰ ਛੇਤੀ ਹੀ ਖ਼ਤਮ ਕਰਨਾ ਚਾਹੁੰਦਾ ਹੈ, ਪਰ ਕਈ ਭੋਲੇ ਤਾਂ ਤੁਰਨ ਲਈ ਕਾਹਲੇ ਪੈਣ ਦੇ ਬਾਵਜੂਦ ਭੀ ਤਿਆਰੀ/ਵਿਚ ਹੀ ਵਕਤ ਵਿਹਾ ਦੇਂਦੇ ਹਨ। ਉਹ ਕੁਝ ਬੀਤ ਗਈ ਦਾ ਫ਼ਿਕਰ ਤੇ ਆਉਣ ਵਾਲੀ ਦਾ ਸਹਿਮ ਮਨ ਨੂੰ ਲਾ, ਭੰਬਲ-ਭੂਸੇ ਖਾਂਦੇ ਰਹਿੰਦੇ ਹਨ। ਮਨੁੱਖ ਦੀ ਇਸ ਡਾਵਾਂ-ਡੋਲ ਹਾਲਤ ਨੂੰ ਪੰਜਾਬ ਦੇ ਸ਼੍ਰੋਮਣੀ ਕਵੀ ਭਾਈ ਸਾਹਿਬ ਵੀਰ ਸਿੰਘ ਜੀ ਇਉਂ ਲਿਖਦੇ ਹਨ :

**ਬੀਤ ਗਈ ਦੀ ਯਾਦ ਪਈ ਹੱਡਾਂ ਨੂੰ ਖਾਵੇ।**
**ਔਣ ਵਾਲੀ ਦਾ ਸਹਿਮ ਪਿਆ ਮਨ ਨੂੰ ਭਟਕਾਵੇ।**



ਤੇ ਜਿਨ੍ਹਾਂ ਦੇ ਭਾਗ ਜਾਗਦੇ ਹਨ ਉਹ ਇਸ ਬੀਤੀ ਦੇ ਗ਼ਮ ਅਤੇ ਆਉਣ ਵਾਲੀ ਦੇ ਸਹਿਮ ਤੇ ਸੋਚਾਂ 'ਚੋਂ ਨਿਕਲ ਅੱਜ ਨੂੰ ਸੰਭਾਲਦੇ ਹਨ। ਪਰ ਇਹ ਸੰਭਾਲ ਕਰਨਹਾਰ ਸ਼੍ਰੇਣੀ 'ਚੋਂ ਭੀ ਕਾਮਯਾਬੀ ਨਾਲ ਮੰਜ਼ਲ 'ਤੇ ਉਹੀ ਪੁੱਜਦੇ ਹਨ ਜੋ ਸਹਿਜ ਤੋਂ ਕੰਮ ਲੈਂਦੇ ਤੇ ਵਿਚਾਰ ਦਾ ਲੜ ਫੜਦੇ ਹਨ। ਕਿਉਂ ਜੁ ਬਿਨਾ ਸਹਿਜ ਤੋਂ ਬੇ-ਲੋੜਵੀਂ ਕਾਹਲ ਮਨੁੱਖ ਨੂੰ ਆਮ ਤੌਰ 'ਤੇ ਟਪਲੇ ਲਾਉਂਦੀ ਹੈ। 'ਕਾਹਲੀ ਅੱਗੇ ਟੋਏ' ਸਿਆਣਿਆਂ ਦਾ ਕੌਲ ਹੈ। ਸਫ਼ਰ ਤੋਂ ਉਕਤਾਇਆ ਹੋਇਆ ਮੁਸਾਫ਼ਰ ਉਸਨੂੰ ਮੁਕਾਉਣ ਦੀ ਚਾਹ ਨਾਲ ਜਿਥੇ ਪੈਰ ਪੈਰ 'ਤੇ ਚਾਲ ਤੇਜ਼ ਕਰਦਾ ਹੈ, ਉਥੇ ਕਈ ਵੇਰ ਰਾਹ ਭੀ ਨਵੇਂ ਤੋਂ ਨਵੇਂ ਲੱਭਣ ਦਾ ਯਤਨ ਕਰਦਾ ਹੈ। ਉਸਦੇ ਮਨ ਵਿਚ ਇਹੀ ਆਈ ਰਹਿੰਦੀ ਹੈ ਕਿ ਜੇ ਉਹ ਕਿਸੇ ਛੋਟੀ ਤੋਂ ਛੋਟੀ ਪਗਡੰਡੀ ਥਾਣੀਂ ਚੱਲੇ ਤਾਂ ਸ਼ਾਇਦ ਪੈਂਡਾ ਵਧੇਰੇ ਛੇਤੀ ਮੁਕਾਏਗਾ। ਜੀਵਨ-ਪੰਧ ਦੇ ਪਹਾੜੀ ਸਫ਼ਰ ਵਾਂਗ ਭਗਤ ਰਵਿਦਾਸ ਜੀ ਨੇ ਫ਼ੁਰਮਾਇਆ ਹੈ :

**ਘਟ ਅਵਘਟ ਡੂਗਰ ਘਣਾ, ਇਕੁ ਨਿਰਗੁਣੁ ਬੈਲੁ ਹਮਾਰ॥**

*—ਗਉੜੀ ਬੈਰਾਗਣਿ ਰਵਿਦਾਸ ਜੀਉ, ਪੰਨਾ ੩੪੫*

ਇਸ ਅਵਘਟ ਘਾਟੀਆਂ ਵਾਲੇ ਪਹਾੜੀ ਪੰਧ ਵਿਚ ਮਨੁੱਖ ਆਪਣੀ ਕਮਜ਼ੋਰ ਬਿਰਤੀ 'ਤੇ ਸਵਾਰ ਚੱਲ ਰਿਹਾ ਹੈ। ਉਹ ਨਿੱਕੀਆਂ ਡੰਡੀਆਂ (Short-cuts) ਲਈ

ਆਮ ਤੌਰ 'ਤੇ ਉਤਾਵਲਾ ਰਹਿੰਦਾ ਹੈ ਤੇ ਇਹ ਕਾਹਲ ਕਈ ਵਾਰ ਅਜਿਹੀਆਂ ਪਗਡੰਡੀਆਂ ਵਿਚ ਪਾ ਦੇਂਦੀ ਹੈ ਕਿ ਔਝੜ ਵਿਚ ਫਿਰ ਭੰਬਲ-ਭੂਸੇ ਖਾਂਦਾ ਰਹਿੰਦਾ ਹੈ। ਪੈਂਡਾ ਮੁੱਕਦਾ ਨਹੀਂ, ਸਮਾਂ ਤੇ ਯਤਨ ਵਿਅਰਥ ਜਾਂਦੇ ਹਨ। ਮਨੁੱਖੀ ਜੀਵਨ ਦੇ ਇਤਿਹਾਸ ਵਿਚ ਅਜਿਹੀਆਂ ਕਈ ਮਿਸਾਲਾਂ ਹਨ; ਪਰ ਉਨ੍ਹਾਂ ਸਾਰਿਆਂ ਦਾ ਕਾਰਨ ਆਮ ਤੌਰ ਤੇ ਇਕੋ ਹੀ ਹੁੰਦਾ ਹੈ ਤੇ ਉਹ ਇਹ ਕਿ ਪਾਂਧੀ ਘਬਰਾਹਟ ਵਿਚ ਰਸਤੇ ਦੀ ਸਹੀ ਖੋਜ ਨਹੀਂ ਕਰ ਸਕਦਾ ਅਤੇ ਜੀਵਨ-ਪੂੰਜੀ ਕੌਡੀਆਂ ਦੇ ਬਦਲੇ ਹਰਾ ਕੇ ਜੀਵਨ-ਯਾਤਰਾ ਦੀ ਸਫਲਤਾ ਤੋਂ ਦੁਰਾਡਾ ਚਲਾ ਜਾਂਦਾ ਹੈ। ਉਸਨੂੰ ਨਾਦਾਨ ਸੌਦਾਗਰ ਵਾਂਗ ਆਪਣੀ ਪੂੰਜੀ ਭੰਗ ਦੇ ਭਾੜੇ ਜ਼ਾਇਆ ਕਰਨੀ ਪੈਂਦੀ ਹੈ। ਕਬੀਰ ਜੀ ਨੇ ਮਨੁੱਖ ਦੀ ਇਸ ਹਾਲਤ ਨੂੰ ਤੱਕ ਕੇ ਹੀ ਫ਼ੁਰਮਾਇਆ ਸੀ :

**ਜਰਾ ਜੀਵਨੁ ਜੋਬਨੁ ਗਇਆ, ਕਿਛੁ ਕੀਆ ਨ ਨੀਕਾ॥**
**ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥**

*—ਬਿਲਾਵਲੁ ਭਗਤ ਕਬੀਰ, ਪੰਨਾ ੮੫੬*

ਬਦਕਿਸਮਤ ਜੀਵਨ-ਪਾਂਧੀ ਦੀ ਇਸ ਦਸ਼ਾ ਨੂੰ ਭਾਈ ਨੰਦ ਲਾਲ ਜੀ ਨੇ ਇਉਂ ਲਿਖਿਆ ਹੈ :

**ਯੱਕਦਮ ਬਖ਼ੇਸ਼, ਰਾਹ ਨ ਬੁਰਦਮ, ਕਿ ਕੀਸਤਮ।**
**ਐ ਵਾਇ ਨਕਦੇ, ਜ਼ਿੰਦਗੀਅਮ, ਰਾਏਗਾਂ ਗੁਜ਼ਸ਼ਤ।**

ਮੈਂ ਕਦੀ ਇਕ ਘੜੀ ਭੀ ਬਹਿ ਕੇ ਨਾ ਸੋਚਿਆ ਕਿ ਮੈਂ ਅਸਲ ਵਿਚ ਕੀ ਹਾਂ, ਅਫ਼ਸੋਸ ਕਿ ਜੀਵਨ-ਪੂੰਜੀ ਦੀ ਨਕਦੀ ਵਿਅਰਥ ਹੀ ਚਲੀ ਗਈ। ਸੰਸਾਰ ਦੀ ਅਜਿਹੀ ਕਾਹਲ ਕਾਰਨ, ਟਪਲੇ ਨਾਲ ਭਟਕੇ ਮਨੁੱਖ ਲਈ ਹੀ ਮਾਲਿਕ ਨੇ ਗੁਰੂ ਬਾਬਾ ਜੀ ਨੂੰ ਸੰਸਾਰ 'ਤੇ ਭੇਜਿਆ ਸੀ, ਉਨ੍ਹਾਂ ਮਨੁੱਖ ਦੀ ਇਹ ਦੀਨ-ਦਸ਼ਾ ਤੱਕ ਕੇ ਇਕ ਬੁਨਿਆਦੀ ਅਸੂਲ ਮਨੁੱਖ ਦੇ ਸਾਹਵੇਂ ਰਖਿਆ ਤੇ ਫ਼ੁਰਮਾਇਆ ਹੈ :

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ॥**
**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਜੈ ਵਾਪਾਰੁ॥**

*—ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੦*

ਪੂਰਨ ਸਤਿਗੁਰਾਂ ਨੇ ਇਸ ਮਹਾਂ ਵਾਕ ਅਨੁਸਾਰ ਮਨੁੱਖੀ ਬੁੱਧੀ ਨੂੰ ਚੇਤਾਵਨੀ ਕਰਾਈ ਹੈ, ਉਹ ਆਪਣੇ ਅੰਦਰ ਪੂਰਨ ਗਿਆਨ-ਭਰੀ ਰਮਜ਼ ਰਖਦੀ ਹੈ। ਆਮ ਲੋਕਾਂ ਨੂੰ ਜੀਵਨ ਦੀ ਲੋੜ ਵਿਚ ਟਪਲਾ ਲੱਗ ਜਾਣਾ ਕੋਈ ਵੱਡੀ ਗੱਲ ਨਹੀਂ ਸੀ, ਪਰ ਬਹੁਤ ਵੇਰ ਸਿਆਣੇ ਭੀ ਉਸ ਹਿਰਨ ਵਾਂਗ ਧੋਖਾ ਖਾ ਜਾਂਦੇ ਹਨ ਜੋ ਆਪਣੀਆਂ ਮੋਟੀਆਂ ਤੇ ਸੁੰਦਰ ਅੱਖਾਂ ਕਰਕੇ ਮ੍ਰਿਗਾਵਲ ਵਿਚ ਮਸ਼ਹੂਰ ਹੁੰਦਾ ਹੈ ਤੇ ਜੋ ਚੀਜ਼ ਚਮਕਦੀ ਹੈ, ਉਸਨੂੰ ਪਾਣੀ ਜਾਣ ਉਸ ਵਲ ਉਠ ਭੱਜਦਾ ਹੈ, ਪਰ ਉਹ ਅਸਲ ਵਿਚ ਪਾਣੀ ਨਹੀਂ ਹੁੰਦਾ, ਉਹ ਰੇਤ ਦੀ ਚਮਕ ਦਾ ਫਲ ਹੈ ਅਤੇ ਉਹ ਜਿਉਂ ਜਿਉਂ ਉਸ ਵੱਲ ਵਧਦਾ ਹੈ, ਉਹ ਬਣਾਵਟੀ ਪਾਣੀ ਪਰ੍ਹੇ ਹਟਦਾ ਜਾਂਦਾ ਹੈ ਤੇ ਅਖ਼ੀਰ ਭੋਲਾ ਜਾਨਵਰ ਥੱਕ ਟੁੱਟ ਕੇ ਆਪਣੇ ਪ੍ਰਾਣ ਦੇ ਦੇਂਦਾ ਹੈ। ਸਤਿਗੁਰਾਂ ਨੇ ਮਨੁੱਖ ਨੂੰ ਇਸ

ਧੋਖੇ ਤੋਂ ਬਚਾਣ ਲਈ ਹੀ ਇਹ ਜੀਵਨ-ਭੇਦ ਬਿਆਨ ਕੀਤਾ ਹੈ, ਸ਼ਾਇਰ (ਗੁਰੂ) ਨਾਨਕ ਜੀ ਨੇ ਜਗਿਆਸੂ ਨੂੰ ਪਤੀ ਪਰਮੇਸ਼ਰ ਦੀ ਇਸਤ੍ਰੀ ਮੰਨਿਆ ਹੈ ਤੇ ਵਧੇਰੀ ਸਮਝ ਵਾਲੀ ਨੂੰ ਮੁਖ਼ਾਤਬ ਕਰ ਕੇ ਕਿਹਾ ਹੈ, "ਹੇ ਮ੍ਰਿਗ-ਨੈਣੀ ਇਸਤ੍ਰੀ, ਮੈਂ ਤੈਨੂੰ ਇਹ ਗੂੜ੍ਹੇ ਭੇਦ ਦੀ ਗੱਲ ਦੱਸਦਾ ਹਾਂ, ਤੇ ਉਹ ਇਹ ਕਿ ਵਪਾਰ ਕਰਨ ਤੋਂ ਪਹਿਲਾਂ ਵਸਤੂ ਦੀ ਅਸਲੀਅਤ ਨੂੰ ਪਹਿਚਾਣ, ਕਿਉਂ ਜੁ ਅਸਲੀਅਤ ਜਾਣਨ ਤੋਂ ਬਿਨਾ ਮਨੁੱਖੀ ਬੁੱਧੀ ਵੀ ਭੁੱਲੇ ਹੋਏ ਮ੍ਰਿਗ ਵਾਂਗ ਆਪਣਾ ਬਲ ਤੇ ਸਮਾਂ ਅਕਾਰਥ ਖੋ ਬੈਠਦੀ ਹੈ। ਵਪਾਰ ਦੇ ਬਜ਼ਾਰ ਵਿਚ ਦੋ ਹੀ ਚਾਲਾਂ ਚੱਲੀਆਂ ਜਾ ਰਹੀਆਂ ਹਨ; ਇਕ ਸੁਜਾਨਾਂ ਦੀ—ਵਸਤੂ ਨੂੰ ਪਹਿਲਾਂ ਪਹਿਚਾਨਣਾ ਤੇ ਫੇਰ ਖ਼ਰੀਦਣਾ ਤੇ ਦੂਜੀ ਨਾਦਾਨਾਂ ਦੀ—ਪਹਿਲਾਂ ਵਸਤੂ ਖ਼ਰੀਦਣੀ ਤੇ ਫਿਰ ਖੋਟਾਂ ਦਾ ਪਤਾ ਲੱਗਣ 'ਤੇ ਬਹਿ ਕੇ ਪਛਤਾਣਾ। ਜਗਤ ਬਜ਼ਾਰ ਦਾ ਆਮ ਕਾਇਦਾ ਹੈ ਕਿ ਗੁਣਾਂ ਵਿਚ ਹੌਲੀਆਂ ਚੀਜ਼ਾਂ ਚਮਕਦੀਆਂ ਬਾਹਲੀਆਂ ਹਨ। ਅੰਗਾਰ ਲਾਲਾਂ ਨਾਲੋਂ ਜ਼ਿਆਦਾ ਭਖਦੇ ਤੇ ਚਮਕ ਦੇਂਦੇ ਹਨ, ਪਰ ਜੇ ਕੋਈ ਨਾਦਾਨ ਉਨ੍ਹਾਂ ਨੂੰ ਲਾਲਾਂ ਦੀ ਥਾਂ ਹੱਥ ਪਾ ਬੈਠੇ ਤਾਂ ਜਲਨ ਤੇ ਕੋਇਲੇ ਹੀ ਉਸਦੇ ਪੱਲੇ ਰਹਿ ਜਾਣਗੇ। ਲਿਖਿਆ ਹੈ :

**ਹਰ ਚੀਜ਼ ਜੋ ਚਮਕੇ ਸਦਾ ਲਾਲ ਨਹੀਂ ਹੁੰਦੀ।**
**ਮਿਠੇ ਬੋਲ ਜੋ ਬੋਲੇ ਪ੍ਰਣ ਪਾਲ ਨਹੀਂ ਹੁੰਦੀ।**

ਕੱਚ, ਕੰਚਨ ਨਾਲੋਂ ਹਮੇਸ਼ਾ ਜ਼ਿਆਦਾ ਚਮਕਦਾ ਹੈ, ਪਰ ਕੱਚਾ ਹੋਣ ਕਾਰਨ ਕੰਚਨ ਬਰਾਬਰ ਮੁੱਲ ਨਹੀਂ ਰੱਖਦਾ। ਜਗਤ ਵਿਚ ਮੰਦ-ਭਾਗੀ ਕੰਚਨ ਨੂੰ ਛੱਡ ਕੇ ਕੱਚ ਵਿਹਾਜਦੇ ਹਨ। ਜੀਵਨ-ਵਪਾਰ ਦੇ ਬਜ਼ਾਰ ਵਿਚ ਭੀ ਐਸੇ ਸੌਦੇ ਹੁੰਦੇ ਹੀ ਰਹਿੰਦੇ ਹਨ, ਜਿਸ ਕਰਕੇ ਲੋਕਾਂ ਨੂੰ ਟਪਲੇ ਲੱਗ ਜਾਂਦੇ ਹਨ। ਉਹ ਮਨੁੱਖੀ ਜੀਵਨ, ਪਸ਼ੂ ਭੋਗੀ ਬਦਲੇ ਵੇਚ ਬਹਿੰਦੇ ਹਨ। ਜਿਸ ਤਰ੍ਹਾਂ ਦੁਨੀਆ ਦੇ ਬਜ਼ਾਰਾਂ ਵਿਚ, ਜੋ ਵਪਾਰੀ ਚਲਾਕ ਦਲਾਲਾਂ ਦੇ ਕਾਬੂ ਆ ਜਾਣ, ਵਣਜ ਵਿਚ ਹਾਰ ਖਾਂਦੇ ਹਨ, ਉਸੇ ਤਰ੍ਹਾਂ ਹੀ ਜੀਵਨ-ਵਪਾਰ ਦੇ ਬਜ਼ਾਰ ਵਿਚ ਭੀ ਹੁਸ਼ਿਆਰ ਦਲਾਲ ਮਨੁੱਖਾਂ ਨੂੰ ਟਪਲੇ ਲਾ ਕੇ ਵਪਾਰ ਵਿਚ ਘਾਟਾ ਪਵਾ ਦੇਂਦੇ ਹਨ। ਉਨ੍ਹਾਂ ਦਾ ਆਮ ਦਾਉ ਦਲਾਲਾਂ ਵਾਂਗ ਇਹੀ ਹੁੰਦਾ ਹੈ ਕਿ ਉਹ ਮਨੁੱਖ ਨੂੰ ਵਸਤ ਵਿਹਾਜਣ ਤੋਂ ਪਹਿਲਾਂ, ਉਸਨੂੰ ਵਿਚਾਰ ਕਰਨ ਤੇ ਵਸਤ ਸਿਆਨਣ ਦਾ ਮੌਕਾ ਹੀ ਨਹੀਂ ਦੇਂਦੇ। ਗੁਰੂ ਬਾਬਾ ਜੀ ਨੇ ਅਜਿਹੇ ਦਲਾਲਾਂ ਨੂੰ ਭੀ ਖ਼ੂਬ ਤਾੜਨਾ ਕੀਤੀ ਹੈ ਤੇ ਫ਼ੁਰਮਾਇਆ ਹੈ ਕਿ ਜੀਵਨ-ਵਪਾਰ ਦੇ ਬਜ਼ਾਰ ਵਿਚ ਦਲਾਲੀ ਕਰਨਹਾਰਾਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਸੌਦੇ ਹੋ ਜਾਣ ਦੀ ਸੂਰਤ ਵਿਚ ਜਿਥੇ ਮਾਲਕਾਂ ਨੂੰ ਪਛਤਾਵਾ ਹੋਵੇਗਾ, ਉਥੇ ਦਲਾਲ ਭੀ ਦੰਡ ਤੋਂ ਨਹੀਂ ਬਚ ਸਕਣਗੇ :

**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥**

*—ਵਾਰ ਆਸਾ, ਸਲੋਕੁ ਮ: ੧, ਪੰਨਾ ੪੭੨*

ਦਲਾਲਾਂ ਨੂੰ ਚਿਤਾਵਨੀ ਕਰਾਂਦੇ ਹੋਏ ਮਨੁੱਖ ਨੂੰ ਤਾਕੀਦ ਕਰਦੇ ਹਨ ਕਿ ਜੀਵਨ ਦੇ ਬਜ਼ਾਰ ਵਿਚ ਬੁੱਧੀ ਦਾ ਸਮਾਂ ਹੱਥ ਵਿਚ ਲੈ ਕੇ ਦਾਖ਼ਲ ਹੋ, ਤਾਂ ਤੈਨੂੰ ਟਪਲੇ ਨਾ ਲੱਗਣ :

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ॥**
**ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ॥**

*—ਵਾਰ ਸਾਰੰਗ, ਸਲੋਕ ਮ: ੧, ਪੰਨਾ ੧੨੪੫*

ਫਿਰ ਫ਼ੁਰਮਾਇਆ ਹੈ :

**ਗੁਰ ਪ੍ਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ॥**

*—ਪ੍ਰਭਾਤੀ ਮ: ੧, ਪੰਨਾ ੧੩੨੯*

ਇਸ ਗੱਲ ਦਾ ਖ਼ਿਆਲ ਜ਼ਰੂਰ ਰਖਿਆ ਹੈ ਕਿ ਬੁੱਧੀ, ਵਿਦਿਆ ਤੇ ਵਿਚਾਰ ਦੀ ਅਯੋਗ ਵਰਤੋਂ ਨਾ ਹੋਵੇ, ਤਾਂ ਜੁ ਉਹ ਦੂਜਿਆਂ ਨੂੰ ਛਲਣ ਵਿਚ ਨਾ ਲੱਗ ਪਵੇ। ਪਰ ਆਪ ਹਰ ਕਿਸਮ ਦੇ ਛਲਾਂ ਤੋਂ ਬਚਣ ਲਈ ਨੇਕ ਬੁੱਧੀ ਦਾ ਆਸਰਾ ਲੈਣਾ ਹੈ। ਅੰਧ-ਵਿਸ਼ਵਾਸ ਦੇ ਘੁੰਮਣ-ਘੇਰਾਂ ਤੋਂ ਬਚਣਾ ਹੈ। ਮਨੁੱਖੀ ਬੁੱਧੀ ਨੂੰ ਭਰਮਾਂ, ਅੰਧੇ ਈਮਾਨ ਦੇ ਮੁਦਈ, ਮਜ਼੍ਹਬੀ ਮਜੌਰਾਂ ਦੀ ਅਗਵਾਈ ਤੋਂ ਆਪਣੇ ਆਪ ਨੂੰ ਹੁਸ਼ਿਆਰ ਰਖਣਾ ਹੈ। ਅੰਧ-ਵਿਸ਼ਵਾਸੀਆਂ ਦੀ ਬਾਬਤ ਆਪ ਨੇ ਕਿਹਾ :

**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥**
**ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥**

*—ਵਾਰ ਸੂਹੀ, ਮ: ੧, ਪੰਨਾ ੭੮੯*

ਭਾਈ ਗੁਰਦਾਸ ਜੀ ਨੇ ਸੱਚ ਕਿਹਾ ਹੈ ਕਿ ਬਾਬਾ ਸੂਰਜ ਵਾਂਗ ਚਮਕਿਆ, ਸੱਚਮੁੱਚ ਹੀ ਜੀਵਨ ਦੇ ਇਸ ਤੇਜ਼ ਸੂਰਜ ਨੇ ਆਪਣੀਆਂ ਕਿਰਨਾਂ ਨਾਲ ਅੰਧ-ਵਿਸ਼ਵਾਸ ਦੇ ਗਿਆਨ ਨੂੰ ਮਨੁੱਖੀ ਹਿਰਦਿਆਂ 'ਚੋਂ ਉਡਾ ਦਿੱਤਾ। ਆਪ ਨੇ ਜੀਵਨ ਭਰ ਉਨ੍ਹਾਂ ਮਾਸੂਮ ਇਨਸਾਨਾਂ ਨੂੰ ਸਹੀ ਰਾਹ ਦਿਖਾਇਆ, ਜੋ ਅੰਧ-ਵਿਸ਼ਵਾਸੀਆਂ ਦੇ ਟਪਲਿਆਂ ਵਿਚ ਆਮ ਜੀਵਨ-ਪੂੰਜੀ ਖੋ ਰਹੇ ਸਨ। ਖ਼ਾਸ ਤੌਰ 'ਤੇ ਕਰਮ-ਕਾਂਡੀਆਂ ਦੇ ਰਸ-ਹੀਣ ਜਾਲ ਨੂੰ ਤੋੜਨ ਲਈ ਆਪ ਨੇ ਸਾਰੀ ਉਮਰ ਬਿਬੇਕ ਬੁੱਧੀ ਦਾ ਪ੍ਰਕਾਸ਼ ਕੀਤਾ।

ਇਸ ਭਾਰੇ ਕੰਮ ਨੂੰ ਸਿਰੇ ਚਾੜ੍ਹਨ ਲਈ ਦਸ ਜਾਮੇ ਧਾਰਨ ਕੀਤੇ। ਅਜਿਹਾ ਕਰਨਾ ਸੀ ਭੀ ਜ਼ਰੂਰੀ, ਕਿਉਂ ਜੁ ਮਨੁੱਖੀ ਜੀਵਨ ਦੇ ਅਸਲੀ ਮਨੋਰਥ ਦੀ ਪ੍ਰਾਪਤੀ ਲਈ ਚਾਹਵਾਨ ਮਨੁੱਖਾਂ ਨੂੰ ਸਹੀ ਰਸਤੇ ਤੋਂ ਉਖੇੜ ਆਪਣੇ ਮਗਰ ਲਾ, ਔਝੜਾਂ ਵਿਚ ਪਾਣ ਦਾ ਤਰੀਕਾ ਬਹੁਤ ਪੁਰਾਣਾ ਹੋ ਚੁੱਕਾ ਸੀ ਤੇ ਮਨੁੱਖੀ ਸਮਾਜ ਆਮ ਤੌਰ 'ਤੇ ਇਸ ਬੀਮਾਰੀ ਨਾਲ ਤਕਲੀਫ਼ ਪਾ ਰਿਹਾ ਸੀ। ਇਸ ਲਈ ਉਸਨੂੰ ਰਫ਼ਾ ਕਰਨ ਲਈ ਉੱਦਮ ਤੇ ਸਮਾਂ ਭੀ ਵਧੇਰੇ ਚਾਹੀਦਾ ਸੀ, ਜਿਸ ਕਰਕੇ ਜਗਤ-ਗੁਰੂ ਨਾਨਕ ਨੂੰ ਦਸ ਜਾਮੇ ਧਾਰਨੇ ਪਏ, ਤਾਕਿ ਉਹ ਜੀਵਨ ਦੇ ਹਰ ਪਹਿਲੂ 'ਤੇ ਰੌਸ਼ਨੀ ਪਾ ਕੇ ਮਨੁੱਖਾਂ ਨੂੰ ਸਹੀ ਮਾਰਗ ਦਰਸਾ ਸਕਣ। ਜੀਵਨ-ਪਾਂਧੀ ਨੂੰ ਕੁਰਾਹੇ ਪਾਉਣ ਵਾਲੇ ਉੱਦਮ ਨੇ ਦੋ ਤਿੰਨ ਗੱਲਾਂ ਖ਼ਾਸ ਤੌਰ ਉੱਤੇ ਬਣਾਈਆਂ ਹੋਈਆਂ ਸਨ, ਜਿਨ੍ਹਾਂ ਵਿਚ ਇਕ ਤਾਂ ਵੱਡੀ ਇਹ ਸੀ ਕਿ ਪ੍ਰਮਾਰਥਕ ਜੀਵਨ ਬਸਰ ਕਰਨ ਦਾ ਲਾਭ ਇਸ ਜਨਮ ਵਿਚ ਨਹੀਂ ਹੋ ਸਕਦਾ, ਸਗੋਂ ਕੀਤੇ ਗਏ ਯਤਨਾਂ ਦਾ ਫਲ ਮਰਨ ਦੇ ਬਾਅਦ ਆਉਣ ਵਾਲੀ

ਦੁਨੀਆ ਵਿਚ ਲੱਭੇਗਾ, ਦੂਜੇ ਅੱਖਰਾਂ ਵਿਚ ਪ੍ਰਮਾਰਥ—ਜ਼ਿੰਦਗੀ ਵਿਚ ਇਕ ਆਉਣ ਵਾਲੀ ਨਾ-ਮਲੂਮ ਦੁਨੀਆ ਦੀ ਮੰਡੀ ਨਾਲ ਸੌਦਾ ਕਰਨਾ ਸੀ।

ਜਿਸ ਲਈ ਜੀਵਨ ਦੀ ਪੂੰਜੀ ਮਜ਼੍ਹਬੀ ਪ੍ਰੋਹਤ ਦੇ ਸਪੁਰਦ ਕੀਤੀ ਜਾਂਦੀ ਸੀ ਤੇ ਉਸਦਾ ਮੁਆਵਜ਼ਾ ਕਿਸੇ ਆਉਣ ਵਾਲੀ ਦੁਨੀਆ ਵਿਚ ਭਾਰੇ ਮੁਨਾਫ਼ੇ ਨਾਲ ਮਿਲਣ ਦੀ ਆਸ ਮਨ ਵਿਚ ਰੱਖ ਜੀਵਨ ਬਤੀਤ ਕਰਨਾ ਸੀ। ਇਹ ਨਿਰੇ ਉੱਧਾਰ ਦਾ ਸੌਦਾ ਪ੍ਰਮਾਰਥ ਦੇ ਵਪਾਰੀਆਂ ਨੂੰ ਸੁਆਦ ਤਾਂ ਕੁਝ ਨਹੀਂ ਦੇਂਦਾ, ਪਰ ਉਹ ਅੰਧ-ਵਿਸ਼ਵਾਸ ਦੇ ਆਸਰੇ ਇਸ 'ਤੇ ਕਮਾਈ ਜਾਂਦੇ ਸਨ। ਬ੍ਰਾਹਮਣ ਦਾ ਦੱਸਿਆ ਹੋਇਆ ਇੰਦ੍ਰ-ਲੋਕ, ਸ਼ਿਵ-ਲੋਕ ਤੇ ਬ੍ਰਹਮ-ਲੋਕ ਮਰਨ ਦੇ ਮਗਰੋਂ ਹੀ ਮਿਲ ਸਕਦਾ ਸੀ। ਇਸ ਤਰ੍ਹਾਂ ਹੀ ਮੁੱਲਾਂ ਦਾ ਬਹਿਸ਼ਤ ਤੇ ਪਾਦਰੀ ਦੀ ਦੱਸੀ ਹੋਈ ਅਸਮਾਨੀ ਬਾਦਸ਼ਾਹਤ ਵੀ ਮਰਨ ਦੇ ਮਗਰੋਂ ਹੀ ਲੱਭ ਸਕਦੀ ਸੀ। ਬ੍ਰਾਹਮਣ ਆਪਣੇ ਜਜਮਾਨ ਨੂੰ ਇਹ ਨਿਸਫਲ ਤਸੱਲੀਆਂ ਦੇ ਸਕਦਾ ਸੀ ਕਿ ਤੂੰ ਏਥੇ ਨਿਸਚਿੰਤ ਹੋ ਕੇ ਪੁੰਨ ਕਰੀ ਜਾ, ਫਲ ਅਗਲੇ ਜਨਮ ਵਿਚ ਨਿਸਚੇ ਮਿਲੇਗਾ।

ਇਸੇ ਤਰ੍ਹਾਂ ਹੀ ਮੌਲਵੀ ਮੋਮਨ ਆਖੀ ਜਾਂਦਾ ਸੀ ਕਿ ਤੂੰ ਨਮਾਜ਼ ਪੜ੍ਹੀ ਜਾ, ਰੋਜ਼ੇ ਰੱਖੀ ਜਾ ਤੇ ਜ਼ਕਾਤ ਦੇਈ ਜਾ, ਤੇਰੇ ਲਈ ਅਗਲੀ ਦੁਨੀਆ ਵਿਚ ਬਹਿਸ਼ਤ ਤਿਆਰ ਹੈ। ਹੂਰਾਂ ਤੇਰੀ ਇੰਤਜ਼ਾਰ ਕਰ ਰਹੀਆਂ ਹਨ ਤੇ ਬਹਿਸ਼ਤ ਦੇ ਮੇਵੇ ਤੇਰੇ ਲਈ ਟਹਿਣੀਆਂ ਨਾਲੋਂ ਟੁੱਟਣ ਲਈ ਉਤਾਵਲੇ ਹੋ ਰਹੇ ਹਨ।

ਈਸਾਈ ਰਾਹਬ (ਸੰਨਿਆਸੀ) ਦੀ ਕਠਨ ਤਤੀਖਸ਼ਾ-ਭਰੀ ਫਿੱਕੀ ਜ਼ਿੰਦਗੀ, ਮਰਨ ਤੋਂ ਮਗਰੋਂ ਆਉਣ ਵਾਲੀ ਅਸਮਾਨੀ ਬਾਦਸ਼ਾਹਤ ਦੀ ਖ਼ਿਆਲੀ ਉਮੀਦ ਉੱਤੇ ਹੀ ਬਸਰ ਹੋ ਰਹੀ ਸੀ। ਇਹ ਰਸ-ਹੀਣ ਦੁਨੀਆ ਸੁਭਾਵਕ ਹੀ ਗੁਸੈਲ ਜਿਹੀ ਬਣ ਗਈ ਸੀ, ਤੇ ਕਈ ਵਾਰ ਇਨ੍ਹਾਂ ਸਾਰਿਆਂ ਤੋਂ ਤੰਗ ਭੀ ਆ ਜਾਂਦੀ ਸੀ। ਉਹ ਮਜ਼੍ਹਬੀ ਮਜ਼ੌਰਾਂ ਨਾਲ ਬਹੁਤ ਵਾਰਾਂ ਝਗੜ ਪੈਂਦੀ, ਪਰ ਆਖ਼ਰ ਪੱਥਰ-ਦਿਲ ਮਜ਼ੌਰਾਂ ਦੇ ਹੱਥੋਂ ਸਖ਼ਤ ਤਕਲੀਫ਼ਾਂ ਪਾ ਚੁੱਪ ਹੋ ਜਾਂਦੀ ਸੀ। ਇਤਿਹਾਸ ਵਿਚ ਅਜਿਹੀਆਂ ਬੇਅੰਤ ਮਿਸਾਲਾਂ ਮਿਲਦੀਆਂ ਹਨ, ਜਿਹਾ ਕਿ ਹਿੰਦੂ ਇਤਿਹਾਸ ਵਿਚ ਭਗਤ ਨਾਮਦੇਵ ਜੀ ਦਾ ਜ਼ਿਕਰ ਆਉਂਦਾ ਹੈ ਕਿ ਜਦ ਉਨ੍ਹਾਂ ਨੂੰ ਭਗਵਾਨ ਦੇ ਭਜਨ ਵਿਚ ਸ਼ਾਮਲ ਹੋਣ ਲਈ ਦੇਹੁਰੇ ਵਿਚ ਵੜਿਆਂ ਤੱਕ, ਬ੍ਰਾਹਮਣਾਂ ਨੇ ਧੱਕੇ ਮਾਰ ਬਾਹਰ ਕੱਢ ਦਿੱਤਾ ਤਾਂ ਉਹ ਬੜੇ ਪ੍ਰੇਸ਼ਾਨ ਹੋਏ। ਉਨ੍ਹਾਂ ਨੇ ਅਭਿਮਾਨੀ ਪ੍ਰੋਹਤਾਂ ਨੂੰ ਕਿਹਾ ਕਿ ਉਹ ਉਨ੍ਹਾਂ ਦੀ ਮੰਨੀ ਹੋਈ ਹਰ ਇਕ ਮਰਯਾਦਾ ਨੂੰ ਪੂਰਾ ਕਰਨਗੇ, ਪਰ ਪ੍ਰਭੂ ਦੀ ਪੂਜਾ ਕਰਨ ਦੀ ਆਗਿਆ ਉਨ੍ਹਾਂ ਨੂੰ ਦੇ ਦਿੱਤੀ ਜਾਵੇ, ਪਰ ਬ੍ਰਾਹਮਣਾਂ ਨੇ ਅੱਗੋਂ ਇਹ ਕਹਿ ਕੇ ਕਿ ਚੂੰਕਿ ਉਨ੍ਹਾਂ ਦਾ ਜਨਮ ਸ਼ੂਦ੍ਰਾਂ ਦੇ ਘਰ ਦਾ ਹੈ, ਉਨ੍ਹਾਂ ਦੀ ਜਾਤ ਹੀਣੀ ਹੈ, ਉਹ ਦੇਹੁਰੇ ਵਿਚ ਦਾਖ਼ਲ ਹੋਣ ਦਾ ਅਧਿਕਾਰ ਨਹੀਂ ਰਖਦੇ, ਟਾਲ ਦਿੱਤਾ। ਲਿਖਿਆ ਹੈ ਕਿ ਮਾਸੂਮ ਭਗਤ ਦੇਹੁਰੇ ਦੇ ਪਿੱਛੇ ਜਾ ਬੈਠਾ, ਉਸਨੇ ਜ਼ਿੱਦੀ ਪਰਮੇਸ਼ਰ-ਪੁਜਾਰੀਆਂ ਦੇ ਵਿਰੁੱਧ ਫ਼ਰਿਆਦ ਕੀਤੀ ਤਾਂ ਆਵਾਜ਼ ਆਈ, "ਤੂੰ ਘਾਬਰ ਨਾ, ਤੈਨੂੰ ਮੁਕਤੀ ਦੇ ਦਿੱਤੀ ਜਾਵੇਗੀ।" ਇਸ ਅਕਾਸ਼ਬਾਣੀ ਦੇ ਉੱਤਰ ਵਿਚ ਭਗਤ ਨੇ ਕਿਹਾ :

**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥**

*—ਮਲਾਰ ਭਗਤ ਨਾਮਦੇਵ, ਪੰਨਾ ੧੨੯੨*

ਪ੍ਰੇਮ ਦੀ ਪਵਿੱਤਰਤਾ ਕਰਕੇ, ਬਿਬੇਕ ਬੁੱਧੀ ਪ੍ਰਾਪਤ ਕਰ ਚੁੱਕੇ ਰੌਸ਼ਨ ਜ਼ਮੀਰ ਭਗਤ ਨੂੰ ਮਰਨ ਮਗਰੋਂ ਮਿਲਣ ਵਾਲੀ ਮੁਕਤੀ ਕੁਛ ਤਸੱਲੀ ਨਹੀਂ ਸੀ ਦਿੰਦੀ। ਉਸ ਦੇ ਪ੍ਰਮਾਰਥ ਦਾ ਬੂਟਾ ਹਰਾ ਭਰਾ ਸੀ, ਉਸ ਨੂੰ ਤਤਕਾਲ ਫਲ ਲੱਗਾ ਦੇਖਣਾ ਚਾਹੁੰਦਾ ਸੀ। ਚੁਨਾਂਚਿ ਅਜਿਹਾ ਹੀ ਹੋਇਆ ਤੇ ਆਖ਼ਰ ਭਗਵਾਨ ਨੇ ਆਪਣਾ ਦੇਹੁਰਾ ਭਗਤ ਵੱਲ ਫੇਰ ਦਿੱਤਾ ਤੇ ਵੱਡਿਆਂ ਵੱਲ ਪਿੱਠ ਕਰ ਲਈ :

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥**

*—ਮਲਾਰ ਭਗਤ ਨਾਮਦੇਵ, ਪੰਨਾ ੧੨੯੨*

ਇਸਲਾਮ ਦੇ ਇਤਿਹਾਸ ਵਿਚ ਇਸ ਕਿਸਮ ਦੇ ਮਜ਼੍ਹਬ ਤੋਂ ਅੱਕੇ ਹੋਏ ਬੇਅੰਤ ਸੰਤਾਂ ਦਾ ਜ਼ਿਕਰ ਆਉਂਦਾ ਹੈ, ਕਿਉਂਕਿ ਜਿਥੇ ਚਤੁਰ ਫ਼ਲਸਫ਼ੀ ਬ੍ਰਾਹਮਣ ਆਉਣ ਵਾਲੀ ਦੁਨੀਆ ਵਿਚ ਮਿਲਣ ਵਾਲੇ ਫਲਾਂ ਦਾ ਜ਼ਿਕਰ ਬੜੀ ਚਤੁਰਾਈ ਨਾਲ ਕਰਦਾ ਸੀ, ਉਥੇ ਅਰਬ ਦਾ ਸਾਦਾ ਮੁੱਲਾਂ ਸਿੱਧੀਆਂ ਸਿੱਧੀਆਂ ਗੱਲਾਂ ਉਸ ਨੂੰ ਦੱਸਦਾ ਸੀ। ਉਸ ਨੇ ਬਹਿਸ਼ਤ ਦਾ ਇਕ ਖ਼ਿਆਲੀ ਨਕਸ਼ਾ ਬਣਾਇਆ ਹੋਇਆ ਸੀ, ਜਿਸ ਵਿਚ ਮਨੁੱਖੀ ਭੋਗ ਬੜੀ ਬਹੁਲਤਾ ਤੇ ਜ਼ਰੂਰਤ ਨਾਲ ਪ੍ਰਾਪਤ ਹੋ ਸਕਦਾ ਸੀ। ਜਿਸ ਕਰਕੇ ਭੋਗਾਂ ਤੋਂ ਉਪਰਾਮ, ਉੱਚੇ ਜੀਵਨ ਦੇ ਚੜ੍ਹਾਉ, ਮਨੁੱਖਾਂ ਨੂੰ ਤਾਂ ਇਹ ਗੱਲ ਕੁਝ ਅਧੀਨ ਹੀ ਕਰਦੀ ਸੀ ਤੇ ਨਾਲ ਹੀ ਉਹ ਸ਼੍ਰੇਣੀ ਵੀ, ਜਿਹਨੂੰ ਕਿ ਭੋਗ ਇਸ ਦੁਨੀਆ 'ਤੇ ਬਹੁਲਤਾ ਅਤੇ ਸਹੂਲਤਾਂ ਨਾਲ ਲੱਭ ਸਕਣ, ਮੁੱਲਾਂ ਦੇ ਮਜ਼੍ਹਬ 'ਤੇ ਕੁਝ ਨਿਸਚਾ ਨਹੀਂ ਸੀ ਰਖਦੀ, ਪਰ ਆਮ ਸਾਧਾਰਨ ਅਨਪੜ੍ਹ ਜਨਤਾ, ਜਿਨ੍ਹਾਂ ਨੂੰ ਬੁੱਧੀ ਮੰਡਲ ਵਿਚ ਪ੍ਰਵੇਸ਼ ਕਰਨ ਦਾ ਅਵਸਰ ਨਹੀਂ ਸੀ ਮਿਲਿਆ, ਇਸ ਜੀਵਨ ਵਿਚ ਭੋਗ ਪ੍ਰਾਪਤੀ ਤੋਂ ਵਾਂਝਿਆਂ ਰਹਿਣ ਕਰਕੇ ਮੁੱਲਾਂ ਦੇ ਦੱਸੇ ਹੋਏ ਖ਼ੁਦਾ ਦੇ ਫ਼ਰਿਸ਼ਤੇ ਰਾਹੀਂ ਕੀਤੇ ਗਏ ਇਕਰਾਰ 'ਤੇ ਦ੍ਰਿੜ੍ਹ ਹੋਈ ਬੈਠੀ ਸੀ। ਅਜਿਹੀ ਉੱਮਤ ਦਾ ਰਸ-ਹੀਣ ਜੀਵਨ ਸੁਭਾਵਕ ਹੀ ਖ਼ੁਸ਼ਕ ਤੇ ਕ੍ਰੋਧੀ ਸੀ, ਜਿਸ ਕਰਕੇ ਸ਼ਰ੍ਹਾ ਵਿਚ ਸ਼ੱਕ ਲਿਆਉਣ ਵਾਲੇ ਨੂੰ ਕਾਫ਼ਰ ਕਰਾਰ ਦਿੱਤਾ ਜਾਂਦਾ ਸੀ ਤੇ ਕੁਫ਼ਰ ਦੀ ਸਜ਼ਾ ਮੌਤ ਸੀ। ਇਸ ਰਿਵਾਜ ਨੇ ਬੇਅੰਤ ਸੰਤਾਂ ਨੂੰ ਕਤਲ ਕਰਵਾਇਆ ਤੇ ਤਸੀਹੇ ਦਿਵਾਏ।

ਮਨਸੂਰ ਨੂੰ ਸੂਲੀ ਇਸੇ ਜੁਰਮ ਵਿਚ ਮਿਲੀ ਸੀ ਤੇ ਸ਼ਮਸ ਦੀ ਖੱਲ ਇਸੇ ਦੋਸ਼ ਵਿਚ ਖਿੱਚੀ ਗਈ। ਚੁਨਾਂਚਿ ਇਸ ਮਸਲੇ ਦੇ ਇਸਲਾਮਿਕ ਫ਼ਿਲਾਸਫ਼ੀ ਦੇ ਜਗਤ-ਪ੍ਰਸਿੱਧ ਪੰਡਿਤ ਮੌਲਾਨਾ ਅਬੁਲਕਲਾਮ ਆਜ਼ਾਦ ਆਪਣੇ ਇਕ ਲੇਖ ਵਿਚ ਲਿਖਦੇ ਹਨ ਕਿ ਫਤਵੇਬਾਜ਼ੀ ਦੇ ਇਸ ਤਰੀਕੇ ਨੇ ਸਾਡੀ ਕੌਮ ਕੋਲੋਂ ਇਤਨੇ ਬੇਗੁਨਾਹਾਂ ਦੇ ਖ਼ੂਨ ਕਰਵਾਏ ਹਨ ਕਿ ਸਾਡੀ ਕੌਮੀ ਚਾਦਰ ਦੀ ਇਕ ਤਾਰ ਭੀ ਲਹੂ ਦੇ ਧੱਬਿਆਂ ਤੋਂ ਖ਼ਾਲੀ ਨਜ਼ਰ ਨਹੀਂ ਆਉਂਦੀ। ਪਰ ਇਨ੍ਹਾਂ ਸਖ਼ਤੀਆਂ ਦੇ ਬਾਵਜੂਦ ਭੀ ਸੱਚ, ਫਤਵਿਆਂ ਦੇ ਪਹਾੜ ਹੇਠੋਂ ਚਸ਼ਮਿਆਂ ਵਾਂਗ ਫੁੱਟ ਫੁੱਟ ਨਿਕਲਦਾ ਰਿਹਾ। ਚੁਨਾਂਚਿ ਈਰਾਨ ਦੇ ਮਸ਼ਹੂਰ ਕਵੀ ਉਮਰ ਖ਼ਿਆਮ ਇਕ ਜਗ੍ਹਾ 'ਤੇ ਇਸ ਉਦਾਰ ਧਰਮ ਦੇ ਮੁਤੱਲਕ ਇਉਂ ਲਿਖ਼ਦੇ ਹਨ :

**ਗੋਯੰਦ ਬਹਿਸ਼ਤੇ ਹੋਜ਼ੇ ਕੌਸਰ ਬਾਸ਼ਦ।**
**ਵਾਂਜਾ ਮਏ ਨਾਬ ਸ਼ਹਿਦੋ ਸ਼ਕਰ ਬਾਸ਼ਦ।**

**ਪੁਰ ਕੁਨ ਕਦਾਏ ਬਾਦਾ ਬਰ ਦਸਤਮ ਦੇਹ,**
**ਨਕਦੇ ਜ਼ਿ ਹਜ਼ਾਰ ਨਸੀਆ ਖ਼ੁਸ਼ਤਰ ਬਾਸ਼ਦ।**

ਕਹਿੰਦੇ ਹਨ ਕਿ ਬਹਿਸ਼ਤ ਵਿਚ ਕਾਸਰ ਦਾ ਹੌਜ਼ ਹੋਵੇਗਾ, ਉਥੇ ਸੁਰਖ਼ ਸ਼ਰਾਬ ਸ਼ਹਦੋ ਸ਼ਕਰ ਹੋਣਗੇ, ਪਰ ਮੈਨੂੰ ਉਹਦੇ ਨਾਲ ਕੀ? ਤੂੰ ਸ਼ਰਾਬ ਦਾ ਪਿਆਲਾ ਭਰ ਅਤੇ ਮੇਰੇ ਹੱਥ 'ਤੇ ਰੱਖ, ਕਿਉਂਕਿ ਉਧਾਰ ਦੇ ਹਜ਼ਾਰ ਤੋਂ ਨਕਦ ਇਕ ਹੀ ਅੱਛਾ।

ਇਸੇ ਤਰ੍ਹਾਂ ਹੀ ਮੌਜੂਦਾ ਸਮੇਂ ਦੇ ਮਸ਼ਹੂਰ ਇਸਲਾਮੀ ਫ਼ਿਲਾਸਫ਼ਰ ਡਾ: ਇਕਬਾਲ ਲਿਖਦੇ ਹਨ:

**ਬਹਿਸ਼ਤੇ ਹੂਰੋ ਗ਼ਿਲਮਾ ਇਵਜ਼ੇ ਤਾਇਤ**
**ਮੈਂ ਨ ਮਾਨੂੰਗਾ, ਇਨਹੀ ਬਾਤੋਂ ਸੇ,**
**ਐ ਜ਼ਾਹਿਦ ਜ਼ਈਫ਼ ਈਮਾਨ ਹੋਤਾ ਹੈ।**

ਉਧਾਰ ਧਰਮ ਦੇ ਬਰਖ਼ਿਲਾਫ਼ ਇਹ ਆਵਾਜ਼ਾਂ ਨਵੀਨ ਸੰਤ ਹਿਰਦਿਆਂ ਵਿਚੋਂ ਉਠਦੀਆਂ ਰਹਿੰਦੀਆਂ ਸਨ, ਜਿਨ੍ਹਾਂ ਨੂੰ ਮਜ਼ੋਰਾਂ ਦੇ ਕਬਜ਼ੇ ਵਿਚ ਆਈ ਰਾਜਨੀਤੀ, ਸ਼ਸਤਰ-ਬਲ ਨਾਲ ਦਬਾ ਦੇਂਦੀ ਸੀ, ਪਰ ਅਜਿਹਾ ਰਾਹ ਕੋਈ ਨਹੀਂ ਸੀ ਕੱਢਿਆ ਗਿਆ ਜੋ ਜਨਤਾ ਦੇ ਸਾਹਮਣੇ, ਇਸ ਉਧਾਰ ਵਾਲੇ ਪਰਮਾਰਥ ਦੀ ਥਾਂ ਨਕਦ ਧਰਮ ਰਖੇ, ਅਜਿਹਾ ਗਾਡੀ ਰਾਹ ਚਲਾਣਾ ਪ੍ਰਭੂ ਨੇ ਬਾਬੇ ਦੇ ਜ਼ਿੰਮੇ ਹੀ ਪਾਇਆ ਸੀ। ਚੁਨਾਂਚਿ ਉਨ੍ਹਾਂ ਨੇ ਦਸ ਜਾਮੇ ਧਾਰ, ਇਸਦਾ ਸਹੀ ਨਕਸ਼ਾ ਮਨੁੱਖ ਜਾਤੀ ਦੇ ਸਾਹਮਣੇ ਰਖਿਆ ਤੇ ਸਭ ਤੋਂ ਪਹਿਲੇ ਧਰਮ ਨੂੰ ਨਕਦ ਸੂਰਤ ਵਿਚ ਪੇਸ਼ ਕੀਤਾ ਤੇ ਕਿਹਾ ਕਿ ਇਸ ਵਿਚ ਉਧਾਰ ਦੀ ਕੋਈ ਗੱਲ ਨਹੀਂ। ਪਰਮਾਰਥ ਆਪਣੀ ਜ਼ਾਤ ਵਿਚ ਫਲ-ਰੂਪ ਹੈ। ਨੇਕੀ ਕਰਨਾ ਹੀ ਨੇਕੀ ਦਾ ਫਲ ਪਾਣਾ ਹੈ। ਪਰ ਜੀਵਨ ਦੇ ਸਹੀ ਰਸਤੇ ਤੋਂ ਘੁਸੇ ਹੋਏ ਲੋਕ ਇਸ ਰਮਜ਼ ਨੂੰ ਨਹੀਂ ਪਛਾਣਦੇ, ਉਹ ਉਧਾਰ ਦੇ ਸੌਦੇ ਕਰਦੇ ਹਨ। ਚੁਨਾਂਚਿ ਆਪ ਨੇ ਫ਼ੁਰਮਾਇਆ:

**ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ॥**
**ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ॥**

*—ਗੂਜਰੀ ਕੀ ਵਾਰ, ਸਲੋਕੁ ਮ: ੩, ਪੰਨਾ ੫੦੮*

ਜਿਨ੍ਹਾਂ ਗੁਰਮੁਖਾਂ ਨੂੰ ਗਾਡੀ ਰਾਹ ਪ੍ਰਾਪਤ ਹੋਇਆ, ਉਨ੍ਹਾਂ ਨੇ ਮਰਨ ਮਗਰੋਂ ਮਿਲਣ ਵਾਲੇ ਮੁਕਤੀ ਪਦ ਦੀ ਉਡੀਕ ਨਹੀਂ ਕੀਤੀ ਤੇ ਨਾ ਹੀ ਉਹ ਸੁਰਗਾਂ ਦੇ ਭੋਗਾਂ ਨੂੰ ਸੋਚਦੇ ਰਹੇ, ਸਗੋਂ ਉਨ੍ਹਾਂ ਨੇ ਜੀਵਨ ਵਿਚ ਹੀ ਉਸ ਪਦ ਨੂੰ ਪ੍ਰਾਪਤ ਕਰ ਲਿਆ। ਚੁਨਾਂਚਿ ਗਾਡੀ ਰਾਹ ਪ੍ਰਾਪਤ ਕਰ ਚੁੱਕੇ ਮਨੁੱਖ ਦੀ ਅਵਸਥਾ ਲਿਖੀ ਹੈ:

**ਅਬ ਮੋਹਿ ਜੀਵਨ ਪਦਵੀ ਪਾਈ॥**
**ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥**
**ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥**
**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥੨॥**
**ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥**
**ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥੩॥**

**ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥**
**ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥੬॥**

*—ਮਾਰੂ ਮ: ੫, ਪੰਨਾ ੧੦੦੦*

ਇਸੇ ਹੀ ਗਾਡੀ ਰਾਹ ਨੂੰ ਧਾਰਨ ਕਰਨ ਵਾਲਿਆਂ ਨੇ, ਮੌਤ ਤੋਂ ਆਉਣ ਵਾਲੀ ਦੁਨੀਆ ਵਿਚ ਮਿਲਣ ਵਾਲੇ ਸੁਖਾਂ ਦੀ ਉਡੀਕ ਦੇ ਅੰਦੇਸ਼ ਦਿਲੋਂ ਲਾਹ ਘੱਤੇ। ਉਨ੍ਹਾਂ ਇਥੇ ਹੀ ਪਰਮ ਸੁਖ ਪਾ ਲਏ। ਉਨ੍ਹਾਂ ਨੇ ਕਿਹਾ ਕਿ ਮਰਨ-ਮੁਕਤ ਕੌਣ ਲੱਭਦਾ ਫਿਰੇ, ਇਹ ਪਗਡੰਡੀਆਂ ਦਾ ਰਸਤਾ ਹੈ, ਜੀਵਨ-ਮੁਕਤ ਦਾ ਰਾਹ ਮੱਲ ਲਈਏ।

ਉਨ੍ਹਾਂ ਨੇ ਭਾਈ ਗੁਰਦਾਸ ਜੀ ਦੀ ਇਹ ਆਵਾਜ਼, 'ਗੁਰਮੁਖ ਗਾਡੀ ਰਾਹ ਚਲੰਦਾ' ਸੁਣੀ ਤੇ ਭੱਜ ਕੇ ਬਾਬੇ ਵੱਲ ਆਏ ਤਾਂ ਅਗੋਂ ਖ਼ੁਸ਼ਖ਼ਬਰੀ ਮਿਲੀ :

**ਪ੍ਰਭ ਕੀ ਆਗਿਆ ਆਤਮ ਹਿਤਾਵੈ॥**
**ਜੀਵਨ ਮੁਕਤਿ ਸੋਊ ਕਹਾਵੈ॥**
**ਤੈਸਾ ਹਰਖੁ ਤੈਸਾ ਉਸੁ ਸੋਗੁ॥**
**ਸਦਾ ਅਨੰਦੁ ਤਹ ਨਹੀ ਬਿਓਗੁ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥**
**ਤੈਸਾ ਮਾਨੁ ਤੈਸਾ ਅਭਿਮਾਨੁ॥**
**ਤੈਸਾ ਰੰਕੁ ਤੈਸਾ ਰਾਜਾਨੁ॥**
**ਜੋ ਵਰਤਾਏ ਸਾਈ ਜੁਗਤਿ॥**
**ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥**



*—ਗਉੜੀ ਸੁਖਮਨੀ ਮ: ੫, ਪੰਨਾ ੨੭੫*

ਗੁਰਮੁਖ ਦੇ ਚਲਾਏ ਹੋਏ ਇਸ ਗਾਡੀ ਰਾਹ ਨੇ ਲੋਕਾਂ ਨੂੰ 'ਮਰਨ-ਮੁਕਤ' ਤੋਂ ਛੁਡਾਇਆ ਤੇ ਜੀਵਨ-ਮੁਕਤੀ ਬਖ਼ਸ਼ੀ। ਉਨ੍ਹਾਂ ਨੇ ਭੋਗਾਂ ਵਾਲੇ ਸੁਰਗ ਤੋਂ ਜਾਨ ਛੁਡਾਈ ਤੇ ਕਬੀਰ ਸਾਹਿਬ ਦੇ ਕਹਿਣ ਵਾਂਗ :

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪ੍ਰਸਾਦਿ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥**

*—ਸਲੋਕ ਭਗਤ ਕਬੀਰ, ਪੰਨਾ ੧੩੭੦*

ਭੋਗਾਂ ਵਾਲੇ ਸੁਰਗਾਂ ਦੀ ਥਾਂ, ਪ੍ਰੀਤਮ-ਚਰਨਾਂ ਵਿਚ ਟਿਕਾਅ ਨੂੰ ਹੀ ਸੁਰਗ ਕਰ ਜਾਣਿਆ। ਉਨ੍ਹਾਂ ਨੇ ਗੱਜ ਕੇ ਕਿਹਾ :

**ਸਾਧ ਸੰਗਤਿ ਬੈਕੁੰਠੈ ਆਹਿ॥** *—ਗਉੜੀ ਭਗਤ ਕਬੀਰ, ਪੰਨਾ ੩੨੫*

ਗਾਡੀ ਰਾਹ ਵਿਚੋਂ ਲੱਭੀ ਹੋਈ ਜੀਵਨ-ਮੁਕਤੀ ਹੀ ਸੀ, ਜਿਸ ਨੂੰ ਪ੍ਰਾਪਤ ਕਰ, ਭਾਈ ਮਨਸੁਖ ਮਨ ਵਿਚ ਰੱਖੀ, ਜਗਤ-ਵਿਵਹਾਰ ਕਰ ਰਿਹਾ ਸੀ। ਉਹ ਸਹਿਜ-ਸੁਭਾ ਵਪਾਰ ਕਰਦਾ ਕਰਦਾ ਰਾਜਾ ਸ਼ਿਵਨਾਭ ਦੇ ਦੇਸ਼ ਪੁੱਜਾ। ਲੋਕਾਂ ਨੂੰ ਸਲਾਮਤੀ ਨਾਲ ਪਾਰ ਲਗਾ ਚੁੱਕੇ ਵਪਾਰੀ ਦਾ ਜਹਾਜ਼, ਅੱਜ ਸੰਗਲਾਦੀਪ ਦੇ ਸਾਗਰ ਕਿਨਾਰੇ ਆ ਲੱਗਾ ਸੀ। ਇਕਾਦਸ਼ ਦਾ ਦਿਨ ਸੀ ਤੇ ਆਉਣ ਵਾਲੇ ਦੁਨੀਆਵੀ ਭੋਗ-ਪ੍ਰਾਪਤੀ ਦੇ

ਉਮੀਦਵਾਰਾਂ ਨੇ ਵਰਤ ਰਖਿਆ ਹੋਇਆ ਸੀ। ਰਾਜਾ ਪਰਜਾ ਦੋਹਾਂ ਦਾ ਮਤ ਇਕੋ ਸੀ, ਜਿਸ ਕਰਕੇ ਕਿਸੇ ਘਰ ਵਿਚ ਅੱਗ ਨਹੀਂ ਸੀ ਬਲੀ। ਪਰ ਗਾਡੀ ਰਾਹ ਦੇ ਜੀਵਨ-ਮੁਕਤ ਪ੍ਰਾਪਤ ਕਰ ਚੁੱਕੇ ਉਧਾਰਾਂ ਤੋਂ ਨਿਸਚਿੰਤ ਮਨਸੁਖ ਨੇ 'ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ' ਦੇ ਮਹਾਂ ਵਾਕ 'ਤੇ ਅਮਲ ਕਰਦਿਆਂ ਹੋਇਆਂ ਪ੍ਰਸ਼ਾਦਾ ਪਕਵਾਇਆ ਤੇ ਲੋੜਵੰਦ ਦਰ ਆਇਆਂ ਨੂੰ ਪਹਿਲਾਂ ਛਕਾ ਕੇ ਖ਼ੁਦ ਭੀ ਛਕਿਆ। ਰਾਜੇ ਕੋਲ ਸ਼ਿਕਾਇਤ ਗਈ ਤੇ ਕਾਫ਼ਰ ਸੰਗੀਨ ਕੋਠੜੀ ਵਿਚ ਕੈਦ ਕਰ ਦਿੱਤਾ ਗਿਆ। ਛੋਟਾ ਰਜਵਾੜਾ ਹੋਣ ਕਰਕੇ ਕੈਦ ਦੀਆਂ ਕੋਠੜੀਆਂ ਸ਼ਾਹੀ ਅਟਾਰੀ ਤੋਂ ਨਜ਼ਦੀਕ ਹੀ ਪੈਂਦੀਆਂ ਸਨ। ਰਾਜਾ ਸ਼ਿਵਨਾਭ ਇਨ੍ਹਾਂ ਦਿਨਾਂ ਵਿਚ ਕਿਸੇ ਜ਼ਬਰਦਸਤ ਵੈਰੀ ਦੇ ਹਮਲਾ ਕਰਨ ਦੀ ਸੋਅ ਸੁਣ ਕੇ ਬੜਾ ਚਿੰਤਾਤੁਰ ਰਹਿੰਦਾ ਸੀ। ਚੁਨਾਂਚਿ ਵਰਤ ਖ਼ਤਮ ਹੋਣ ਮਗਰੋਂ ਪਹਿਲੀ ਆਈ ਰਾਤ ਦੇ ਦੌਰ ਚਲਦੇ ਰਹੇ, ਸੰਗੀਤ ਹੁੰਦਾ ਰਿਹਾ, ਸਾਜ਼ ਵੱਜਦੇ ਰਹੇ ਤੇ ਫ਼ਰਸ਼ ਦੀਆਂ ਹੂਰਾਂ ਦਿਲ ਬਹਿਲਾਂਦੀਆਂ ਰਹੀਆਂ। ਪਰ ਜਦੋਂ ਨੀਂਦ ਨੇ ਗਲਬਾ ਪਾ ਲਿਆ ਤਦ ਨਿਸਚਿੰਤ ਤਾਂ ਸਾਰੇ ਸੌਂ ਗਏ, ਪਰ ਚਿੰਤਾਤੁਰ ਰਾਜੇ ਨੂੰ ਨੀਂਦਰ ਕਿਥੇ, ਉਹ ਕਰਵਟਾਂ ਬਦਲ ਰਿਹਾ ਸੀ। ਜਾਂ ਉਸ ਦੇ ਕੰਨਾਂ ਵਿਚ ਕਿਸੇ ਗਾਉਣ ਵਾਲੇ ਦੀ ਮਧੁਰ ਧੁਨੀ ਸੁਣਾਈ ਦਿੱਤੀ, ਉਸ ਨੇ ਹੈਰਾਨ ਹੋ ਕੇ ਪਹਿਰੇਦਾਰਾਂ ਨੂੰ ਪੁੱਛਿਆ, "ਇਹ ਆਵਾਜ਼ ਕਿਸ ਦੀ ਹੈ ? ਕੌਣ ਇਹ ਮਸਤੀ ਭਰਿਆ ਗੀਤ ਗਾ ਰਿਹਾ ਹੈ ?"

ਸਿਪਾਹੀ ਨੇ ਅਰਜ਼ ਕੀਤੀ, "ਅੰਨ-ਦਾਤਾ, ਇਹ ਆਵਾਜ਼ ਬੰਦੀਖ਼ਾਨੇ ਦੀ ਕੋਠੜੀ ਵਿਚੋਂ ਆ ਰਹੀ ਹੈ ਤੇ ਉਹ ਪਰਦੇਸੀ ਸੌਦਾਗਰ ਜੋ ਧਰਮ ਮਰਯਾਦਾ ਭੰਗ ਕਰਨ ਦੇ ਜੁਰਮ ਵਿਚ ਬੰਦ ਕੀਤਾ ਗਿਆ ਹੈ, ਗਾ ਰਿਹਾ ਹੈ।" ਰਾਜੇ ਨੇ ਹੈਰਾਨ ਹੋ ਕੇ ਕਿਹਾ, "ਹੈਂ! ਕੈਦਖ਼ਾਨਾ, ਪੱਥਰ ਦਾ ਫ਼ਰਸ਼, ਮੱਛਰ ਦਾ ਕੱਟਣਾ ਤੇ ਫਿਰ ਗੀਤ ? ਅੱਛਾ ਜਾਓ ਤੇ ਉਸ ਨੂੰ ਲਿਆ ਕੇ ਮੇਰੇ ਪੇਸ਼ ਕਰੋ।" ਹੁਕਮ ਦੀ ਦੇਰ ਸੀ ਕਿ ਕੋਠੜੀ ਦਾ ਦਰਵਾਜ਼ਾ ਖੋਲ੍ਹਿਆ ਗਿਆ ਤੇ ਕੈਦੀ ਇਕ ਪਲ ਵਿਚ ਰਾਜੇ ਦੇ ਸਾਹਮਣੇ ਆਣ ਖਲ੍ਹਾਰਿਆ ਗਿਆ। ਰਾਜੇ ਦੀਆਂ ਚਿੰਤਾਤੁਰ ਅੱਖਾਂ ਨੇ ਇਕ ਮੁਸਕ੍ਰਾਂਦਾ ਹੋਇਆ ਚਿਹਰਾ ਤੇ ਰਸ-ਭਿੰਨੇ ਨੈਣ ਆਪਣੇ ਸਾਹਮਣੇ ਤੱਕੇ ਤਾਂ ਬੇਅਖ਼ਤਿਆਰ ਹੋ ਕੈਦੀ ਨੂੰ ਪੁੱਛਣ ਲੱਗਾ, "ਮੈਨੂੰ ਰਾਜ ਦੇ ਸਾਰੇ ਸੁੱਖ ਪ੍ਰਾਪਤ ਹਨ, ਰੇਸ਼ਮੀ ਸੇਜਾਂ, ਪਰੀਆਂ ਦੇ ਝੁਰਮੁਟ, ਬੇਹਤਰੀਨ ਗਾਵੰਦੀਆਂ ਦੇ ਰਾਗ ਤੇ ਆਲ੍ਹਾ ਕਿਸਮ ਦੇ ਨਸ਼ੇ ਪੀਣ ਨੂੰ। ਫਿਰ ਭੀ ਚਿਤ ਨੂੰ ਚਿੰਤਾ-ਰੋਗ ਸ਼ਾਂਤ ਨਹੀਂ ਹੋਣ ਦਿੰਦਾ। ਪਰ ਤੂੰ ਜੋ ਸੰਗੀਨ ਕੋਠੜੀ ਦਾ ਕੈਦੀ ਹੈਂ ਤੇ ਜਿਸ ਨੂੰ ਪੱਥਰ ਸੌਣ ਲਈ, ਮੱਛਰ ਕੱਟਣ ਲਈ ਤੇ ਕੰਬਲ ਓੜਨ ਲਈ ਮਿਲੇ ਹਨ, ਤੂੰ ਕਿਸ ਤਰ੍ਹਾਂ ਨਿਸਚਿੰਤ ਹੋ ਗਾ ਰਿਹਾ ਹੈਂ ?"

ਕੈਦੀ ਨੇ ਮੁਸਕ੍ਰਾ ਕੇ ਕਿਹਾ, "ਇਹ ਕੋਈ ਵੱਡਾ ਸਵਾਲ ਨਹੀਂ, ਤੇਰੇ ਸੁਖ ਤਨ ਦੇ ਹਨ ਤੇ ਮੇਰੇ ਮਨ ਦੇ, ਜਿਸ ਕਰਕੇ ਤੇਰਾ ਤਨ ਸੁਖੀ ਹੈ ਤੇ ਮੇਰਾ ਮਨ ਆਰਾਮ ਵਿਚ ਹੈ।"

ਸ਼ਿਵਨਾਭ ਨੇ ਪੁੱਛਿਆ, "ਮਨ ਦੇ ਸੁਖ ਕਿਥੇ ਮਿਲਦੇ ਹਨ ?" ਭਾਗ-ਭਰੇ ਮਨਸੁਖ ਨੇ ਕਿਹਾ, "ਮਿਹਰਾਂ ਦਾ ਇਕ ਨਵਾਂ ਹੱਟ ਖੁਲ੍ਹਾ ਹੈ। ਉਥੋਂ ਇਹ ਵਖਰ ਮਿਲਦੀ ਹੈ। ਗੁਰਮੁਖ ਨੇ ਇਕ ਗਾਡੀ ਰਾਹ ਚਲਾਇਆ ਹੈ, ਉਸ 'ਤੇ ਤੁਰਿਆਂ ਇਹ ਨਿਸਚਿੰਤਤਾ ਪ੍ਰਾਪਤ ਹੁੰਦੀ ਹੈ।"

ਰਾਜਾ ਬੇਅਖ਼ਤਿਆਰ ਕੈਦੀ ਦੇ ਚਰਨਾਂ ਵਿਚ ਢਹਿ ਪਿਆ ਤੇ ਕਹਿਣ ਲੱਗਾ, "ਮੈਨੂੰ ਭੀ ਉਹ ਮੋਦੀ ਮਿਲਾ, ਜਿਸ ਦੇ ਤੋਸ਼ੇਖ਼ਾਨੇ 'ਚੋਂ ਮਨ ਦਾ ਸੁਖ ਪ੍ਰਾਪਤ ਹੁੰਦਾ ਹੈ। ਗੁਰਸਿਖ ਨੇ ਕਿਹਾ, "ਸਿਦਕ ਧਾਰ ਤੇ ਉਡੀਕ ਰਖ, ਦਾਤਾ ਆਪ ਹੀ ਤੁੱਠ ਕੇ ਆ ਜਾਣਗੇ।" ਚੁਨਾਂਚਿ ਸ਼ਿਵਨਾਭ ਉਡੀਕ ਵਿਚ ਬੈਠ ਗਿਆ, ਉਸਦੀ ਤਾਂਘ ਸੱਧਰਾਂ ਭਰੀ ਸੀ, ਉਹ ਉੱਛਲ ਉੱਛਲ ਇਉਂ ਕਹਿੰਦਾ ਸੀ :

**ਮਨਸੁਖ ਜੋ ਏਥੇ ਆਇਆ ਸੀ, ਉਹ ਮਨ ਦੇ ਸੁਖ ਸਿਖਾ ਗਿਆ।**
**ਰਸ ਭੂਮ ਵਿਚ ਸੀ ਮਸਤ ਉਹ, ਮੈਨੂੰ ਚਾਟ ਲਾ ਗਿਆ।**
**ਉਜੜੇ ਰਿਵਾਜ ਦਿਲ ਮੇਰੇ ਵਿਚ, ਯਾਦ ਇਕ ਵਸਾ ਗਿਆ।**
**ਕੋਈ ਧੂ ਕਲੇਜੇ ਪਾ ਗਿਆ, ਬਿਰਹੋਂ ਦੀ ਛੋਹ ਲਗਾ ਗਿਆ।**
**ਉਹ ਕਹਿ ਗਿਆ ਕਰ ਯਾਦ ਤੂੰ, ਬਸ ਤੁੱਠ ਕੇ ਹੀ ਆ ਜਾਏਗਾ।**
**ਦਸੋ ਨੀ ਮੇਹਰਾਂ ਵਾਲੜਾ, ਕਦ ਮੇਰਾ ਮਾਹੀ ਆਏਗਾ।**

ਸ਼ਿਵਨਾਭ ਦੇ ਸ਼ੌਕ ਨੇ ਭੀ ਰੰਗ ਲਿਆਂਦਾ। ਬਾਬਾ ਜੀ ਪੁੱਜੇ, ਗਾਡੀ ਰਾਹ ਦੱਸਿਆ ਤੇ ਜੀਵਨ ਜੋਤ ਜਗਾ, ਉਧਾਰ ਦੇ ਰਸਹੀਣ ਕਰਮ-ਕਾਂਡ ਤੋਂ ਜਾਨ ਛੁਡਾਈ।

ਇਸੇ ਗਾਡੀ ਰਾਹ 'ਤੇ ਚੱਲਣ ਵਾਲਿਆਂ ਨੂੰ ਪ੍ਰਾਪਤ ਹੋਏ ਧਰਮ ਦਾ ਜ਼ਿਕਰ ਭਾਈ ਮਨੀ ਸਿੰਘ ਨੇ ਆਪਣੇ ਕਾਤਿਲ ਨਾਲ ਕੀਤਾ ਸੀ ਤੇ ਦੱਸਿਆ ਸੀ ਕਿ ਕਤਲ ਹੋ ਜਾਣਾ ਹੀ ਸਾਡਾ ਜੀਵਨ-ਮੁਕਤ ਨੂੰ ਪ੍ਰਾਪਤ ਕਰ ਲੈਣਾ ਹੈ। ਲਿਖਿਆ ਹੈ, ਜਦ ਕਾਤਿਲ ਨੇ ਭਾਈ ਸਾਹਿਬ ਦਾ ਮੁਸਕ੍ਰਾਂਦਾ ਹੋਇਆ ਚਿਹਰਾ ਤੱਕਿਆ ਤਾਂ ਕਹਿਣ ਲੱਗਾ, "ਭੋਲੇ ਕੈਦੀ! ਸ਼ਾਇਦ ਤੈਨੂੰ ਪਤਾ ਨਹੀਂ ਕਿ ਤੇਰਾ ਅੰਤ ਕਿਸ ਤਰ੍ਹਾਂ ਹੋਣਾ ਹੈ; ਮੈਨੂੰ ਇਕੋ ਵਾਰ ਤੇਰਾ ਕਤਲ ਕਰਨ ਦੀ ਆਗਿਆ ਨਹੀਂ, ਸਗੋਂ ਸਹਿਜੇ ਸਹਿਜੇ ਤੇਰਾ ਬੰਦ ਬੰਦ ਕੱਟਣ ਦਾ ਹੁਕਮ ਹੈ।"



ਭਾਈ ਸਾਹਿਬ ਬੋਲੇ :

**ਅੰਗ ਅੰਗ ਤੇ ਮੇਰੇ ਤੂੰ ਕਾਤਿਲ ਖ਼ੰਜਰ ਜਦੋਂ ਚਲਾਏਂਗਾ।**
**ਕੱਟ ਕੱਟ ਕੇ ਬੰਦ ਤੂੰ ਮੇਰੇ ਧਰਤੀ ਜਦੋਂ ਵਗਾਏਂਗਾ।**
**ਦਰਦ ਪਿਆਲੇ ਭਰ ਭਰ ਕੇ ਅਸੀਂ ਜਾਮ ਵਾਂਗ ਪੀ ਜਾਵਾਂਗੇ।**
**ਸੁਣ ਕਾਤਿਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।**

ਇਹ ਗੱਲ ਸੁਣ ਕੇ ਜੱਲਾਦ ਅਸਚਰਜ ਰਹਿ ਗਿਆ ਤੇ ਕਹਿਣ ਲੱਗਾ, "ਇਹ ਤਰੀਕਾ ਤੁਸੀਂ ਕਿੱਥੋਂ ਸ਼ਿਖਿਆ ਹੈ, ਜਿਸ ਕਰਕੇ ਤੁਹਾਨੂੰ ਖ਼ੰਜਰਾਂ ਦੇ ਵਾਰ ਵੀ ਨਸ਼ੇ ਦੇ ਪਿਆਲੇ ਪ੍ਰਤੀਤ ਹੁੰਦੇ ਹਨ ?" ਤਾਂ ਸ਼ਹੀਦ ਨੇ ਕਿਹਾ, "ਸਾਨੂੰ ਇਕ ਮੁਰਸ਼ਦ ਮਿਲੇ ਹਨ, ਜਿਨ੍ਹਾਂ ਨੇ ਇਸ਼ਕ ਦਾ ਮਜ਼ਬ ਸਿਖਾਇਆ ਹੈ, ਇਸ ਵਿਚ ਉਧਾਰ ਕੋਈ ਨਹੀਂ, ਨਕਦੀ ਸੌਦਾ ਹੈ। ਸਾਡੇ ਕੰਨਾਂ ਵਿਚ ਇਕ ਸੱਦ ਪਈ ਹੈ :

**'ਸੂਲ ਸੁਰਾਹੀ ਖ਼ੰਜਰ ਪਿਆਲਾ', ਜਿਸ ਨੇ ਆਖ ਸੁਣਾਇਆ ਹੈ।**
**'ਬਿੰਗ ਕਸਾਈਆਂ ਦਾ ਸਹਿਣਾ', ਜਿਸ ਨੇ ਸਦ ਇਸ਼ਕ ਦਾ ਲਾਇਆ ਹੈ।**
**ਉਸ ਮੁਰਸ਼ਦ ਦੇ ਚੇਲੇ ਹਾਂ, ਇਹ ਸਾਬਤ ਕਰ ਦਿਖਲਾਵਾਂਗੇ।**
**ਸੁਣ ਕਾਤਿਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।**

ਜੱਲਾਦ ਕਹਿਣ ਲੱਗਾ, "ਇਹ ਭੀ ਕੋਈ ਨਿਰਾਲਾ ਮਜ਼੍ਹਬ ਹੈ, ਮਾਲੂਮ ਹੁੰਦਾ ਹੈ ਕਿ ਤੁਹਾਨੂੰ ਕਿਸੇ ਉਚੇਰੇ ਬਹਿਸ਼ਤ ਦੀ ਦੱਸ ਪਾਈ ਹੈ। ਤੁਸਾਂ ਕੋਈ ਅਨੋਖੀਆਂ ਹੂਰਾਂ ਵਰਨੀਆਂ ਹਨ, ਜਿਸ ਕਰਕੇ ਏਡੇ ਤਸੀਹੇ ਸਹਿ ਰਹੇ ਹੋ।" ਭਾਈ ਸਾਹਿਬ ਨੇ ਕਿਹਾ, "ਕਾਤਿਲ! ਆਖ਼ਰ ਤੂੰ ਭੀ ਤਾਂ ਬੇਦੋਸ਼ਾਂ ਨੂੰ ਕਤਲ ਕਰਨ ਦਾ ਕਠਨ ਕੰਮ ਕਰ ਰਿਹਾ ਹੈਂ।" ਤਾਂ ਕਾਤਿਲ ਨੇ ਕਿਹਾ, "ਮੈਂ ਤਾਂ ਪੇਟ ਪਾਲਣ ਲਈ ਮਾਲਕ ਦਾ ਹੁਕਮ ਮੰਨਦਾ ਹਾਂ, ਟੁੱਕਰ ਜੁ ਖਾਣਾ ਹੋਇਆ। ਨੌਕਰੀ ਦੇ ਫ਼ਰਜ਼ ਪੂਰੇ ਕਰਨੇ ਪੈਂਦੇ ਹਨ।" ਜੱਲਾਦ ਦੇ ਇਸ ਤਰ੍ਹਾਂ ਕਹਿਣ 'ਤੇ ਸ਼ਹੀਦ ਨੇ ਉਸਦੇ ਸਾਹਮਣੇ ਨਕਦ ਧਰਮ ਰਖਿਆ ਤੇ ਕਿਹਾ :

**ਤੂੰ ਆਖੇਂ ਟੁਕੜੇ ਦਾ ਨੌਕਰ, ਮਾਲਿਕ ਹੁਕਮ ਮਨਾਂਦਾ ਹਾਂ।**
**ਮੈਂ ਜੀਵਨ ਦਾ ਮਾਂਗਤ ਜਿਸਦਾ, ਤਿਸਨੂੰ ਪਿਆ ਰਿਝਾਂਦਾ ਹਾਂ।**
**ਤੇਰੀ ਤਲਬ ਰੁਪਈਏ, ਆਪਾਂ ਜੀਵਨ ਪਦਵੀ ਪਾਵਾਂਗੇ।**
**ਸੁਣ ਕਾਤਿਲ ਆਪਾਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।**

ਇਸ ਤਰ੍ਹਾਂ ਸ਼ਹੀਦ ਹੋਣ ਤੇ ਸ਼ਹਾਦਤ ਪਾਉਣ ਨੂੰ ਹੀ ਜੀਵਨ-ਮਨੋਰਥ ਦੀ ਪ੍ਰਾਪਤੀ ਦੱਸ ਕੇ ਭਾਈ ਸਾਹਿਬ ਨੇ ਗੁਰਮੁਖ ਗਾਡੀ ਰਾਹ ਦਾ ਪਰਚਾ ਕਾਤਿਲ ਨੂੰ ਦਿੱਤਾ।

ਇਸ ਉਧਾਰ-ਧਰਮ ਨੂੰ ਲੋਕਾਂ ਵਿਚ ਪ੍ਰਚਲਿਤ ਕਰਨ ਤੇ ਉਨ੍ਹਾਂ ਨੂੰ ਇਸ ਵਿਚ ਪਰਚਾਈ ਰੱਖਣ ਲਈ ਇਹ ਜ਼ਰੂਰੀ ਸੀ ਕਿ ਮਨੁੱਖ ਨੂੰ ਬਿਬੇਕ ਬੁੱਧੀ ਤੋਂ ਪਰ੍ਹੇ ਹੀ ਰਖਿਆ ਜਾਂਦਾ ਤਾਕਿ ਉਹ ਸਤਿ ਅਸਤਿ ਦੀ ਵਿਚਾਰ ਨਾ ਕਰ ਸਕੇ, ਕਿਉਂ ਜੁ ਅਜਿਹਾ ਕਰਨ ਨਾਲ ਮਨੁੱਖ ਸਾਰਿਆਂ ਦੇ ਧਰਮ ਉੱਤੇ ਦ੍ਰਿੜ੍ਹ ਨਹੀਂ ਸੀ ਰਹਿ ਸਕਦਾ। ਇਹੀ ਕਾਰਨ ਸੀ ਕਿ ਪ੍ਰੋਹਤ ਜਮਾਤ ਮਨੁੱਖਾਂ ਨੂੰ ਅੰਧ-ਵਿਸ਼ਵਾਸ ਵਿਚ ਫਸਾਈ ਰੱਖਣ 'ਤੇ ਸਾਰਾ ਜ਼ੋਰ ਲਾਈ ਬੈਠੀ ਸੀ। ਤਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਜੋ ਕਿ ਮਨੁੱਖ ਨੂੰ ਬੁੱਧੀ ਮਾਰਗ 'ਤੇ ਚੱਲਣ ਲਈ ਗਾਡੀ ਰਾਹ ਦੱਸਣ ਆਏ ਸਨ, ਉਸ ਵੇਲੇ ਦੀ ਪ੍ਰਚਲਿਤ ਮਜ਼੍ਹਬੀ ਤਾਲੀਮ ਦੇ ਕੇਂਦਰਾਂ 'ਤੇ ਪੁੱਜੇ, ਫਿਰ ਮਾਲੂਮ ਕੀਤਾ ਕਿ ਮਨੁੱਖ ਨੂੰ ਟਪਲਾ ਦਿੱਤਾ ਜਾ ਰਿਹਾ ਹੈ। ਚੁਨਾਂਚਿ ਭਾਈ ਗੁਰਦਾਸ ਜੀ ਲਿਖਦੇ ਹਨ :

**ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਫਿਰਿ ਦੇਖੈ॥**
**ਪੂਰਬ ਧਰਮ ਬਹੁ ਕਰਮ ਕਰਿ ਭਾਉ ਭਗਤ ਬਿਨੁ ਕਿਤੇ ਨ ਲੇਖੈ॥**

*—ਵਾਰ ੧, ਪਉੜੀ ੨੫*

ਮਜ਼੍ਹਬੀ ਦੇਵ-ਅਸਥਾਨਾਂ 'ਤੇ ਪੁੱਜ ਕੇ ਗੁਰੂ ਬਾਬੇ ਨੇ ਦੇਖਿਆ ਕਿ ਲੋਕਾਂ ਨੂੰ ਨਿਰਾਰਥ ਕਰਮ ਕਾਂਡ ਵਿਚ ਫਸਾਇਆ ਜਾ ਰਿਹਾ ਹੈ। ਇਸ ਮਜ਼੍ਹਬੀ ਕੈਦ ਵਿਚ ਫਸੇ ਹੋਏ ਭੋਲੇ ਸ਼ਰਧਾਲੂਆਂ ਨੂੰ ਅੰਧ-ਵਿਸ਼ਵਾਸ ਦੀ ਤਾਲੀਮ ਦਿੱਤੀ ਜਾ ਰਹੀ ਸੀ। ਗਾਡੀ ਰਾਹ ਚੱਲਣ ਵਾਲੇ ਬਾਬਾ ਜੀ ਨੇ ਦਸ ਜਾਮੇ ਧਾਰ ਕੇ ਅਕਲ ਦਾ ਰਸਤਾ ਦ੍ਰਿੜ੍ਹ ਕਰਾਇਆ। ਆਪ ਨੇ ਮਨੁੱਖ-ਬੁੱਧੀ ਨੂੰ ਜਗਾਇਆ ਤੇ ਅੰਧ-ਵਿਸ਼ਵਾਸ ਦੇ ਜਾਲ ਨੂੰ ਦਲੀਲ ਦੇ ਬਲ ਨਾਲ ਤਾਰ ਤਾਰ ਕਰ ਸੁੱਟਿਆ। ਅੰਧ-ਵਿਸ਼ਵਾਸ ਦੇ ਮੁਦਈ, ਮਨੁੱਖ ਨੂੰ ਭਰਮ ਚੱਕਰ ਵਿਚ ਇਤਨਾ ਥੱਲੇ ਲੈ ਗਏ ਸਨ ਕਿ ਉਹ ਉਨ੍ਹਾਂ ਦੇ ਆਖੇ ਲੱਗ ਕੇ ਚੁੱਪ ਕੀਤਾ ਪੱਥਰ ਨੂੰ ਹੀ ਪੂਜੀ ਜਾਂਦਾ ਸੀ, ਮਕਾਨਾਂ ਦੀ ਹੀ ਪਰਕਰਮਾ ਕਰੀ

ਜਾਂਦਾ ਸੀ ਤੇ ਉਨ੍ਹਾਂ ਨੂੰ ਖ਼ੁਦਾ ਦਾ ਘਰ ਸਮਝ, ਉਨ੍ਹਾਂ ਦੀ ਯਾਤਰਾ ਕਰਨਾ ਹੀ ਮਨੁੱਖੀ ਜੀਵਨ ਦਾ ਵੱਡਾ ਪ੍ਰਮਾਰਥਕ ਕਰਮ ਮੰਨੀ ਬੈਠਾ ਸੀ। ਗੁਰੂ ਬਾਬਾ ਜੀ ਨੇ ਮਨੁੱਖ ਨੂੰ ਇਨ੍ਹਾਂ ਵਹਿਮਾਂ ਤੋਂ ਕੱਢਿਆ। ਆਪ ਨੇ ਉਸ ਨੂੰ ਜਗਾਇਆ ਤੇ ਕਿਹਾ ਕਿ ਤੂੰ ਆਪਣੇ ਆਪ ਨੂੰ ਸੰਭਾਲ, ਤੇਰੀ ਕੀ ਦੀਨ-ਦਸ਼ਾ ਹੋ ਰਹੀ ਹੈ। ਤੂੰ ਸਰਬ ਜੂਨਾਂ ਤੋਂ ਉੱਤਮ ਜਨਮ ਵਾਲਾ ਹੈਂ ਪਰ ਤੈਨੂੰ ਅੰਧ-ਵਿਸ਼ਵਾਸ ਦੀ ਬੂਟੀ ਪਿਲਾ ਕੇ ਕੁਰਾਹੇ ਪਾਇਆ ਜਾ ਰਿਹਾ ਹੈ, ਤੂੰ ਪੱਥਰਾਂ ਤੋਂ ਮੁਰਾਦਾਂ ਮੰਗਦਾ ਹੈਂ, ਜ਼ਰਾ ਸੋਚ ਤੇ ਸਹੀ :

**ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥**
**ਕੂੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥**
**ਮਾਣੂਆ ਮੰਗਿ ਮੰਗਿ ਪੈਨੈ੍ ਖਾਇ॥ ਅੰਧੀ ਕੰਮੀ ਅੰਧ ਸਜਾਇ॥**
**ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥**

*—ਵਾਰ ਸਾਰੰਗ, ਸਲੋਕ ਮ: ੧, ਪੰਨਾ ੧੨੪੦*

ਆਪ ਨੇ ਫ਼ੁਰਮਾਇਆ ਕਿ ਅੰਧ-ਵਿਸ਼ਵਾਸ ਦੇ ਅਧੀਨ ਹੋ ਕੇ ਅੰਧ-ਵਿਸ਼ਵਾਸੀਆਂ ਦੀ ਸਭਾ ਨਾਲ ਰੱਬ (ਪੱਥਰ) ਨੂੰ ਨੁਹਾਲ ਕੇ ਕੂੰਗੂ, ਚੰਦਨ ਤੇ ਫੁੱਲਾਂ ਨਾਲ ਪੂਜਾ ਕਰ, ਪੈਰੀਂ ਪੈ ਪੈ ਮਨਾਣ ਵਾਲੇ (ਕੀ ਤੁਹਾਨੂੰ ਪਤਾ ਨਹੀਂ), ਉਹ ਨਾ ਭੁੱਖਿਆਂ ਨੂੰ ਦੇਂਦਾ ਹੈ ਤੇ ਨਾ ਮੁਰਦਿਆਂ ਨੂੰ ਰੱਖ ਹੀ ਸਕਦਾ ਹੈ। ਪੱਥਰ ਭਲਾ ਮਨੁੱਖ ਨੂੰ ਦੇ ਭੀ ਕੀ ਸਕੇ, ਮਨੁੱਖੀ ਜੀਵਨ ਰੌਂ ਦੀ ਆਖ਼ਰੀ ਤੇ ਪੂਰਨ ਚਮਕ ਤੇ ਪੱਥਰ ਸੁੰਨ ਅਵਸਥਾ ਹੈ, ਬੇਖ਼ਬਰੀ ਤੋਂ ਬਾਖ਼ਬਰ ਨੂੰ ਕੀ ਲਾਭ ਹੋ ਸਕਦਾ ਹੈ ਤੇ ਬੇਜਾਨ ਤੋਂ ਜਾਨਦਾਰਾਂ ਦੇ ਸਰਦਾਰ ਨੂੰ ਕੀ ਉਮੀਦ, ਆਪ ਨੇ ਇਸ ਰਮਜ਼ ਨੂੰ ਖੋਲ੍ਹਦਿਆਂ ਹੋਇਆਂ ਦਸਵੇਂ ਜਾਮੇ ਵਿਚ ਫਿਰ ਇਉਂ ਫ਼ੁਰਮਾਇਆ :



**ਫੋਕਟ ਧਰਮ ਭਯੋ ਫਲਹੀਨ, ਜੋ ਪੂਜ ਸਿਲਾ ਜੁਗ ਕੋਟ ਗਵਾਈ॥**
**ਸਿਧ ਕਹਾਂ ਸਿਲ ਕੇ ਪਰਸੇ, ਬਲ ਬ੍ਰਿਧ ਘਟੀ ਨਵ ਨਿਧ ਨ ਪਾਈ॥**
**ਆਜ ਹੀ ਆਜ ਸਮੇਂ ਜੋ ਬਿਤਿਓ, ਨਹਿ ਕਾਜ ਸਰਿਉ ਕਛੁ ਲਾਜ ਨ ਆਈ॥**
**ਸ੍ਰੀ ਭਗਵੰਤ ਭਜਿਓ ਨਹਿ ਅਰੇ ਜੜ੍ਹ, ਐਸੇ ਹੀ ਐਸੇ ਸੁ ਬੈਸ ਗਵਾਈ॥**

*—੩੩ ਸਵਈਏ, ਪਾਤਿਸ਼ਾਹੀ ੧੦*

ਪੁਨਾ— **ਜੋ ਜਗ ਤੈਂ ਕਰ ਹੈ ਤਪਸਾ, ਕਛੁ ਤੋਹਿ ਪ੍ਰਸੰਨ ਨ ਪਾਹਨ ਕੈ ਹੈ॥**
**ਹਾਥ ਉਠਾਇ ਭਲੀ ਬਿਧ ਸੋ ਜੜ, ਤੋਹਿ ਕਛੂ ਬਰ ਦਾਨ ਨ ਦੈ ਹੈ॥**
**ਕਉਨ ਭਰੋਸ ਭਇਓ ਇਹ ਕੋ, ਕਹੁ ਭੀਰ ਪਰੀ ਨਹਿ ਆਨ ਬਚੈ ਹੈ॥**
**ਜਾਨ ਰੇ ਜਾਨ ਅਜਾਨ ਹਠੀ, ਇਹ ਫੋਕਟ ਧਰਮ ਸੁ ਭਰਮ ਗਵੈ ਹੈ॥**

*—੩੩ ਸਵਈਏ, ਪਾਤਿਸ਼ਾਹੀ ੧੦*

ਇਨ੍ਹਾਂ ਮਹਾਂ ਵਾਕਾਂ ਵਿਚ ਸਾਫ਼ ਅੰਧ-ਵਿਸ਼ਵਾਸ ਦੀ ਕਲਈ ਖੋਲ੍ਹੀ ਗਈ ਹੈ ਤੇ ਮਨੁੱਖ-ਬੁੱਧੀ ਨੂੰ ਜਗਾਇਆ ਗਿਆ ਹੈ ਤੇ ਦੱਸਿਆ ਹੈ ਕਿ ਅਜਿਹੀ ਪੂਜਾ, ਭਰਮ ਦੇ ਆਸਰੇ ਕਾਇਮ ਹੋਏ ਹੋਏ ਫੋਕਟ ਧਰਮ ਦੇ ਆਸਰੇ ਹੀ ਕਾਇਮ ਰਹਿ ਸਕਦੀ ਹੈ ਤੇ ਭਰਮਾਂ ਵਿਚ ਭੁੱਲੇ ਹੋਏ ਮਨੁੱਖ ਹੀ ਆਪਣੀ ਨਿੱਜ ਅਵਸਥਾ ਤੋਂ ਲਾਂਭੇ ਹੋ, ਪੱਥਰਾਂ ਕੋਲੋਂ ਮੁਰਾਦਾਂ ਮੰਗਦੇ ਫਿਰਦੇ ਹਨ, ਪਰ ਜੀਵਨ-ਮਨੋਰਥ ਦੀ ਪ੍ਰਾਪਤੀ ਦਾ ਸਾਧਨ ਤਾਂ ਕੇਵਲ ਕਰਤਾ ਪੁਰਖ ਦੀ ਪੂਜਾ ਕਰਨਾ ਸੀ। ਪਰ ਪੁਜਾਰੀਆਂ ਦੇ ਜਾਲ ਵਿਚ ਫਸਿਆ ਮਨੁੱਖ ਕਰਮਾਂ

ਨੂੰ ਛੱਡ ਕਿਰਤਮ ਦੀ ਪੂਜਾ ਵਿਚ ਉਬਲ ਰਿਹਾ ਸੀ, ਉਸਨੂੰ ਇਹ ਭੁੱਲ ਹੀ ਗਿਆ ਸੀ ਕਿ ਮਨੁੱਖ ਲਈ ਹਰ ਸ਼ੈ ਦੀ ਪਰਖ, ਬੁੱਧੀ ਨਾਲ ਕਰ ਲੈਣੀ ਹੀ ਮਨੁੱਖਤਾ ਹੈ। ਗੁਰਮੁਖਾਂ ਦੇ ਗਾਡੀ ਰਾਹ ਵਿਚ ਅਕਲ ਦੀ ਰੌਸ਼ਨੀ ਨਾਲ ਹਰ ਸ਼ੈ ਨੂੰ ਪਰਖਣ ਦੀ ਤਾਕੀਦ ਹੋਈ। ਇਥੋਂ ਤਕ ਕਿ ਸਤਿਗੁਰਾਂ ਨੇ ਪ੍ਰੋਹਤ ਨੂੰ ਭੀ ਬੁੱਧੀ ਦੀ ਵਰਤੋਂ ਕਰਨ ਲਈ ਪ੍ਰੇਰਿਆ ਤੇ ਉਸਦੀ ਤਵੱਜੋ ਅੰਧ-ਵਿਸ਼ਵਾਸ 'ਤੇ ਟਿਕਿਆਂ ਹੋਇਆਂ ਨਿਸਚਿਆਂ ਦੀ ਕਮਜ਼ੋਰੀ ਵੱਲ ਦਿਵਾਈ। ਗੁਰਬਾਣੀ ਵਿਚ ਅਜਿਹੀਆਂ ਬੇਅੰਤ ਗੋਸ਼ਟਾਂ ਦਾ ਜ਼ਿਕਰ ਆਉਂਦਾ ਹੈ, ਖ਼ਾਸ ਕਰ 'ਆਸਾ ਦੀ ਵਾਰ' ਤਾਂ ਸੂਰਮੇ ਦੀਆਂ ਲੜਾਈਆਂ ਦੀਆਂ ਵਾਰਾਂ ਵਾਂਗ, ਹੈ ਹੀ ਬਿਬੇਕ ਬੁੱਧੀ ਤੇ ਅੰਧ-ਵਿਸ਼ਵਾਸ ਦੀ ਲੜਾਈ ਦੀ ਵਾਰ। ਸਤਿਗੁਰੂ ਦੁਆਰਾ ਮਿਲੀ ਹੋਈ ਬਿਬੇਕ ਬੁੱਧੀ ਜਗਿਆਸੂ ਨੂੰ ਮਨੁੱਖ ਤੋਂ ਦੇਵਤਾ ਕਰਨਾ ਚਾਹੁੰਦੀ ਹੈ। ਪਰ ਅੰਧ-ਵਿਸ਼ਵਾਸ ਆਪਣੇ ਪੁਰਾਣੇ ਪਾਏ ਹੋਏ ਜਾਲ ਦੀਆਂ ਤਣਾਵਾਂ ਨੂੰ ਕੱਸ ਕੇ ਮਨੁੱਖੀ ਮਨ ਨੂੰ ਅੰਧੇਰਾ ਬਣਾਉਣਾ ਲੋੜਦਾ ਹੈ। ਇਸ ਵਿਚ ਬੜੀਆਂ ਖ਼ੂਬਸੂਰਤ ਚੋਟਾਂ ਆਉਂਦੀਆਂ ਹਨ, ਜਿਹਾ ਕਿ ਸੂਤਕ ਦੀ ਬਹਿਸ ਤੱਕੋ, ਬ੍ਰਾਹਮਣ ਅੰਧ-ਵਿਸ਼ਵਾਸੀ ਭਗਤ ਨੂੰ ਦ੍ਰਿੜ੍ਹ ਕਰਾਂਦਾ ਹੈ ਕਿ ਨਵੇਂ ਬੱਚੇ ਦੇ ਜਨਮ 'ਤੇ ਸੂਤਕ ਪੈ ਜਾਂਦਾ ਹੈ, ਜਿਸ ਕਰਕੇ ਘਰ ਵਿਚ ਅਪਵਿੱਤਰਤਾ ਫੈਲ ਜਾਂਦੀ ਹੈ ਤੇ ਉਹ ਖ਼ਾਸ ਧਾਰਨਾ ਕਰ ਕੇ ਹੀ ਦੂਰ ਹੋ ਸਕਦੀ ਹੈ। ਗੁਰੂ ਬਾਬਾ ਜੀ ਬ੍ਰਾਹਮਣ 'ਤੇ ਸਵਾਲ ਕਰਦੇ ਹੋਏ ਪੁੱਛਦੇ ਹਨ :

**ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**
**ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ॥**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥**

*—ਵਾਰ ਆਸਾ, ਸਲੋਕੁ ਮ: ੧, ਪੰਨਾ ੪੭੨*

ਹਜ਼ੂਰ ਨੇ ਫ਼ੁਰਮਾਇਆ ਹੈ ਕਿ ਹੇ ਬ੍ਰਾਹਮਣ! ਜੇਕਰ ਜੀਵ ਦੇ ਜੰਮਣ ਨਾਲ ਹੀ ਸੂਤਕ ਪੈਂਦਾ ਹੈ ਤਾਂ ਕਿਸ ਕਿਸ ਦਾ ਸੂਤਕ ਹਟਾਇਆ ਜਾ ਸਕੇਗਾ ? ਜਿਸ ਗੋਹੇ ਦਾ ਤੂੰ ਲੇਪ ਦੇ ਰਿਹਾ ਹੈਂ, ਉਸ ਗੋਹੇ ਵਿਚ ਹੀ ਜੀਵ ਹਰ ਛਿਨ ਪੈਦਾ ਹੋ ਰਹੇ ਨੇ। ਲੱਕੜੀ ਵਿਚ ਜੀਵ, ਪਾਣੀ ਵਿਚ ਜੀਵ, ਕਿਸ ਕਿਸ ਦਾ ਸੂਤਕ ਹਟਾਏਂਗਾ, ਇਹ ਤਰੀਕਾ ਹਟਾਉਣ ਦਾ ਨਹੀਂ। ਹਾਂ, ਇਹ ਗੱਲ ਠੀਕ ਹੈ ਕਿ ਨਵੇਂ ਜਨਮੇ ਬਾਲਕ ਵਿਚ ਗਿਆਨ ਦੀ ਅਣਹੋਂਦ ਕਰਕੇ ਜੋ ਕਮੀ ਹੈ, ਉਸਨੂੰ ਜੇ ਸੂਤਕ ਆਖਿਆ ਜਾਏ ਤਾਂ ਉਹ ਗਿਆਨ ਨਾਲ ਹੀ ਦੂਰ ਕੀਤੀ ਜਾ ਸਕਦੀ ਹੈ।

ਇਸੇ ਤਰ੍ਹਾਂ ਹੀ ਕਿਸੇ ਧਨੀ ਜਜਮਾਨਾਂ ਕੋਲੋਂ ਪਿਤਰਾਂ ਨਮਿੱਤ ਸਰਾਧ ਕਰਾ ਰਹੇ ਬ੍ਰਾਹਮਣ ਨੂੰ ਦੇਖ ਕੇ ਸਤਿਗੁਰਾਂ ਨੇ ਫ਼ੁਰਮਾਇਆ :

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥**
**ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥**

*—ਵਾਰ ਆਸਾ, ਸਲੋਕੁ ਮ: ੧, ਪੰਨਾ ੪੭੨*

ਹੇ ਪ੍ਰੋਹਤ ! ਜਿਸ ਜਜਮਾਨ ਕੋਲੋਂ, ਉਸ ਦੇ ਪਿਤਰਾਂ ਨੂੰ ਪੁਚਾਉਣ ਹਿਤ ਪੂਜਾ ਲੈ ਰਿਹਾ ਹੈਂ, ਉਹ ਬਿਗਾਨੇ ਘਰਾਂ ਤੋਂ ਖੋਹਿਆ ਹੋਇਆ ਮਾਲ ਹੈ। ਜੇ ਤੂੰ ਸੱਚ-ਮੁੱਚ ਹੀ ਕਿਸੇ ਅਗਲੇ ਲੋਕ ਵਿਚ ਜਜਮਾਨ ਦੇ ਪਿਤਰਾਂ ਨੂੰ ਪੁਚਾਉਣ ਗਿਆ ਤਾਂ ਉਥੇ ਉਨ੍ਹਾਂ ਦੇ ਪਿਤਰ ਭੀ ਮੌਜੂਦ ਹੋਣਗੇ, ਜਿਨ੍ਹਾਂ ਦੇ ਘਰਾਂ ਤੋਂ ਇਹ ਮਾਲ ਠੱਗਿਆ ਗਿਆ ਹੈ, ਤਾਂ ਕੀ ਫਿਰ ਅਜਿਹਾ ਚੋਰੀ ਦਾ ਮਾਲ ਪੁਚਾਉਣ ਵਾਲਾ ਫੜਿਆ ਨਾ ਜਾਏਗਾ ? ਤੇ ਅਜਿਹੇ ਦਲਾਲ ਦੇ ਮੁਨਸਫ਼ੀ ਹੋਈ ਤਾਂ ਹੱਥ ਨਾ ਕੱਟ ਦਿੱਤੇ ਜਾਣਗੇ ?[੧]

ਬਾਣੀ ਵਿਚ ਇਹੋ ਜਿਹੀਆਂ ਕਈ ਗੋਸ਼ਟਾਂ ਹਨ, ਇਨ੍ਹਾਂ ਰਾਹੀਂ ਸਤਿਗੁਰਾਂ ਨੇ ਮਨੁੱਖ ਨੂੰ ਬੁੱਧੀ ਦੇ ਰਸਤੇ ਚੱਲਣ ਲਈ ਪ੍ਰੇਰਿਆ ਹੈ। ਸਾਖੀ ਵਿਚ ਭੀ ਕਈ ਇਹੋ ਜਿਹੇ ਕੌਤਕਾਂ ਦਾ ਜ਼ਿਕਰ ਹੈ, ਜਿਨ੍ਹਾਂ ਰਾਹੀਂ ਅੰਧ-ਵਿਸ਼ਵਾਸ ਦੇ ਮੁਦਈਆਂ ਦੀ ਕਲਈ, ਜਨਤਾ ਦੇ ਸਾਹਮਣੇ ਖੋਲ੍ਹੀ ਗਈ ਹੈ। ਜਿਹਾ ਕਿ ਮੱਕੇ ਵਿਚ ਕਾਅਬੇ ਵੱਲ ਪੈਰ ਕਰ ਸੌਣਾ ਤੇ ਉਸ ਮਕਾਨ 'ਤੇ ਖ਼ੁਦਾ ਦਾ ਘਰ ਮੰਨਣ ਦੇ ਹਾਮੀਆਂ ਦੇ ਇਤਰਾਜ਼ ਕਰਨ ਨੂੰ ਇਹ ਕਹਿਣਾ ਕਿ ਜਿਧਰ ਖ਼ੁਦਾ ਦਾ ਘਰ ਨਹੀਂ ਉਧਰ ਮੇਰੇ ਪੈਰ ਕਰ ਦਿਉ। ਏਸੇ ਤਰ੍ਹਾਂ ਹੀ ਹਰਿਦੁਆਰ ਪੁੱਜੇ, ਸੂਰਜ ਨੂੰ ਪਾਣੀ ਦੇ ਰਹੇ ਪਾਂਡਿਆਂ ਦੇ ਉਲਟ, ਲਹਿੰਦੇ ਵੱਲ ਪਾਣੀ ਸੁੱਟਣਾ ਸ਼ੁਰੂ ਕਰ ਦੇਣਾ ਤੇ ਜਦ ਪਾਂਡਿਆਂ ਪੁੱਛਿਆ ਕਿ ਤੁਸੀਂ ਇਸ ਪਾਸੇ ਪਾਣੀ ਕਿਉਂ ਸੁੱਟ ਰਹੇ ਹੋ ਤਾਂ ਆਪ ਨੇ ਪੁੱਛਿਆ ਕਿ ਤੁਸੀਂ ਚੜ੍ਹਦੇ ਵੱਲ ਕਿਉਂ ਸੁੱਟ ਰਹੇ ਹੋ ? ਜਦ ਅੰਧ-ਵਿਸ਼ਵਾਸ ਦੇ ਮੁਦਈ ਪਾਂਡਿਆਂ ਨੇ ਕਿਹਾ ਕਿ ਅਸੀਂ ਤਾਂ ਸੂਰਜ ਨੂੰ ਪਾਣੀ ਦੇ ਰਹੇ ਹਾਂ ਤਾਂ ਆਪ ਨੇ ਫ਼ੁਰਮਾਇਆ ਕਿ ਮੈਂ ਆਪਣੇ ਪੰਜਾਬ ਵਿਚ ਬੀਜੇ ਹੋਏ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ।



ਬ੍ਰਾਹਮਣਾਂ ਹੱਸ ਕੇ ਕਿਹਾ ਕਿ ਭੋਲਿਆ ! ਕਦੀ ਏਨੀ ਦੂਰ ਭੀ ਪਾਣੀ ਪੁੱਜਾ ਹੈ ? ਤਾਂ ਆਪ ਨੇ ਉੱਤਰ ਦਿੱਤਾ ਕਿ ਜੇ ਏਥੋਂ ਦਾ ਪਾਣੀ ਪੰਜਾਬ ਨਹੀਂ ਪੁੱਜ ਸਕਦਾ ਤਾਂ ਸੂਰਜ ਨੂੰ ਕਿਸ ਤਰ੍ਹਾਂ ਪੁੱਜੇਗਾ? ਇਹ ਕੌਤਕ ਤੱਕ, ਜਨਤਾ ਨੂੰ ਸਮਝ ਆਈ ਕਿ ਉਹ ਕਿਸ ਤਰ੍ਹਾਂ ਅੰਧ-ਵਿਸ਼ਵਾਸ ਦਾ ਸ਼ਿਕਾਰ ਹੋ ਰਹੇ ਨੇ। ਇਸੇ ਤਰ੍ਹਾਂ ਹੀ ਜਦੋਂ ਆਪ ਕਰਤਾਰਪੁਰ ਆ ਟਿਕੇ ਤਾਂ ਅੱਚਲ ਵਟਾਲੇ ਦਾ ਮੇਲਾ ਸੀ, ਜਗਤ-ਉੱਧਾਰ ਲਈ ਉਥੇ ਪੁੱਜੇ। ਉਥੇ ਕਈ ਇਕ ਭੇਖ-ਧਾਰੀ, ਆਮ ਜਨਤਾ ਦੀ ਸਾਦਗੀ ਤੋਂ ਫ਼ਾਇਦਾ ਉਠਾ, ਭੋਲੇ ਲੋਕਾਂ ਤੋਂ ਪੂਜਾ ਕਰਵਾ ਰਹੇ ਸਨ। ਏਥੋਂ ਤਕ ਕਿ ਇਕ ਭਗੌਤੀ ਭੇਖ ਦਾ ਫ਼ਕੀਰ, ਅੱਖਾਂ ਮੀਟ, ਤ੍ਰਿਲੋਕੀ ਦੀ ਖ਼ਬਰ ਲਿਆ ਰਿਹਾ ਹੋਣ ਦਾ ਪ੍ਰਭਾਵ ਲੋਕਾਂ 'ਤੇ ਪਾ ਰਿਹਾ ਸੀ। ਉਸ ਨੇ ਸਾਹਮਣੇ ਸ਼ਰਧਾਲੂਆਂ ਦੇ ਭੇਟ ਦੇ ਪੈਸੇ ਪਾਉਣ ਲਈ ਇਕ ਲੋਟਾ ਰਖਿਆ ਹੋਇਆ ਸੀ। ਗੁਰੂ ਬਾਬਾ ਜੀ ਨੇ ਸਹਿਜ ਨਾਲ ਉਹ ਲੋਟਾ ਚੁੱਕ ਕੇ ਸਾਧੂ ਦੇ ਪਿਛਲੇ ਬੰਨੇ ਰੱਖ ਦਿੱਤਾ। ਜਾਂ ਕੁਝ ਮਿੰਟਾਂ ਪਿੱਛੋਂ ਸਾਧ ਨੇ ਅੱਖ ਖੋਲ੍ਹੀ ਤਾਂ ਲੋਟਾ ਗੁੰਮ ਹੋਇਆ ਵੇਖ ਕੇ ਘਬਰਾ ਗਿਆ। ਗੁਰੂ ਬਾਬਾ ਜੀ ਜੋ ਕੋਲ ਹੀ ਬੈਠੇ ਸਨ, ਸਾਧ ਨੂੰ ਘਾਬਰਿਆ ਵੇਖ ਬੋਲੇ ਕਿ ਤ੍ਰਿਲੋਕੀ ਦੀ ਖ਼ਬਰ ਲਿਆਉਣ ਵਾਲੇ, ਕੀ ਤੈਨੂੰ ਆਪਣੇ ਲੋਟੇ ਦੀ ਭੀ ਖ਼ਬਰ ਨਹੀਂ ਕਿ ਕਿਥੇ ਹੈ ? ਸਾਧ ਦੇ ਇਰਦ-ਗਿਰਦ ਜੁੜੇ ਹੋਏ ਭਗਤਾਂ ਨੂੰ ਇਸ ਕੌਤਕ ਨਾਲ ਸਮਝ ਆ ਗਈ ਕਿ ਅੱਖਾਂ ਮੀਟ,

---

੧. ਸਤਿਗੁਰਾਂ ਦੇ ਵੇਲੇ ਮੁਗ਼ਲ ਰਾਜ ਸੀ ਤੇ ਚੋਰਾਂ ਦੇ ਹੱਥ ਕੱਟ ਦੇਣ ਦਾ ਆਮ ਰਿਵਾਜ ਸੀ।

ਤ੍ਰਿਲੋਕੀ ਦੀ ਖ਼ਬਰ ਲਿਆਉਣ ਵਾਲਾ ਸਾਧ ਅਸਲ ਵਿਚ ਪੂਜਾ ਲੈਣ ਦਾ ਢੌਂਗ ਹੀ ਕਰ ਰਿਹਾ ਸੀ।

ਕਿਥੋਂ ਤਕ ਦੱਸਿਆ ਜਾਵੇ, ਸਾਰੀ ਗੱਲ ਦਾ ਸਾਰ ਇਹ ਹੈ ਕਿ ਜਗਤ ਨੂੰ ਸ਼ਾਹੀ ਰਸਤੇ ਤੋਂ ਉਖੜੇ ਜੀਵਨ ਦੀਆਂ ਔਝੜ ਪਗਡੰਡੀਆਂ ਵਿਚ ਭਰਮਾਂਦੇ ਨੂੰ ਤੱਕ, ਗੁਰੂ ਬਾਬਾ ਜੀ ਨੇ ਅਕਲੀ ਆਗਿਆ ਨਾਲ, ਗੁਰਮਤਿ ਦਾ ਗਾਡੀ ਰਸਤਾ ਉਸਦੇ ਸਾਹਮਣੇ ਰਖਿਆ, ਜਿਸ ਵਿਚ ਉਧਾਰ ਦੀ ਵਰਤੋਂ ਨਹੀਂ ਸਗੋਂ ਜੀਵਨ-ਮੁਕਤ ਦਾ ਨਕਦ ਸੌਦਾ ਹੈ। ਜਿਸ 'ਤੇ ਤੁਰਨ ਲਈ ਅੰਧ-ਵਿਸ਼ਵਾਸ ਦੇ ਹਨੇਰੇ ਕਰਕੇ ਠੋਕਰਾਂ ਨਹੀਂ ਖਾਣੀਆਂ ਪੈਂਦੀਆਂ, ਸਗੋਂ ਅਕਲੀ ਸਾਹਿਬ ਸੇਂਵਦਿਆਂ ਹੋਇਆਂ ਮਾਨ ਦੀ ਪ੍ਰਾਪਤੀ ਹੁੰਦੀ ਹੈ।

# ਅੰਮ੍ਰਿਤ

ਪਿਛਲੇ ਪਸ਼ੂ-ਜੂਨਾਂ ਦੇ ਸੰਸਕਾਰਾਂ ਦੇ ਬਲ ਕਰਕੇ ਮਨੁੱਖ ਬਹੁਤ ਵੇਰ ਜੀਵਨ ਦੀ ਅਸਲੀਅਤ ਨੂੰ ਨਹੀਂ ਸਮਝਦਾ। ਉਸਨੂੰ ਇਹ ਨਹੀਂ ਪਤਾ ਕਿ ਇਹ ਜੀਵਨ ਇਕ ਲੰਬਾ ਸਫ਼ਰ ਹੈ, ਜਿਸ ਵਿਚ ਜਨਮ, ਇਕ ਰਾਹ ਵਿਚ ਆਈ ਸਰਾਂਅ ਵਾਂਗ ਹੈ, ਜਿਥੇ ਰਾਤ ਕੱਟ ਅੱਗੇ ਟੁਰ ਜਾਣਾ ਹੈ ਤੇ ਬਾਕੀ ਦੇ ਸਫ਼ਰ ਨੂੰ ਸੁਖੈਨ ਕਟ ਜਾਣ ਦਾ ਪ੍ਰਬੰਧ ਕੀਤਾ ਜਾਏ। ਪਰ ਪਸ਼ੂ-ਬਿਰਤੀ ਵਿਚ ਆਇਆ ਮਨੁੱਖ, ਬਿਬੇਕ ਬੁੱਧੀ ਤੋਂ ਕੰਮ ਨਹੀਂ ਲੈਂਦਾ, ਸਗੋਂ ਇਹ ਕਹਿੰਦਾ ਹੈ ਕਿ ਮਨੁੱਖ ਦੇ ਜਨਮ ਦੀ ਮੁਕੱਰਰ ਆਯੂ ਹੀ ਉਸਦਾ ਆਦਿ ਅੰਤ ਹੈ। ਜਿਸ ਕਰਕੇ ਉਮਰ ਦਾ ਅੰਤ ਹੋ ਜਾਣ ਤੋਂ ਆਪਣੀ ਹੋਂਦ ਦੇ ਮੁੱਕ ਜਾਣ ਦੇ ਖ਼ਿਆਲ ਤੋਂ ਡਰਦਾ ਹੋਇਆ, ਉਹ ਫਿਰ ਦੌੜਦਾ ਹੈ ਕਿ ਕੋਈ ਅਜਿਹਾ ਸਾਧਨ ਲੱਭ ਪਵੇ, ਜਿਸ ਕਰਕੇ ਮੈਂ ਇਸ ਸਰੀਰ ਨੂੰ ਕਦੀ ਨਾ ਛੱਡਾਂ। ਉਸਨੂੰ ਸਰੀਰ ਛੱਡਣ ਦੇ ਖ਼ਿਆਲ ਤੋਂ ਖ਼ੌਫ਼ ਆਉਂਦਾ ਹੈ। ਉਸਨੇ ਇਸ ਵਿਛੋੜੇ ਦਾ ਨਾਮ ਮੌਤ ਰਖਿਆ ਹੈ ਤੇ ਮੌਤ ਦੇ ਅਰਥ, ਮਨੁੱਖ ਦੇ ਕੋਸ਼ ਵਿਚ ਡਰ, ਭੈ ਤੇ ਖ਼ੌਫ਼ ਦੀ ਸਿਖ਼ਰ ਹਨ। ਮਨੁੱਖੀ ਸਮਾਜ ਵਿਚ ਜਿਸ ਕਿਸੇ ਤੋਂ ਸਭ ਤੋਂ ਵੱਡਾ ਉਗਰ ਪਾਪ ਹੋ ਜਾਵੇ, ਉਸਨੂੰ ਅੰਤ ਮੌਤ ਦੀ ਸਜ਼ਾ ਮਿਲਦੀ ਹੈ। ਇਸ ਮੌਤ ਦੇ ਭੈ ਤੋਂ ਮਨੁੱਖ ਨੂੰ ਕੋਈ ਅਜਿਹਾ ਡਰ ਪਿਆ ਹੈ ਕਿ ਉਸਦਾ ਸਾਰਾ ਜੀਵਨ ਹੀ ਇਸ ਖ਼ਿਆਲ ਨਾਲ ਕਿ ਇਥੋਂ ਚਲੇ ਜਾਣਾ ਹੈ, ਤਲਖ਼ ਜਿਹਾ ਰਹਿੰਦਾ ਹੈ। ਜਗਤ-ਗੁਰੂ ਨੇ ਮਨੁੱਖੀ ਮਨ ਦੀ ਇਸ ਦੀਨ ਦਸ਼ਾ ਨੂੰ ਦੇਖਿਆ ਤੇ ਕਿਹਾ :

**ਭੈ ਮਰਬੇ ਕੋ ਬਿਸਰਤ ਨਾਹਨ, ਤਿਹ ਚਿੰਤਾ ਤਨੁ ਜਾਰਾ ॥**

*—ਜੈਤਸਰੀ ਮ: ੯, ਪੰਨਾ ੭੦੩*

ਅਸਚਰਜ ਗੱਲ ਤਾਂ ਇਹ ਹੈ ਕਿ ਇਹ ਜੀਵਨ, ਜਿਸ ਨੂੰ ਮਨੁੱਖ ਲੰਬਾ ਜਾਂ ਸਦੀਵੀ ਕਰਨਾ ਲੋੜਦਾ ਹੈ, ਕੁਛ ਸੁਆਦਲਾ ਭੀ ਨਹੀਂ, ਤੇ ਹੋਵੇ ਭੀ ਕਿੱਦਾਂ, ਦੇਹ ਦੇ ਪੁਰਾਣੇ ਛੱਪਰ ਵਿਚ ਬੇਅੰਤ ਲੰਬੇ ਸਮੇਂ ਤਕ ਬਹਿ ਰਹਿਣਾ ਕੀ ਸੁਆਦ ਦੇ ਸਕਦਾ ਹੈ? ਕਿਸੇ ਜਰਜਰੇ ਬੇੜੇ 'ਤੇ, ਜਿਸ ਵਿਚ ਹਜ਼ਾਰਾਂ ਛੇਕ ਹੋਏ ਹੋਣ, ਸਵਾਰ ਹੋ ਦਰਿਆ ਦੀ ਸੈਰ ਕੀ ਸੁਆਦ ਦੇ ਸਕਦੀ ਹੈ? ਦੇਹ ਦੀ ਹਾਲਤ ਹੈ ਭੀ ਇਹ। ਕਬੀਰ ਸਾਹਿਬ ਦੱਸਦੇ ਹਨ :

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥**

*—ਸਲੋਕ ਭਗਤ ਕਬੀਰ, ਪੰਨਾ ੧੩੬੬*

ਕਿਸੇ ਅਜਿਹੇ ਸਾਜ਼ ਵਿਚੋਂ, ਜਿਸ ਦੀਆਂ ਤਾਰਾਂ ਢਿੱਲੀਆਂ ਹੋ ਚੁੱਕੀਆਂ ਹੋਣ, ਵਜਾਇਆ ਹੋਇਆ ਨਗ਼ਮਾ ਕਿਸ ਤਰ੍ਹਾਂ ਦਿਲਕਸ਼ ਹੋ ਸਕਦਾ ਹੈ। ਮੜੋਲੀ ਨਾਲ

ਪਿਆਰ ਕਰਨ ਵਾਲੇ ਮਨੁੱਖ ਦੀ ਹਾਲਤ ਬਿਲਕੁਲ ਉਸ ਗਦਾ-ਗਰ ਵਰਗੀ ਹੈ, ਜੋ ਭੰਗ ਪੀ ਕੇ ਆਪਣੇ ਪੁਰਾਣੇ ਛੱਪਰ ਵਿਚ ਹੀ ਪਿਆ ਰਹਿਣਾ ਪਸੰਦ ਕਰੇ। ਜੀਵਨ ਦੇ ਸਹੀ ਰਸਤੇ ਤੋਂ ਉੱਕਿਆ ਹੋਇਆ ਪਾਂਧੀ, ਉਸ ਬਦਕਿਸਮਤ ਮੁਸਾਫ਼ਰ ਵਾਂਗ ਹੈ, ਜੋ ਟੁੱਟੇ ਹੋਏ, ਛੇਕਾਂ ਵਾਲੇ ਬੇੜੇ 'ਤੇ ਚੜ੍ਹ ਕੇ ਦਰਿਆ ਪਾਰ ਹੋਣਾ ਲੋੜੇ ਜਾਂ ਉਸ ਗਵੱਈਏ ਵਾਂਗ ਜੋ ਬੇਸੁਰੇ ਤੇ ਉਤਰੀਆਂ ਹੋਈਆਂ ਤਰਬਾਂ ਦੇ ਸਾਜ਼ ਵਿਚੋਂ ਸੁਰੀਲਾ ਨਗ਼ਮਾ ਕੱਢਣ ਦਾ ਯਤਨ ਕਰ ਰਿਹਾ ਹੋਵੇ। ਯਕੀਨਨ ਉਸ ਨੂੰ ਗਰਮੀ ਸਰਦੀ, ਵਾਛੜ ਤੇ ਗੜਿਆਂ ਦੀ ਮਾਰ ਸਹਾਰਨੀ ਪਵੇਗੀ। ਸੰਤਾਂ ਨੇ ਅਜਿਹੇ ਮਨੁੱਖ ਨੂੰ ਇਹ ਕਹਿੰਦਿਆਂ ਸਮਝਾਇਆ ਹੈ :

**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

*—ਸਲੋਕ ਸੇਖ ਫਰੀਦ, ਪੰਨਾ ੧੩੭੮*

ਇਸ ਜਰਜਰੇ ਬੇੜੇ ਦੇ ਸਵਾਰ ਨੂੰ ਹੀ ਸੁਚੇਤ ਕੀਤਾ ਹੈ :

**ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥**

*—ਰਾਗ ਮਾਰੂ, ਭਗਤ ਕਬੀਰ, ਪੰਨਾ ੧੧੦੨*

ਇਸ ਬੇ-ਸੁਰੇ ਸਾਜ਼ ਵਿਚੋਂ ਨਗ਼ਮੇ ਵਜਾਉਣ ਵਾਲੇ ਦੀ ਹਾਲਤ ਇਉਂ ਦੱਸੀ ਹੈ :

**ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥**

*—ਵਾਰ ਸੂਹੀ, ਮ: ੧, ਪੰਨਾ ੭੯੦*



ਪਰ ਸੰਤਾਂ ਦੇ ਸਮਝਾਉਂਦਿਆਂ ਤੇ ਮੱਤਾਂ ਦੇਂਦਿਆਂ ਵੀ ਮੂਰਖ ਮਨੁੱਖ, ਮਾਇਆ ਦੇ ਢਹੇ ਚੜ੍ਹ, ਉਸਦੀ ਮੜੋਲੀ ਨੂੰ ਜੱਫੀ ਪਾਈ ਜਾਂਦਾ ਹੈ। ਸਤਿ ਦੀ ਆਵਾਜ਼ ਵੱਲ ਗਹੁ ਨਹੀਂ ਕਰਦਾ :

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**

*—ਸਲੋਕ ਸੇਖ ਫਰੀਦ, ਪੰਨਾ ੧੩੭੮*

ਭਾਵੇਂ ਇਹ ਗੱਲ ਪਰਤੱਖ ਹੈ ਕਿ ਜੀਵਨ, ਆਪਣੇ ਹੱਥ ਅਗਲੇ ਮੁਕਾਮ 'ਤੇ ਕੁਛ ਉਚੇਰਾ ਹੁੰਦਾ ਚਲਾ ਆਇਆ ਹੈ। ਮੌਜੂਦਾ ਸਮੇਂ ਦੀ ਤਹਿਕੀਕਾਤ ਅਨੁਸਾਰ ਬਿਜਲੀ ਦੇ ਪ੍ਰਮਾਣੂਆਂ ਤੋਂ ਸ਼ੁਰੂ ਹੋ ਮਨੁੱਖੀ ਹਸਤੀ ਤਕ ਪੁੱਜਾ ਹੈ, ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਅਗਾਂਹ ਦੀਆਂ ਮੰਜ਼ਲਾਂ, ਹੁਣ ਵਾਲੀ ਨਾਲੋਂ ਵਧੇਰੇ ਸੁਆਦਲੀਆਂ ਹੋਣਗੀਆਂ। ਅਗਾਂਹ ਤੁਰਨ ਤੋਂ ਝਕਣ ਦਾ ਸੁਭਾਅ ਉਸ ਸੁਸਤੀ ਦੀ ਯਾਦਗਾਰ ਹੈ, ਜੋ ਜੀਵਨ ਦੇ ਆਦਿ ਨੂੰ ਇੱਟ ਵੱਟਾ ਤੇ ਪੱਥਰ ਹੋਣ ਦੀ ਹਾਲਤ ਵਿਚ ਪ੍ਰਾਪਤ ਹੋਈ ਸੀ। ਪਰੰਤੂ ਮਨੁੱਖ ਅਭਾਵ-ਵਸ ਇਸ ਪੁਰਾਣੀ ਆਦਤ ਨੂੰ ਛੱਡਦਾ ਹੀ ਨਹੀਂ। ਕੌਣ ਨਹੀਂ ਜਾਣਦਾ ਕਿ ਇਸ ਜਨਮ ਤੋਂ ਪਹਿਲੇ ਉਹ ਮਾਂ ਦੇ ਪੇਟ ਦੀ ਇਕ ਛੋਟੀ ਜਿਹੀ ਅੰਧੇਰੀ ਕੋਠੜੀ ਵਿਚ ਬੰਦ ਸੀ, ਪਰ ਉਥੋਂ ਭੀ ਬਾਹਰ ਆਉਣਾ ਪਸੰਦ ਨਹੀਂ ਸੀ ਕਰਦਾ, ਭਾਵੇਂ ਅਉਧ ਪੁੱਜਣ 'ਤੇ ਹੁਕਮਨ ਬਾਹਰ ਕੱਢ ਲਿਆਂਦਾ ਗਿਆ, ਪਰ ਆਇਆ

ਰੋਂਦਾ ਹੀ। ਵਾਸਾ ਭਾਰੀ ਵਿਸ਼ਾਲ ਸ੍ਰਿਸ਼ਟੀ ਵਿਚ ਮਿਲਿਆ—ਕਿਥੇ ਕੁੱਖ ਦੀ ਹਨੇਰੀ ਜਿਹੀ ਛੋਟੀ ਕੋਠੜੀ ਤੇ ਕਿਥੇ ਇਹ ਬੇਅੰਤ ਲੰਬਾ ਚੌੜਾ ਜਗਤ। ਮਾਲਕ ਦੀ ਇਸ ਮਿਹਰ ਤੋਂ ਮਨੁੱਖ ਨੂੰ ਸਮਝਣਾ ਤਾਂ ਇਹ ਚਾਹੀਦਾ ਸੀ ਕਿ ਜਿਸ ਦੀ ਆਗਿਆ, ਕੁੱਖ ਦੀ ਕੋਠੜੀ ਤੋਂ ਇਸ ਵਿਸ਼ਾਲ ਦੁਨੀਆ ਵਿਚ ਲਿਆਈ ਹੈ, ਉਹ ਅਗਾਂਹ ਨੂੰ ਭੀ ਧਰਤੀ ਮਾਂ ਦੀ ਕੁੱਖ ਵਿਚੋਂ ਕੱਢ, ਇਸ ਤੋਂ ਭੀ ਕਿਸੇ ਬੇਅੰਤ ਖੁਲ੍ਹੀ ਦੁਨੀਆ ਵਿਚ ਲੈ ਜਾਏਗੀ, ਕਿਉਂਕਿ ਉਸਦੇ ਕ੍ਰਿਤ ਮੰਡਲ ਵਿਚ ਇਸ ਸ੍ਰਿਸ਼ਟੀ ਨੂੰ ਭੀ ਮੁਸ਼ਕਲ ਨਾਲ ਉਹੀ ਨਿਸਬਤ ਹਾਸਿਲ ਹੈ, ਜੋ ਇਕ ਮਾਈ ਦੀ ਕੁੱਖ ਨੂੰ ਇਸ ਸ੍ਰਿਸ਼ਟੀ ਨਾਲ। ਜਿਸ ਤਰ੍ਹਾਂ ਇਕ ਮਾਈ ਦਾ ਸਰੀਰ ਇਸ ਜਗਤ ਦੀ ਵੱਡੀ ਰਚਨਾ ਵਿਚ ਇਕ ਛੋਟਾ ਜਿਹਾ ਨੁਕਤਾ ਹੈ, ਉਸੇ ਤਰ੍ਹਾਂ ਪ੍ਰਭੂ ਦੀ ਵਿਸ਼ਾਲ ਕ੍ਰਿਤ ਵਿਚ, ਜਿਸ ਦਾ ਜ਼ਿਕਰ ਜਗਤ-ਗੁਰੂ ਜੀ ਨੇ ਗਿਆਨ ਖੰਡ ਵਿਚ ਦੱਸਿਆ ਹੈ, ਇਹ ਧਰਤੀ ਇਕ ਨੁਕਤੇ ਦੀ ਹੈਸੀਅਤ ਹੀ ਰੱਖਦੀ ਹੈ। ਜੇ ਮਨੁੱਖ ਨੂੰ ਸੱਚ ਦੀ ਸੋਝੀ ਆ ਜਾਂਦੀ ਤਾਂ ਉਹ ਏਥੋਂ ਟੁਰ ਜਾਣ ਤੇ ਮਿੱਟੀ ਦੀ ਮੜ੍ਹੋਲੀ ਵਿਚੋਂ ਆਸਾਨ ਕੱਢ ਲਏ ਜਾਣ ਨੂੰ ਹੀ ਗਨੀਮਤ ਸਮਝਦਾ, ਕਿਉਂਕਿ ਉਸਨੂੰ ਪਿਛਲੇ ਚਲੇ ਆ ਰਹੇ ਸਿਲਸਿਲੇ ਮੁਤਾਬਕ ਅਗਾਂਹ ਵਧੇਰੇ ਖੁਲ੍ਹ ਨਸੀਬ ਹੋਣੀ ਸੀ, ਪਰ ਇਹ ਮੋਹ-ਮਾਇਆ ਦਾ ਗ੍ਰਸਿਆ ਹੋਇਆ ਇਸ ਨਾਂ ਦੇ ਛੱਪੜ ਨੂੰ ਛੱਡਣਾ ਪਸੰਦ ਹੀ ਨਹੀਂ ਕਰਦਾ। ਭਾਵੇਂ ਕਾਲ ਆਪਣੀ ਵਰਤੋਂ ਨਾਲ ਇਸ ਨੂੰ ਕਦਮ ਕਦਮ 'ਤੇ ਚਿਤਾਵਨੀ ਦਿੰਦਾ ਹੈ ਕਿ ਇਹ ਛੱਪਰ ਦਿਨ-ਬਦਿਨ ਰਿਹਾਇਸ਼ ਦੇ ਨਾ-ਕਾਬਿਲ ਹੋ ਰਿਹਾ ਹੈ। ਇਸ ਦੀਆਂ ਨਸ਼ੀਲੀਆਂ ਅੱਖਾਂ ਚੁੰਧਿਆ ਚੁੱਕੀਆਂ ਹਨ, ਜਵਾਨ ਬਾਂਕੀ ਦੇਹ ਕੁੱਬੀ ਹੋ ਚੁੱਕੀ ਹੈ, ਕਾਲੀਆਂ ਜ਼ੁਲਫ਼ਾਂ, ਚਿੱਟੀਆਂ ਜਲੂਟੀਆਂ ਵਿਚ ਬਦਲ ਗਈਆਂ ਹਨ, ਇਹ ਸਾਰੀਆਂ ਤਬਦੀਲੀਆਂ ਅਸਲ ਵਿਚ ਇਸ ਕਾਲ ਵਲੋਂ ਦਿੱਤੇ ਜਾ ਰਹੇ ਨੋਟਿਸ ਸਨ :

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥**

*—ਸੋਰਠਿ ਭਗਤ ਭੀਖਨ, ਪੰਨਾ ੬੫੯*

ਪਰ ਲੁਤਫ਼ ਇਹ ਹੈ ਕਿ ਮਨੁੱਖ ਕਿਸੇ ਘੋਰ ਅਮਲੀ ਵਾਂਗ ਇਨ੍ਹਾਂ ਚਿਤਾਵਨੀਆਂ ਨੂੰ ਸੁਣਦਾ ਹੀ ਨਹੀਂ। ਦਲਿੱਦ੍ਰੀ, ਨਵੇਂ ਖ਼ੂਬਸੂਰਤ ਮਹੱਲਾਂ ਵਿਚ ਜਾਣ ਦੀ ਥਾਂ, ਇਸ ਟੁੱਟੀ ਛੰਨ ਵਿਚ ਹੀ ਪਿਆ ਰਹਿਣਾ ਪਸੰਦ ਕਰਦਾ ਹੈ। ਇਹ ਮਾਇਆ ਦੀ ਮਦਰਾ ਪੀ ਮਸਤ ਹੋਇਆ ਨਸ਼ਈ, ਪੁਰਾਣੀਆਂ ਜੁੱਲੀਆਂ ਵਿਚ ਪਏ ਉਂਘਲਾਈ ਜਾਣ ਤੇ ਪਿੰਡਾ ਖੁਰਕੀ ਜਾਣ ਨੂੰ ਹੀ ਜੀਵਨ-ਮਨੋਰਥ ਬਣਾਈ ਰੱਖਣਾ ਪਸੰਦ ਕਰਦਾ ਹੈ। ਤ੍ਰਿਸ਼ਨਾ ਦੀ ਖ਼ਾਰਸ਼ ਦਾ ਮਿੱਠਾ ਸਵਾਦ, ਜਿਸਦਾ ਅੰਤ ਭਾਵੇਂ ਡਾਢਾ ਪੀੜ-ਰੂਪ ਹੁੰਦਾ ਹੈ, ਇਸ ਨੂੰ ਆਪਣੇ ਵਿਚ ਉਲਝਾਈ ਬੈਠਾ ਹੈ। ਮਨੁੱਖ ਨੂੰ ਗੁਆਂਢੀਆਂ ਵੱਲ ਦੇਖ ਕੇ ਭੀ ਖ਼ਿਆਲ ਨਹੀਂ ਆਉਂਦਾ। ਰਤਾ ਸੋਚੋ ਖਾਂ, ਮਾਲੀ ਨੇ ਸਾਰੇ ਫੁਲਦਾਰ ਬੂਟਿਆਂ ਦੀਆਂ ਟਾਹਣੀਆਂ ਕਿਉਂ ਕੱਟ ਸੁਟੀਆਂ, ਉਹ ਲੰਬੇ ਲੰਬੇ, ਉੱਚੇ ਸਬਜ਼ ਝੂਲ ਰਹੇ ਕੇਲੇ ਦੇ ਬੂਟੇ ਕਿਉਂ ਵੱਢ ਕੇ ਧਰਤੀ 'ਤੇ ਵਗਾਹ ਮਾਰੇ, ਉਹ ਜਾਣਦਾ ਹੈ ਕਿ ਪੁਰਾਣੀਆਂ ਟਹਿਣੀਆਂ ਕੱਟਿਆਂ ਹੀ ਨਵੇਂ ਖੇੜੇ ਹੋਣਗੇ ਤੇ ਨਵੀਆਂ ਕਲੀਆਂ ਤੇ ਫੁੱਲ ਕਿਸੇ ਨਵੀਂ ਜੁਆਨੀ, ਸੁੰਦਰਤਾ ਤੇ ਛਬ ਨਾਲ ਪੂਰਤ ਹੋ ਖਿੜਨਗੇ। ਨਵੇਂ ਸਿਰਿਓਂ ਪੁੰਗਰਿਆ

ਹੋਇਆ ਕੇਲਾ ਬੜਾ ਸੁਆਦੀ ਫਲ ਦੇਵੇਗਾ। ਪਤਝੜ ਦੀ ਤਾਂ ਇਹੋ ਖ਼ੂਬੀ ਹੈ ਕਿ ਰੁੱਖਾਂ ਦੇ ਪੁਰਾਣੇ ਕੱਪੜੇ ਉਤਾਰ ਕੇ ਨਵੇਂ ਪਹਿਨਾ ਦੇਵੇ। ਜਦ ਅਲਪਗ ਮਨੁੱਖ ਭੀ ਆਪਣੇ ਬੱਚਿਆਂ ਦੇ ਕੱਪੜੇ ਮੈਲੇ ਤੇ ਪੁਰਾਣੇ ਨਹੀਂ ਤੱਕ ਸਕਦਾ ਤੇ ਲੱਗਦੀ ਵਾਹੇ ਜਲਦੀ ਜਲਦੀ ਬਦਲਾਉਣ ਦਾ ਯਤਨ ਕਰਦਾ ਹੈ ਤਾਂ ਸਰਬੱਗ ਜਗਤ-ਪਿਤਾ ਆਪਣੇ ਬੱਚਿਆਂ ਨੂੰ ਨਵੇਂ ਕੱਪੜੇ ਕਿਸ ਤਰ੍ਹਾਂ ਨਾ ਪਹਿਨਾਵੇ। ਉਹ ਤਾਂ ਅਗਮ ਬੜਾ ਧਨੀ ਹੈ, ਉਸ ਦੇ ਭੰਡਾਰ ਅਮੁੱਕ ਹਨ। ਭਾਵੇਂ ਬਾਲਕ ਖੇਡ 'ਚ ਰੁੱਝਾ ਹੋਇਆ, ਲੀਰਾਂ ਕਚੀਰਾਂ ਨਾਲ ਹੀ ਮੋਹ ਕਰੇ ਅਤੇ ਨ੍ਹਾਉਣ, ਧੋਣ ਤੇ ਕੱਪੜੇ ਬਦਲਾਉਣ ਤੋਂ ਜੀਅ ਚੁਰਾਵੇ, ਪਰ ਸੁਜਾਨ ਪਿਤਾ ਤਾਂ ਇਸ ਦੀ ਅਵਸਥਾ ਤੋਂ ਜਾਣੂੰ ਹੈ, ਉਹ ਪ੍ਰੇਮ-ਵੱਸ ਬਦੋ-ਬਦੀ ਭੀ ਇਸ ਦਾ ਪੁਰਾਣਾ ਜਾਮਾ ਬਦਲਵਾ ਦੇਂਦਾ ਹੈ। ਪ੍ਰਭੂ ਪਿਤਾ ਦੀ ਇਸ ਪ੍ਰੇਮ-ਲੀਲ੍ਹਾ ਨੂੰ ਨਾਦਾਨ, ਮੌਤ ਕਹਿੰਦਾ ਹੈ, ਪਰ ਜੇ ਸਹੀ ਗੱਲ ਸਮਝ ਸਕਦਾ ਤਾਂ ਇਹ ਮੌਤ ਨਹੀਂ ਸਗੋਂ ਇਕ ਮੌਜ ਸੀ। ਇਹ ਤਾਂ ਨਵੇਂ ਕੱਪੜੇ ਬਦਲਣਾ ਸੀ। ਇਕਬਾਲ ਕਵੀ ਨੇ ਇਸ ਦਾ ਰੂਪ ਇਉਂ ਦੱਸਿਆ ਹੈ :

**ਮੌਤ ਤਜਦੀਦੇ ਹਯਾਤੇ ਜਾਵਿਦਾਂ ਕਾ ਨਾਮ ਹੈ।**
**ਖ਼ਾਬ ਕੇ ਪਰਦੇ ਮੇਂ ਬੇਦਾਰੀ ਕਾ ਇਕ ਪੈਗ਼ਾਮ ਹੈ।**

ਦੇਵ ਮਨੁੱਖ ਕਵੀ, ਪਰਮ ਸੰਤ ਕਬੀਰ ਜੀ ਇਸੇ ਭੇਦ ਨੂੰ ਸਮਝ ਕੇ ਕਹਿ ਰਹੇ ਹਨ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**

*—ਸਲੋਕ ਭਗਤ ਕਬੀਰ, ਪੰਨਾ ੧੩੬੫*



ਸਰੀਰ ਦੇ ਛੱਡ ਜਾਣ ਨੂੰ ਮੌਤ ਕਹਿਣਾ ਤੇ ਮੌਤ ਨੂੰ ਡਰਾਂ ਦਾ ਭੰਡਾਰ ਸਮਝ, ਉਸਦੇ ਆਉਣ ਦੇ ਖ਼ਿਆਲ ਤੋਂ ਕੰਬ ਕੇ ਜੀਵਨ ਨੂੰ ਬੇ-ਸੁਆਦ ਬਣਾਉਂਦੇ ਮਨੁੱਖ ਨੂੰ ਤੱਕ, ਉਸਦੇ ਕਈ ਭੋਲੇ ਖ਼ੈਰਖ਼ਾਹਾਂ ਨੇ ਇਕ ਹੋਰ ਖ਼ਿਆਲ ਇਸਦੇ ਸਾਹਮਣੇ ਰਖਿਆ ਤੇ ਉਹ ਇਹ ਸੀ ਕਿ ਸਾਧਨ ਅਜਿਹਾ ਭੀ ਹੋ ਸਕਦਾ ਹੈ ਕਿ ਜਿਸ ਕਰਕੇ ਸਰੀਰ ਨਾਲ ਸਦੀਵੀ ਸਾਝ ਪੈ ਜਾਏ, ਤੇ ਮੌਤ ਤੋਂ ਡਰਿਆ ਹੋਇਆ ਮਨੁੱਖ ਉਸ ਸਾਧਨ ਦੀ ਪ੍ਰਾਪਤੀ ਲਈ ਤਿਆਰ ਹੋ ਬੈਠਾ, ਜਿਸ ਕਰਕੇ ਮੌਤ, ਉਸਨੇ ਸੁਣਿਆ ਸੀ ਕਿ ਮੁੱਕ ਸਕਦੀ ਹੈ। ਸਰੀਰਕ ਜੀਵਨ ਨੂੰ ਕਾਇਮ ਰੱਖਣ ਲਈ ਸਾਧਨ ਭੀ ਇਕ ਪ੍ਰਕਿਰਤਿਕ ਔਸ਼ਧੀ ਦੇ ਰੂਪ ਵਿਚ ਦੱਸਿਆ ਗਿਆ। ਉਸ ਔਸ਼ਧੀ ਨੂੰ ਇਸ ਗ਼ਲਤ ਤਾਲੀਮ ਦੇ ਦੇਣ ਵਾਲੇ ਆਚਾਰਯ, ਸੁਧਾ ਜਾਂ ਆਬੇ-ਬਕਾ ਕਹਿੰਦੇ ਸਨ। ਇਹ ਇਕ ਖ਼ਾਸ ਕਿਸਮ ਦਾ ਪਾਣੀ ਸੀ, ਜੋ ਉਨ੍ਹਾਂ ਦੇ ਖ਼ਿਆਲ ਵਿਚ ਪੀ ਆਉਣ ਵਾਲੇ ਨੂੰ ਸਦਾ ਲਈ ਸਰੀਰ ਵਿਚ ਟਿਕੇ ਰਹਿਣ ਦੇ ਯੋਗ ਬਣਾ ਦੇਂਦਾ ਸੀ। ਇਹ ਖ਼ਿਆਲ ਪੁਰਾਣੇ ਹਿੰਦੂਆਂ, ਮਿਸਰੀਆਂ, ਯੂਨਾਨੀਆਂ ਤੇ ਉਨ੍ਹਾਂ ਦੀ ਸੱਭਿਅਤਾ ਦਾ ਅਸਰ ਕਬੂਲ ਕਰਨ ਵਾਲੀਆਂ ਕੁਝ ਕੁ ਹੋਰ ਕੌਮਾਂ ਵਿਚ ਪ੍ਰਚਲਿਤ ਸੀ। ਹਿੰਦੂ ਇਸ ਸਦੀਵੀ ਸਰੀਰਕ ਜੀਵਨ ਦੀ ਜ਼ਮਾਨਤ, ਅੰਮ੍ਰਿਤ ਸਮੁੰਦਰ ਵਿਚ ਅਤੇ ਯੂਨਾਨੀ ਤੇ ਉਨ੍ਹਾਂ ਦੇ ਹਮ-ਖ਼ਿਆਲ, ਕੌਸਰ ਦੇ ਇਕ ਚਸ਼ਮੇ ਵਿਚ ਮੰਨਦੇ ਸਨ। ਇਸ ਦੀ ਤਲਾਸ਼ ਹੋਈ, ਕਈ ਲੋਕਾਂ ਨੇ ਭਾਰੀ ਯਤਨ ਕੀਤੇ ਪਰ ਇਹ ਖ਼ਿਆਲ ਇਕ ਪੁਰਾਣਿਕ ਕਲਪਨਾ ਤੋਂ ਵੱਧ

ਕੋਈ ਅਸਲੀਅਤ ਨਹੀਂ ਸੀ ਰੱਖਦਾ। ਮਾਲੂਮ ਤਾਂ ਇਹ ਹੁੰਦਾ ਹੈ ਕਿ ਇਸਦਾ ਜ਼ਿਕਰ ਕਰਨ ਵਾਲੇ ਭੀ ਇਕ ਖ਼ਾਸ ਸਾਹਿਤਕ ਢੰਗ ਨਾਲ ਮਨੁੱਖ ਨੂੰ ਸਰੀਰਕ ਜੀਵਨ ਵਲੋਂ ਉਪਰਾਮ ਕਰਨਾ ਚਾਹੁੰਦੇ ਸਨ। ਜ਼ਿਕਰ ਆਇਆ ਹੈ ਕਿ ਆਬੇ-ਹਯਾਤ ਦੇ ਇਨ੍ਹਾਂ ਢੂੰਡਾਊਆਂ ਵਿਚੋਂ ਕੇਵਲ ਸਿਕੰਦਰੇ-ਆਜ਼ਮ ਹੀ ਕੌਸਰ ਦੇ ਚਸ਼ਮੇ 'ਤੇ ਪੁੱਜਾ ਤੇ ਜਦ ਯੂਨਾਨ ਦਾ ਇਹ ਜਗਤ-ਵਿਜਈ, ਚਸ਼ਮੇ ਦੇ ਕੰਢੇ 'ਤੇ ਬਹਿ ਆਬੇ-ਹਯਾਤ ਦਾ ਬੁੱਕ ਭਰ ਪੀਣ ਲੱਗਾ ਤਾਂ ਇਕ ਕਾਂ ਨੇ ਇਸ ਨੂੰ ਰੋਕ ਦਿੱਤਾ ਤੇ ਕਿਹਾ ਕਿ ਤੂੰ ਇਹ ਪਾਣੀ ਨਾ ਪੀ, ਮੈਂ ਪੀ ਬੈਠਾ ਹਾਂ, ਓਦੋਂ ਤੋਂ ਮੇਰੇ ਅੰਗ ਅੰਗ ਵਿਚ ਪੀੜ ਹੁੰਦੀ ਹੈ ਤੇ ਬਦਨਸੀਬੀ ਇਹ ਹੈ ਕਿ ਇਹ ਦਰਦਾਂ ਭਰਿਆ ਜੀਵਨ ਮੁੱਕਣਾ ਨਹੀਂ। ਜੇ ਤੂੰ ਭੀ ਪੀ ਲਿਆ ਤਾਂ ਇਹੋ ਅੰਗ ਅੰਗ ਵਿਚ ਪੀੜ ਕਰਨ ਵਾਲੀ ਜੀਵਨ-ਫਾਂਸੀ ਤੇਰੇ ਗਲੇ ਵਿਚ ਭੀ ਪੈ ਜਾਏਗੀ ਤੇ ਉਸ ਨੇ ਟੁੱਟਣਾ ਭੀ ਕਦੇ ਨਹੀਂ। ਲਿਖਿਆ ਹੈ ਕਿ ਕਾਂ ਦੀ ਇਹ ਵਿਥਿਆ ਸੁਣ ਕੇ ਸਿਕੰਦਰ ਮੁੜ ਆਇਆ। ਜੇ ਇਸ ਕਥਾ ਤੋਂ ਪੁਰਾਣਿਕ ਪੜਦਾ ਲਾਹ ਕੇ ਇਸ ਨੂੰ ਪੜ੍ਹੀਏ ਤਾਂ ਇਹ ਸਾਫ਼ ਦੱਸਦੀ ਹੈ ਕਿ ਜਗਤ ਪਦਾਰਥਾਂ ਨੂੰ ਸਭ ਤੋਂ ਵਧੀਕ ਪ੍ਰਾਪਤ ਕਰ ਚੁੱਕੀ ਚਪਲ-ਬੁੱਧੀ ਦਾ ਸਿਕੰਦਰ ਸਦੀਵੀ ਸਰੀਰਕ ਜੀਵਨ ਦੀ ਚਾਹ ਕਰਦਾ ਹੈ, ਪਰ ਬਿਬੇਕ ਉਸ ਨੂੰ ਸਮਝਾਂਦੀ ਹੈ ਕਿ ਇਹ ਜੀਵਨ ਪੀੜਾਂ-ਭਰਿਆ ਹੈ ਜੇ ਗਲ ਪੈ ਗਿਆ ਤਾਂ ਲਹਿਣਾ ਨਹੀਂ। ਨਾ ਪੀੜਾਂ ਹਟਣ ਨਾ ਜਾਨ ਛੁੱਟੇ। ਇਸ ਰੋਗੀ ਜੀਵਨ ਨੂੰ ਤੱਕ ਕੇ ਹੀ ਕਿਸੇ ਨੇ ਕਿਹਾ ਹੈ :

**ਕਿਆ ਪੂਛਤੇ ਹੋ ਹਮਦਮ ਇਸ ਜਿਸਮੇ ਨਾਤਵਾਂ ਕੀ।**
**ਰਗ ਰਗ ਮੇਂ ਸੋਜ਼-ਏ-ਗ਼ਮ ਹੈ ਕਰੀਏ ਕਹਾਂ ਕਹਾਂ ਕੀ।**



ਪਿਛਲੀ ਵਿਚਾਰ ਤੋਂ ਇਹ ਸਾਫ਼ ਪ੍ਰਗਟ ਹੈ ਕਿ ਮਨੁੱਖ ਭੁੱਲ ਨਾਲ, ਸਰੀਰਕ ਜੀਵਨ ਨੂੰ ਸਦੀਵੀ ਬਣਾਉਣਾ ਚਾਹੁੰਦਾ ਹੈ, ਪਰ ਇਹ ਭੁੱਲ ਉਸਨੂੰ ਲੱਗਦੀ ਕਿਉਂ ਹੈ ? ਇਸਦਾ ਅਸਲ ਕਾਰਨ ਇਹ ਹੈ ਕਿ ਉਸਦਾ ਜੀਵਨ ਅਸਲ ਵਿਚ ਹੈ ਹੀ ਸਦੀਵੀ, ਪਰ ਉਸਦਾ ਸਹੀ ਰੂਪ ਸਰੀਰ ਵਿਚ ਟਿਕ ਰਹਿਣਾ ਨਹੀਂ, ਸਗੋਂ ਸਰੀਰਾਂ ਵਿਚ ਦੀ ਲੰਘ ਆਪੇ ਵਿਚ ਟਿਕਾਉ ਹੈ। ਮਾਇਆ ਦੀ ਹਾ-ਹੂ ਵਿਚ ਉਹ ਇਸ ਸੱਚਾਈ ਤੋਂ ਖੁੰਝ ਗਿਆ ਹੈ, ਜਿਸ ਕਰਕੇ ਜੀਵਨ ਦਾ ਲਾਲ ਉਸਦੇ ਹੱਥੋਂ ਨਿਕਲ, ਸਰੀਰ ਦੀ ਮਿੱਟੀ ਵਿਚ ਰੁਲ ਰਿਹਾ ਹੈ :

**ਖ਼ਜ਼ਾਨਾ ਹੂੰ ਛੁਪਾਇਆ ਮੁਝ ਕੋ ਮੁਸ਼ਤੇ ਖ਼ਾਕੇ ਸਹਿਰਾ ਨੇ।**
**ਕਿਸੀ ਕੋ ਕਿਆ ਖ਼ਬਰ ਹੈ, ਮੈਂ ਕਹਾਂ ਹੂੰ ਕਿਸਕੀ ਦੌਲਤ ਹੂੰ।**

ਮਨੁੱਖ ਨੂੰ ਬਣਦਾ ਤਾਂ ਇਹ ਸੀ ਕਿ ਉਹ ਆਪਣੇ ਜੀਵਨ ਜਵਾਹਰ ਨੂੰ ਮਿੱਟੀ ਵਿਚੋਂ ਚੁੱਕ, ਝਾੜ ਪੂੰਝ ਕੇ ਚਮਕਾਉਂਦਾ, ਪਰ ਇਹ ਅਭਾਗਾ ਉਲਟਾ ਉਸ ਨੂੰ ਮਿੱਟੀ ਵਿਚ ਹੀ ਸਦਾ ਲਈ ਦੱਬਿਆ ਹੋਇਆ ਵੇਖਣ ਦੀ ਚਾਹ ਕਰਨ ਲੱਗਾ। ਜਿਸ ਤਰ੍ਹਾਂ ਰਾਜਪੂਤਾਨੇ, ਅਰਬ ਤੇ ਅਫ਼ਰੀਕਾ ਦਿਆਂ ਭਾਰਿਆਂ ਰੇਤ-ਥਲਾਂ ਵਿਚ ਕਿਤੇ ਕਿਤੇ ਨਿਰਮਲ ਨੀਰ ਦੇ ਚਸ਼ਮੇਂ ਭੀ ਮਿਲਦੇ ਹਨ, ਉਸੇ ਤਰ੍ਹਾਂ ਗੁਰਮਤਿ ਪ੍ਰਕਾਸ਼ ਤੋਂ ਪਹਿਲੇ ਦੀ ਔਝੜ ਪਈ ਮਨੁੱਖ ਜਾਤੀ ਵਿਚ ਭੀ ਕਿਤੇ ਕਿਤੇ ਕੋਈ ਸੰਤ ਅਸਲੀਅਤ ਨੂੰ ਅਨੁਭਵ ਕਰਦੇ ਤੇ ਨਾਹਰਾ ਮਾਰਦੇ ਕਿ ਜੀਵਨ ਸਰੀਰਕ ਨਹੀਂ, ਸਗੋਂ ਆਤਮਿਕ

ਹੈ, ਪਰ ਉਨ੍ਹਾਂ ਦੀ ਆਵਾਜ਼ ਵੱਲ ਕੁਝ ਵਧੇਰੇ ਗਹੁ ਨਾ ਕੀਤਾ ਜਾਂਦਾ। ਕੁਝ ਲੋਕ ਤਾਂ ਇਹ ਕਹਿ ਛੱਡਦੇ ਕਿ ਬਹੁਤ ਉਚੇਰੀ ਅਵਸਥਾ ਦੀਆਂ ਗੱਲਾਂ ਹਨ, ਜਿਨ੍ਹਾਂ ਦੇ ਕਹਿਣ ਸੁਣਨ ਦਾ ਅਧਿਕਾਰ ਆਮ ਮਨੁੱਖਾਂ ਨੂੰ ਨਹੀਂ ਤੇ ਕੁਝ ਸੱਚੇ ਈਮਾਨ ਦੀ ਆਵਾਜ਼ ਨੂੰ ਕੁਫ਼ਰ ਕਰਾਰ ਦੇ ਕੇ ਦਬਾ ਹੀ ਛੱਡਦੇ ਸਨ।

ਗੁਰਮਤਿ ਪ੍ਰਕਾਸ਼ ਨੇ ਲੋਕਾਂ ਨੂੰ ਸਹੀ ਰਾਹ ਦਿਖਾਇਆ ਤੇ ਮਨੁੱਖੀ ਹਸਤੀ ਦੇ ਸਵਾਲ ਨੂੰ ਸਹੀ ਤੌਰ 'ਤੇ ਸਮਝਦੇ ਹੋਇਆਂ ਦਸਿਆ ਕਿ ਉਹ ਦੋ ਅੰਗਾਂ ਤੋਂ ਮਿਲ ਕੇ ਬਣੀ ਹੈ :

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਬਸੈ ਬਿਚਾਰਾ॥**

*—ਸੋਰਠਿ ਭਗਤ ਰਵਿਦਾਸ, ਪੰਨਾ ੬੫੯*

ਦੱਸਿਆ ਹੈ ਕਿ ਜਿਸ ਵਿਅਕਤੀ ਨੂੰ ਮਨੁੱਖ ਕਿਹਾ ਜਾਂਦਾ ਹੈ, ਉਹ ਅਸਲ ਵਿਚ ਇਕ ਪਿੰਜਰੇ ਤੇ ਇਕ ਪੰਛੀ ਦਾ ਸੰਜੋਗ ਨਾਲ ਹੋਇਆ ਵਕਤੀ ਇਕੱਠ ਹੈ। ਇਸ ਪਿੰਜਰੇ ਵਿਚ ਹਮੇਸ਼ਾ ਪੰਛੀ ਨੇ ਬੈਠ ਨਹੀਂ ਰਹਿਣਾ :

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥੭੯॥**

*—ਸਲੋਕ ਭਗਤ ਫਰੀਦ, ਪੰਨਾ ੧੩੮੨*

ਜਗਤ ਦੇ ਸੁਹਾਵਣੇ ਬਾਗ਼ ਵਿਚ, ਇਸ ਮਹਿਮਾਨ ਪੰਛੀ ਨੇ ਰਾਤ ਕੱਟ, ਸਵੇਰ ਦੀ ਨੌਬਤ ਵੱਜਦਿਆਂ ਹੀ ਤੁਰ ਜਾਣਾ ਹੈ। ਜੋ ਪਿੱਛੇ ਆਏ ਸੀ ਟੁਰ ਗਏ ਤੇ ਜੋ ਆਏ ਨੇ ਟੁਰ ਜਾਣਗੇ। ਕੁਦਰਤ ਦੇ ਇਸ ਅਟੱਲ ਨਿਯਮ ਦੀ ਸਮਝ ਪੰਛੀ ਨੂੰ ਖ਼ੁਦ ਪਿੰਜਰਾ ਹੀ ਦੇ ਰਿਹਾ ਹੈ, ਪਰ ਇਸ ਨੇ ਕਦੀ ਉਹਦੀ ਗੱਲ ਵੱਲ ਗਹੁ ਨਹੀਂ ਕੀਤਾ। ਜ਼ਰਾ ਵਿਚਾਰੇ ਤਾਂ ਸਹੀ ਕਿ ਪਿੰਜਰਾ ਕੀ ਕਹਿ ਰਿਹਾ ਹੈ। ਉਹ ਮਨੁੱਖ ਦੀ ਰਿਹਾਇਸ਼ ਬਣਨ ਤੋਂ ਪਹਿਲਾਂ ਅੱਗ, ਪਾਣੀ, ਹਵਾ, ਮਿੱਟੀ ਤੇ ਅਕਾਸ਼ ਦੇ ਰੂਪ ਵਿਚ ਫੈਲਿਆ ਹੋਇਆ, ਆਪਣੇ ਆਪ ਵਿਚ ਟਿਕਿਆ ਹੋਇਆ ਸੀ। ਕੁਦਰਤ ਨੇ ਕਾਦਰ ਦੇ ਹੁਕਮ ਨਾਲ ਇਨ੍ਹਾਂ ਤੱਤਾਂ ਦੀ ਕੁਝ ਮਿਕਦਾਰ ਜੋੜੀ ਤੇ ਥੋੜ੍ਹੇ ਹੀ ਚਿਰ ਬਾਅਦ, ਉਹ ਬਨਸਪਤੀ ਬਣ, ਮਨੁੱਖ ਲਈ ਖ਼ੁਰਾਕ ਹੋ ਗਈ; ਮਨੁੱਖ ਨੇ ਉਸ ਨੂੰ ਖਾਧਾ ਤੇ ਉਹ ਉਸਦੇ ਖ਼ੂਨ ਵਿਚ ਬਦਲ ਗਈ। ਖ਼ੂਨ ਤੋਂ ਰਕਤ-ਬਿੰਦ, ਫਿਰ ਮਾਸ ਦਾ ਲੋਥੜਾ ਤੇ ਫਿਰ ਸਰੀਰ; ਪਹਿਲਾਂ ਬੱਚਾ, ਫਿਰ ਜੁਆਨ ਤੇ ਓੜਕ ਬੁੱਢਾ ਹੋ ਗਿਆ। ਹੁਕਮ ਨਾਲ, ਵਿਚੋਂ ਪੰਛੀ ਉੱਡ ਗਿਆ ਤਾਂ ਇਸ ਨੂੰ ਅੱਗ, ਮਿੱਟੀ ਜਾਂ ਪਾਣੀ ਦੇ ਹਵਾਲੇ ਕਰ ਦਿੱਤਾ ਗਿਆ। ਕੁਦਰਤ ਨੇ ਇਸ ਦੇ ਅੰਗ ਅੱਡ ਅੱਡ ਕਰ ਕੇ ਫਿਰ ਪਹਿਲੇ ਹੀ ਟਿਕਾਣਿਆਂ 'ਤੇ ਪੁਚਾ ਦਿੱਤੇ। ਪਾਣੀ ਪਾਣੀ ਵਿਚ, ਅੱਗ ਅੱਗ ਵਿਚ, ਹਵਾ ਹਵਾ ਵਿਚ, ਮਿੱਟੀ ਮਿੱਟੀ ਵਿਚ ਤੇ ਅਕਾਸ਼ ਅਕਾਸ਼ ਵਿਚ ਰਲ ਗਿਆ। ਜਦ ਪਿੰਜਰਾ ਜਿਥੋਂ ਟੁਰਿਆ ਸੀ ਫਿਰ ਉਥੇ ਜਾ ਸਮਾਇਆ ਤਾਂ ਪੰਛੀ ਜਿਥੋਂ ਟੁਰਿਆ ਸੀ, ਮੁੜ ਉਥੇ ਕਿਉਂ ਨਾ ਜਾਏ। ਵਤਨ ਮੁੜ ਜਾਣ ਦੀ ਤਾਂ ਹਰ ਪ੍ਰਦੇਸੀ ਨੂੰ ਖ਼ੁਸ਼ੀ ਹੁੰਦੀ ਹੈ, ਫਿਰ ਇਸ ਨੂੰ ਕਿਉਂ ਪ੍ਰਸੰਨਤਾ ਨਹੀਂ ? ਜਿਨ੍ਹਾਂ ਸਮਝਿਆ, ਉਨ੍ਹਾਂ ਨੇ ਇਸ ਦਾ ਕਾਰਨ ਇਹ ਦੱਸਿਆ ਹੈ ਕਿ ਕਿਸੇ

ਨਾਲ ਇਕ ਵਾਅਦਾ ਕਰ ਆਇਆ ਸੀ, ਜਿਸ ਨੂੰ ਦੁਨੀਆ ਵਿਚ ਆ ਕੇ ਭੁੱਲ ਗਿਆ ਹੈ:

**ਆ ਕੇ ਦੁਨੀਆ ਮੇਂ ਸਭੀ ਇਕਰਾਰ ਬਸ਼ਰ ਭੂਲ ਗਇਆ।**
**ਜੋ ਉਧਰ ਕਹਿ ਕੇ ਚਲਾ ਥਾ ਵੋ ਇਧਰ ਭੂਲ ਗਇਆ।**

ਉਹ ਵਾਅਦਾ ਕੀ ਸੀ, ਉਸ ਦਾ ਜ਼ਿਕਰ ਇਉਂ ਆਇਆ ਹੈ:

**ਜਿਥੈ ਅਗਨਿ ਭਖੈ ਭੜਹਾਰੇ॥ ਊਰਧ ਮੁਖ ਮਹਾ ਗੁਬਾਰੇ॥**
**ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ॥**

*—ਮਾਰੂ ਅੰਜੁਲੀ ਮ: ੫, ਪੰਨਾ ੧੦੦੭*

ਇਸ ਭਖਦੀ ਅੱਗ ਵਿਚੋਂ ਰਖਣ ਵਾਲੇ ਖਸਮ ਨੂੰ ਭੁੱਲ ਜਾਣਾ ਤੇ ਉਸਦਾ ਨਾਮ ਨਾ ਸਿਮਰਨਾ ਹੀ ਵਾਅਦੇ ਤੋਂ ਫਿਰ ਜਾਣਾ ਸੀ। ਗੁਰਮਤਿ ਨੇ ਇਸ ਸੁੱਤੇ ਪਏ ਨੂੰ ਜਗਾ ਕੇ ਫਿਰ ਸਾਈਂ ਵੱਲ ਲਾਇਆ ਤੇ ਕਿਹਾ:

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥**

*—ਬਸੰਤ ਮ: ੫, ਪੰਨਾ ੧੧੮੫*

ਸਤਿਗੁਰਾਂ ਦੀ ਸਦ ਨੂੰ ਸੁਣ, ਸਦੀਵੀ ਜੀਵਨ ਦੇ ਚਾਹਵਾਨਾਂ ਨੇ ਕਿਹਾ ਕਿ ਜੇ ਅਸੀਂ ਨਾਮ ਵੱਲ ਲੱਗੇ ਰਹੇ ਤਾਂ ਸਾਡਾ ਮੁੱਦਾ ਸਦੀਵੀ ਜੀਵਨ ਕਿਸ ਤਰ੍ਹਾਂ ਲੱਭ ਸਕੇਗਾ ? ਸਤਿਗੁਰਾਂ ਨੇ ਫ਼ੁਰਮਾਇਆ ਕਿ ਇਹ ਨਾਮ ਹੀ ਅਸਲ ਵਿਚ ਆਬੇ-ਹਯਾਤ ਹੈ, ਇਹੋ ਅੰਮ੍ਰਿਤ ਹੈ:



**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗਿ ਸਾਰਾ॥**

*—ਸੋਰਠਿ ਬਾਣੀ ਭਗਤ ਭੀਖਨ ਕੀ, ਪੰਨਾ ੬੫੯*

ਪੁਰਾਣੀ ਸਿਖਿਆ ਸੁਣ ਚੁੱਕੇ ਲੋਕਾਂ ਨੇ ਕਿਹਾ ਕਿ ਇਹ ਕੀ ਬਣਿਆ, ਅੱਗੇ ਤਾਂ ਦੋ ਕਿਸਮ ਦੇ ਅੰਮ੍ਰਿਤ ਸੁਣੇ ਸਨ, ਇਹ ਤੀਸਰਾ ਕਿਥੋਂ ਆ ਗਿਆ। ਜਗਤ-ਗੁਰੂ ਜੀ ਨੇ ਇਨ੍ਹਾਂ ਭੁਲਾਏ ਗਏ ਲੋਕਾਂ ਦੀ ਗੱਲ ਸੁਣ ਕੇ ਫ਼ੁਰਮਾਇਆ:

**ਨਾਨਕ ਅੰਮ੍ਰਿਤੁ ਏਕ ਹੈ ਦੂਜਾ ਅੰਮ੍ਰਿਤੁ ਨਾਹਿ॥**

*—ਵਾਰ ਸਾਰੰਗ, ਸਲੋਕ ਮ: ੨, ਪੰਨਾ ੧੨੩੮*

ਤਾਂ ਉਨ੍ਹਾਂ ਪੁੱਛਿਆ ਕਿ ਉਹ ਇਕ ਕਿਹੜਾ ਹੈ ? ਤਾਂ ਉੱਤਰ ਮਿਲਿਆ:

**ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ,**
**ਅੰਮ੍ਰਿਤੁ ਗੁਰਮਤਿ ਪਾਏ ਰਾਮ॥**
**ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ,**
**ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥**
**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ,**
**ਹਰਿ ਹਰਿ ਨਾਮੁ ਧਿਆਏ ਰਾਮ॥** *—ਬਿਹਾਗੜਾ ਮ: ੪, ਪੰਨਾ ੫੩੮*

ਉਨ੍ਹਾਂ ਪੁੱਛਿਆ ਕਿ ਇਹ ਅੰਮ੍ਰਿਤ ਪ੍ਰਾਪਤ ਕੀਤਿਆਂ ਹਉਮੈ ਬਿਖ ਤਾਂ ਲਹਿ ਜਾਏਗੀ, ਪਰ ਇਸ ਅੰਮ੍ਰਿਤ ਤੋਂ ਮਿਲਿਆ ਹੋਇਆ ਬਿਖ-ਰਹਿਤ ਜੀਵਨ ਰਹੇਗਾ ਕਿਤਨਾ ਚਿਰ ? ਤਾਂ ਸਤਿਗੁਰਾਂ ਨੇ ਉੱਤਰ ਦਿੱਤਾ :

**ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ**
**ਹਰਿ ਸਿਮਰਤ ਅਨਦ ਅਨੰਤਾ ॥** *—ਗੂਜਰੀ ਮ: ੫, ਪੰਨਾ ੪੯੬*

ਜਗਤ-ਗੁਰੂ ਜੀ ਦੇ ਮੂੰਹੋਂ ਇਹ ਖ਼ੁਸ਼ਖ਼ਬਰੀ ਸੁਣ, ਮਨੁੱਖ ਖ਼ੁਸ਼ੀ ਨਾਲ ਉੱਛਲ ਪਿਆ, ਕਿਉਂ ਜੁ ਉਸ ਨੇ ਸੁਣ ਰੱਖਿਆ ਸੀ ਕਿ ਅੰਮ੍ਰਿਤ ਆਬੇ-ਹਯਾਤ ਸਦੀਵੀ ਜੀਵਨ ਤਾਂ ਦੇਂਦਾ ਹੈ ਪਰ ਉਹ ਜੀਵਨ ਦਰਦਾਂ ਦੀ ਬਿਖ ਦਾ ਭਰਿਆ ਹੁੰਦਾ ਹੈ। ਪਰ ਜਿਹੜਾ ਅੰਮ੍ਰਿਤ ਸਤਿਗੁਰਾਂ ਦੱਸਿਆ ਹੈ, ਉਸ ਵਿਚ ਜੀਵਨ ਭੀ ਸਦਾਚਿਰ ਤੇ ਜ਼ਿੰਦਗੀ ਭੀ ਹਉਮੈ ਦੇ ਬਿਖ ਤੋਂ ਰਹਿਤ ਅਨੰਤ ਵਾਲੀ ਹੈ। ਉਸ ਨੇ ਫ਼ੈਸਲਾ ਕਰ ਲਿਆ ਕਿ :

**ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥**
*—ਗਉੜੀ ਮ: ੩, ਪੰਨਾ ੨੪੪*

ਮਨੁੱਖ ਨੇ ਹੁਣ ਨਵਾਂ ਜੀਵਨ ਅਰੰਭ ਕੀਤਾ। ਉਸਨੇ ਉਹ ਅੰਮ੍ਰਿਤ, ਜਿਸ ਨੂੰ ਸੁਰ, ਨਰ, ਮੁਨਿ, ਜਨ ਖੋਜਦੇ ਸਨ, ਗੁਰੂ ਕੋਲੋਂ ਪਾਉਣ ਦਾ ਨਿਸਚਾ ਕਰ ਲਿਆ, ਪਰ ਸਤਿਗੁਰ ਨੇ ਫ਼ੁਰਮਾਇਆ ਕਿ ਜੇ ਇਹ ਬਿਖ-ਰਹਿਤ, ਸਦਾਚਿਰ ਦਾਤ ਅੰਮ੍ਰਿਤ ਪ੍ਰਾਪਤ ਕਰਨਾ ਹੈ ਤਾਂ ਇਕ ਸ਼ਰਤ ਮੰਨਣੀ ਪਵੇਗੀ, ਅਤੇ ਉਹ ਇਹ ਹੈ :



**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**
*—ਰਾਮਕਲੀ ਮ: ੩ ਅਨੰਦੁ, ਪੰਨਾ ੯੧੮*

ਮਨੁੱਖ ਸ਼ਰਤ ਤਾਂ ਮੰਨ ਗਿਆ ਪਰ ਮਾਇਆ ਦਾ ਪੁਰਾਣਾ ਅਮਲੀ ਹੋਣ ਕਰਕੇ, ਪੈ ਗਿਆ ਇਕ ਭਾਰੀ ਜੱਦੋ-ਜਹਿਦ ਵਿਚ। ਮਾਇਆ ਹੇਠਾਂ ਖਿੱਚੇ, ਇਹ ਉਤਾਂਹ ਉਠੇ। ਇਸ ਘੋਲ ਵਿਚ ਇਤਨਾ ਸਮਾਂ ਲੱਗ ਗਿਆ ਕਿ ਜਗਤ-ਗੁਰੂ ਨੂੰ ਅੰਮ੍ਰਿਤ ਦਾ ਭਰਪੂਰ ਬਾਟਾ ਇਹਦੇ ਹੱਥ ਫੜਾਣ ਲਈ ਇਤਨਾ ਸਮਾਂ ਉਡੀਕ ਕਰਨੀ ਪਈ ਕਿ ਜਿਸ ਵਿਚ ਦਸ ਜਾਮੇ ਬਦਲਣੇ ਪਏ। ਓੜਕ ਜਗਤ-ਗੁਰੂ ਦਸਵੇਂ ਸਰੂਪ ਸਮੇਂ ਮਨੁੱਖ-ਮਾਇਆ ਦਾ ਪੁਰਾਣਾ ਮੋਹ-ਜਾਲ ਤੋੜਨ ਵਿਚ ਕਾਮਯਾਬ ਹੋ ਗਿਆ, ਜਿਸ ਕਰਕੇ ਜਗਤ-ਗੁਰੂ ਜੀ ਨੇ ਅੰਮ੍ਰਿਤ ਦਾ ਭਰਿਆ ਲਬਾਲਬ ਬਾਟਾ ਇਸ ਦੇ ਸਪੁਰਦ ਕਰ ਦਿੱਤਾ ਤੇ ਕਿਹਾ ਕਿ ਲੈ, ਇਹਦੇ 'ਚੋਂ ਪੰਜ ਘੁੱਟ ਭਰ, ਆਪ ਭੀ ਅਮਰ ਹੋ, ਤੇ ਦੂਜਿਆਂ ਨੂੰ ਭੀ ਪੰਜ ਪੰਜ ਘੁੱਟ ਪਿਲਾ ਕੇ ਅਮਰ ਕਰ।

ਦ੍ਰਿਸ਼ਟਮਾਨ ਜਗਤ, ਖ਼ੁਦਾ—ਅਦ੍ਰਿਸ਼ਟ ਸਿਰਜਨਹਾਰ ਦੀ ਕਲਾ ਦਾ ਨਿਸ਼ਾਨ ਹੈ, ਜੋ ਕੁਦਰਤ ਹੀ ਕਾਦਰ ਨੂੰ ਦਰਸਾਂਦੀ ਹੈ, ਜਿਸ ਕਰਕੇ ਇਸ ਨਿਸ਼ਾਨ-ਰੂਪ ਜਗਤ ਵਿਚ ਹਰ ਕਿਰਿਆ, ਨਿਸ਼ਾਨ ਦੇ ਰਾਹੀਂ ਹੀ ਪ੍ਰਗਟ ਹੁੰਦੀ ਹੈ। ਜਦ ਜਗਤ-ਗੁਰੂ ਜੀ ਨੇ ਮਿਹਰ ਕਰ ਕੇ ਮਨੁੱਖ ਦੀ ਬਿਰਤੀ ਵਿਚ ਪਲਟਾ ਲਿਆ ਦਿੱਤਾ ਤੇ ਸਦੀਵੀ ਸਰੀਰਕ ਜੀਵਨ ਦੇ ਨਿਰਾਰਥ ਯਤਨ ਨੂੰ ਸਦਾਚਿਰ ਤੇ ਨਿੱਜੀ ਜੀਵਨ ਦੀ ਤਲਾਸ਼ ਦੇ ਸਫਲ ਯਤਨ ਵਿਚ ਬਦਲ ਦਿੱਤਾ ਤਾਂ ਇਸ ਕਿਰਿਆ ਨੇ ਭੀ ਸ੍ਰਿਸ਼ਟੀ ਦੇ ਨਿਯਮ ਅਨੁਸਾਰ

ਕਿਸੇ ਨਿਸ਼ਾਨ ਵਿਚ ਹੀ ਪ੍ਰਗਟ ਹੋਣਾ ਸੀ। ਚੁਨਾਂਚਿ ਅਜਿਹਾ ਹੀ ਹੋਇਆ।

ਮੌਤ ਇਕ ਰੋਗ ਸੀ, ਜਿਸ ਨੂੰ ਅੰਮ੍ਰਿਤ ਦੇ ਕੇ ਮਨੁੱਖੀ ਜੀਵਨ ਵਿਚੋਂ ਪਾਸੇ ਹਟਾਉਣਾ ਸੀ; ਬੀਮਾਰੀ ਜਦੋਂ ਆਪਣਾ ਕੰਮ ਕਰ ਜਾਏ ਤਾਂ ਵੈਦ ਲਈ ਲਾਜ਼ਮੀ ਕਰ ਦੇਂਦੀ ਹੈ ਕਿ ਉਹ ਬੀਮਾਰ ਵਿਚੋਂ ਰੋਗ ਦੇ ਕਾਰਨ ਭੀ ਖ਼ਤਮ ਕਰ ਦੇਵੇ ਤੇ ਆਇੰਦਾ ਲਈ ਜੀਵਨ ਸਹੀ ਹਾਲਤ ਵਿਚ ਲਿਆਉਣ ਹਿਤ, ਕਿਸੇ ਦਵਾਈ ਰਾਹੀਂ ਬੀਮਾਰੀ ਦੇ ਹੱਥੋਂ ਟੁੱਟੇ ਹੋਏ ਬਲ ਦੀ ਪੂਰਤੀ ਕਰੇ। ਜਗਤ-ਗੁਰੂ ਜੀ ਨੇ ਅਜਿਹਾ ਹੀ ਕੀਤਾ, ਜਦ ਮਨੁੱਖੀ ਜੀਵਨ ਦੇ ਸਹੀ ਭੇਦ ਨੂੰ ਸਮਝ ਗਿਆ ਤਾਂ ਇਕ ਕੌਤਕ ਨੂੰ ਨਿਸ਼ਾਨ ਰੂਪ ਵਿਚ ਪ੍ਰਗਟ ਕਰਾਇਆ। ਆਪ ਨੇ ਦੇਸ਼ ਮਰਯਾਦਾ ਦੇ ਅਨੁਸਾਰ ਮਨੁੱਖ ਜਾਤੀ ਦੇ ਪੰਜ ਪ੍ਰਤੀਨਿਧ ਮੰਗੇ, ਜਿਨ੍ਹਾਂ ਦੇ ਹੱਥ ਵਿਚ ਅੰਮ੍ਰਿਤ ਜਾਂ ਆਬੇ-ਹਯਾਤ ਦੀ ਧੁਰੋਂ ਲਿਆਂਦੀ ਅਮਾਨਤ ਸੌਂਪਣੀ ਸੀ। ਆਪ ਨੇ ਫ਼ੁਰਮਾਇਆ ਕਿ ਇਹ ਖੇਡ ਆਤਮ ਜੀਵਨ ਦੀ ਹੈ। ਦੋਹਾਂ ਤੋਂ ਉਪਰ ਉੱਠ ਕੇ ਅੰਮ੍ਰਿਤ ਛਕਣਾ ਹੈ, ਮੈਂ ਭੀ ਇਸ ਕਰਕੇ ਅੱਜ ਉਸ ਦੇਹ ਵਿਚ ਨਹੀਂ, ਜਿਸ ਵਿਚ ਮੈਂ ਪਹਿਲਾਂ ਆ ਕੇ ਮਨੁੱਖ ਨੂੰ ਅੰਮ੍ਰਿਤ ਦੀ ਦੱਸ ਪਾਈ ਸੀ, ਮੈਂ ਉਸਨੂੰ ਬਾਰ ਬਾਰ ਬਦਲਿਆ ਹੈ, ਅੱਜ ਦਸਵੀਂ ਹੈ। ਜਿਸ ਤੋਂ ਸਪੱਸ਼ਟ ਹੈ ਕਿ ਅੰਮ੍ਰਿਤ ਦੇਣ ਵਾਲਾ ਦੇਹ ਨਹੀਂ, ਦੇਹ ਦਾ ਵਾਸੀ ਹੈ, ਇਸ ਕਰਕੇ ਉਹ ਅੰਮ੍ਰਿਤ ਦੇਵੇਗਾ ਭੀ ਉਸਨੂੰ ਜੋ ਦੇਹ ਨਹੀਂ ਸਗੋਂ ਦੇਹ ਦਾ ਵਾਸੀ ਹੋਵੇਗਾ, ਤੇ ਇਸ ਗੱਲ ਦਾ ਪ੍ਰਤਾਵਾ ਕਿ ਉਹ ਦੇਹ ਦਾ ਵਾਸੀ ਨਹੀਂ, ਤਲਵਾਰ ਨਾਲ ਕੀਤਾ ਜਾਏਗਾ, ਮੇਰੀ ਤਲਵਾਰ ਪੁਰਾਣੀਆਂ ਦੇਹਾਂ ਨੂੰ ਖ਼ਤਮ ਕਰੇਗੀ। ਅੰਮ੍ਰਿਤ ਜਿਹੀ ਦਾਤ ਪ੍ਰਾਪਤ ਕਰਨ ਵਾਲੇ ਦਿਨ ਪੁਰਾਣੇ ਕੱਪੜੇ ਨਹੀਂ ਚਾਹੀਦੇ, ਨਵੇਂ ਪਾਉਣੇ ਹੋਣਗੇ।

ਮਨੁੱਖ ਤਾਂ ਇਸ ਭੇਦ ਨੂੰ ਜਾਣ ਹੀ ਚੁੱਕਾ ਸੀ, ਸੋ ਉਸਦੀ ਜਾਤੀ, ਪੰਜਾਂ ਪ੍ਰਤੀਨਿਧਾਂ ਨੇ ਭਰੇ ਦਰਬਾਰ ਵਿਚ ਉਠ ਕੇ ਕਿਹਾ ਕਿ ਚਲਾਓ ਤਲਵਾਰ ਤੇ ਕੱਟ ਦਿਉ ਸਾਡੀਆਂ ਦੇਹਾਂ ਨੂੰ, ਅਸੀਂ ਇਨ੍ਹਾਂ ਦੇ ਮਾਲਕ ਹਾਂ, ਮੁਰੀਦ ਨਹੀਂ। ਉਹ ਇਮਤਿਹਾਨ ਵਿਚ ਖਰੇ ਉਤਰੇ। ਜਗਤ-ਗੁਰੂ ਜੀ ਨੇ ਅਰਸ਼ ਤੋਂ ਲਿਆਂਦਾ ਅੰਮ੍ਰਿਤ ਦਾ ਪਿਆਲਾ ਉਨ੍ਹਾਂ ਦੇ ਹੱਥ ਫੜਾਇਆ ਤੇ ਕਿਹਾ ਕਿ ਅੱਜ ਦੇਹਾਂ ਦਾ ਸਵਾਲ ਖ਼ਤਮ ਹੋਇਆ, ਤੁਸੀਂ ਬਿਦੇਹ ਮੁਕਤ ਹੋਏ, ਮੈਨੂੰ ਭੀ ਅਗਾਂਹ ਦੇਹ ਧਾਰਨ ਦੀ ਲੋੜ ਨਹੀਂ ਪਵੇਗੀ:

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

*—ਬਿਲਾਵਲੁ ਮ: ੫ ਛੰਤ, ਪੰਨਾ ੮੪੬*

ਤਲਵਾਰ ਥੱਲੇ ਹੀ ਦੇਹ ਨੂੰ ਲੰਘਾ ਕੇ, ਮਨੁੱਖ ਨੂੰ ਸਤਿਗੁਰਾਂ ਨੇ ਅਮਰ ਕੀਤਾ। ਜ਼ਬਾਨੀ ਜ਼ਬਾਨੀ ਨਹੀਂ, ਅਮਲੀ ਤੌਰ 'ਤੇ ਅਮਰ ਹੋ ਪ੍ਰਗਟਿਆ। ਇਹ ਆਤਮਿਕ ਕਿਰਿਆ ਪੂਰਨ ਤੌਰ 'ਤੇ ਪ੍ਰਗਟ ਭੀ ਬੜੇ ਸੁਹਾਵਣੇ ਨਿਸ਼ਾਨ ਵਿਚ ਹੋਈ। ਪੰਜ ਹੀ ਪਿਆਰੇ, ਪੰਜ ਹੀ ਬਾਣੀਆਂ ਪੜ੍ਹੀਆਂ ਗਈਆਂ, ਪੰਜ ਹੀ ਜੈਕਾਰੇ ਛੱਡੇ ਗਏ, ਅੰਮ੍ਰਿਤ ਪਾ ਖ਼ਾਲਸਾ ਅਮਰ ਹੋ ਉਠਿਆ। ਇਨ੍ਹਾਂ ਪੰਜਾਂ ਤੱਤਾਂ ਦੀ ਹਉਮੈ ਦਾ ਤਿਆਗ ਤੇ ਪੰਜਾਂ ਵਿਕਾਰਾਂ ਨੂੰ ਦਲ ਕੇ ਪ੍ਰਗਟ ਹੋਏ ਖ਼ਾਲਸੇ ਦੀ ਤਸਵੀਰ ਨੂੰ ਇਕ ਕਵੀ ਇਉਂ ਖਿੱਚਦੇ ਹਨ:

**ਪਾਂਚੋ ਤਯਾਰ ਕਰ ਕੇ ਪਾਂਚੋ ਹੀ ਜ਼ੇਰ ਕੀਨੇ,**
**ਪਾਂਚੋ ਪੜ੍ਹੀ ਥੀਂ ਬਾਣੀ ਪਾਂਚੋ ਦੀਏ ਕਕਾਰਾ।**
**ਆਬੇ ਹਯਾਤ ਜਿਸਕਾ ਮੁਤਲਾਸ਼ੀ ਥਾ ਸਿਕੰਦਰ,**
**ਜੋ ਇਮਤਿਹਾਂ ਮੇਂ ਉਤਰੇ ਉਨਕੋ ਅਲਗ ਪਿਲਾਯਾ।**
**ਤਾਸੀਰ ਇਸ ਦੁਆ ਕੀ ਅਕਸੀਰ ਐਸੀ ਆਈ,**
**ਮੁਰਦੇ ਮੇਂ ਜਾਨ ਆਈ ਚਿੜੀਓਂ ਨੇ ਬਾਜ਼ ਮਾਰਾ।**

ਇਹ ਗੱਲ ਆਪਣਿਆਂ ਹੀ ਨਹੀਂ ਆਖੀ ਸਗੋਂ ਬਿਗਾਨੇ ਭੀ ਕਹੇ ਬਿਨਾ ਨਹੀਂ ਰਹਿ ਸਕੇ। ਚੁਨਾਂਚਿ ਅਹਿਮਦ ਸ਼ਾਹ ਅਬਦਾਲੀ ਦਾ ਮੁਖ਼ਬਰ, ਭਾਰਤ-ਵਿਜਈ ਅਬਦਾਲੀ ਨੂੰ ਸਿੰਘਾਂ ਦੀ ਅਦੁੱਤੀ ਬੀਰਤਾ ਦਾ ਭੇਦ ਇਉਂ ਦੱਸਦਾ ਹੈ:

**ਮੁਰਸ਼ਦ ਇਨ ਕਾ ਵਲੀ ਭਇਓ ਹੈ।**
**ਇਨਕੋ ਆਬੇ ਹਯਾਤ ਦਇਓ ਹੈ।**
**ਗ਼ਜ਼ਬ ਅਸਰ ਤਿਸਕਾ ਹਮ ਦੇਖਾ।**
**ਬੁਜ਼ਦਿਲ ਹੋਵਤ ਸ਼ੇਰ ਬਿਸੇਖਾ।**
**ਕਾਣ ਨ ਕਾਹੂੰ ਕੀ ਇਹ ਰਾਖਤ।**
**ਸ਼ਹਨਸ਼ਾਹ ਖ਼ੁਦ ਹੀ ਕੋ ਭਾਖਤ।**
**ਔਰ ਸਬਨ ਕੋ ਜੀਵ ਚੁਰਾਸੀ।**
**ਮਾਨਤ ਆਪ ਤਾਂ ਹੀ ਅਬਿਨਾਸ਼ੀ।**

ਮੁਖ਼ਬਰ ਦੀ ਇਸ ਲਿਖਤ ਵਿਚ ਖ਼ਾਲਸੇ ਦਾ ਅਸਲੀ ਭੇਦ ਪਿਛਲੀ ਤੁਕ ਵਿਚ ਬੰਦ ਹੈ, ਉਹ ਇਹ ਕਿ ਖ਼ਾਲਸਾ ਆਪਣੇ ਆਪ ਨੂੰ ਅਬਿਨਾਸ਼ੀ ਸਮਝਦਾ ਹੈ, ਕਿਉਂ ਜੁ ਉਸਨੇ ਜਗਤ-ਗੁਰੂ ਤੋਂ ਅੰਮ੍ਰਿਤ ਪੀ ਅਬਿਨਾਸ਼ੀ ਪਦ ਪ੍ਰਾਪਤ ਕੀਤਾ ਸੀ। ਅੰਮ੍ਰਿਤ ਛਕ ਕੇ ਹਰ ਇਕ ਸਿੰਘ ਦੇ ਦਿਲ ਵਿਚ ਦ੍ਰਿੜ੍ਹ ਹੋ ਜਾਂਦਾ ਸੀ ਕਿ ਉਹ ਅਬਿਨਾਸ਼ੀ ਹੈ ਤੇ ਪੂਰਨ ਪੁਰਖ ਅਚੁੱਤ ਅਬਿਨਾਸ਼ੀ ਦਾ ਘਰ ਹੈ। ਦੇਹ, ਠੀਕ ਕਰਨ ਹਿਤ ਅੰਗ ਅੰਗੀ ਦੇ ਵਿਚਕਾਰ ਆਣ ਖਲੋਤੀ ਹੈ, ਅਤੇ ਕੌਤਕ ਦੇ ਮੁੱਕਣ 'ਤੇ ਆਪੇ ਵਿਚੋਂ ਹਟ ਜਾਵੇਗੀ। ਇਸੇ ਖ਼ਿਆਲ ਕਰਕੇ ਹੀ ਸਿੰਘ, ਦੇਹ ਦੇ ਬਿਨਸਣ ਨੂੰ ਆਪਣੇ ਨਿੱਜ ਸਰੂਪ ਵਿਚ ਜਾ ਸਮਾਉਣ ਦਾ ਸਹੀ ਸਮਾਂ ਸਮਝਦਾ ਸੀ, ਚੁਨਾਂਚਿ ਇਸ ਖ਼ਿਆਲ ਨੂੰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਆਪਣੇ ਕਤਲ ਸਮੇਂ, ਉਨ੍ਹਾਂ ਦੇ ਹਸੂੰ ਹਸੂੰ ਕਰਦੇ ਚਿਹਰੇ ਨੂੰ ਤੱਕ ਹੈਰਾਨ ਹੋ ਰਹੇ ਕਾਤਿਲ ਨੂੰ ਗੁਰਮਤਿ ਦਾ ਭੇਦ ਸਮਝਾਉਂਦਿਆਂ ਹੋਇਆਂ ਇਉਂ ਕਿਹਾ:

**ਤਜ ਕੇ ਸੰਗ ਸਹੇਲੀ ਸਖੀਆਂ, ਜਿਉਂ ਸਾਜਨ ਦਰ ਆਈਦਾ।**
**ਬਸਤਰ ਹਾਰ ਸ਼ਿੰਗਾਰ ਸਭੀ ਕੁਛ, ਸੇਜ ਸਮੇਂ ਧਰ ਜਾਈਦਾ।**
**ਮਨ ਬੁੱਧੀ ਤਨ ਸਭ ਹੇਠਾਂ ਤਜ, ਜਾ ਪ੍ਰੀਤਮ ਗਲ ਲਾਵਾਂਗੇ।**

ਕਾਤਿਲ ਨੇ ਕਿਹਾ ਕਿ ਇਤਨੀ ਕੁਰਬਾਨੀ ਕਰ ਕੇ ਪ੍ਰਾਪਤ ਕੀਤੇ ਹੋਏ ਮਿਲਾਪ ਦਾ ਫਲ ਕੀ ਹੋਵੇਗਾ ? ਤਾਂ ਅੱਗੋਂ ਉੱਤਰ ਮਿਲਿਆ:

**ਬੂੰਦ ਬੱਦਲੋਂ ਡਿੱਗੀ ਰਿੜ੍ਹ ਜਿਉਂ, ਸਾਗਰ ਜਾਏ ਸਮਾਂਦੀ ਏ।**
**ਨਿਕੜੀ ਬੂੰਦ ਰਲੇ ਸ਼ਹੁ ਸਾਗਰ, ਸ਼ਾਨ ਉਚੇਰੀ ਪਾਂਦੀ ਏ।**

**ਤਿਓਂ ਦਾਨੇ ਬੀਨੇ ਦਰਿਆ ਰਲ, ਜੋਤੀ ਜੋਤ ਸਮਾਵਾਂਗੇ।**
**ਸੁਣ ਕਾਤਿਲ ਅਸੀਂ ਰਲ ਮਿਲ ਦੋਵੇਂ, ਅਜਬ ਤਮਾਸ਼ਾ ਲਾਵਾਂਗੇ।**

ਜਾਗੇ ਹੋਏ ਮਨੁੱਖ ਦੇ ਗਲੇ ਵਿਚ ਜਗਤ-ਗੁਰੂ ਜੀ ਵੱਲੋਂ ਅਮਰ ਜੀਵਨ ਦੇ ਪਹਿਨਾਏ ਗਏ ਹਾਰ ਦਿਆਂ ਲਾਲਾਂ ਵਿਚੋਂ ਉੱਪਰ ਦੱਸੀ ਚਮਕ ਕੇਵਲ ਇਕ ਮਣੀ ਦੀ ਹੈ, ਪਰ ਉਥੇ ਅਨੇਕ ਵੱਧ ਤੋਂ ਵੱਧ ਹੋਈਆਂ ਹਨ, ਤੇ ਹੋਣਗੀਆਂ। ਪਾਰਸ ਜੁ ਹੱਥ ਲੱਗ ਗਿਆ, ਹੁਣ ਤਾਂ ਕੰਚਨ ਬਣਦਾ ਹੀ ਜਾਣਾ ਹੋਇਆ। ਇਨ੍ਹਾਂ ਮਣੀਆਂ ਤੇ ਨਗੀਨਿਆਂ ਦਾ ਖ਼ਜ਼ਾਨਾ ਹੀ ਜਗਤ-ਗੁਰੂ ਜੀ ਨੇ ਜੋੜਿਆ ਹੈ। ਸੁੱਚੇ ਦਿਲ, ਨਗੀਨੇ ਹੀ ਲੋੜਦੇ ਸਨ, ਸੋ ਲੱਭ ਲਏ। ਉਨ੍ਹਾਂ ਨੇ ਆਪਣੇ ਇਸ ਚੁਣਾਓ ਦਾ ਜ਼ਿਕਰ ਇਕ ਦਿਨ ਦਿੱਲੀ-ਪਤੀ ਬਹਾਦਰ ਸ਼ਾਹ ਨਾਲ ਭੀ ਕੀਤਾ ਸੀ। ਜਦ ਬਾਦਸ਼ਾਹ ਨੇ ਹਜ਼ੂਰੀ ਵਿਚ ਨਗੀਨਾ ਭੇਟ ਕੀਤਾ ਤਾਂ ਮੁਗ਼ਲ ਦੇ ਮਨ ਵਿਚ ਕੀਮਤੀ ਭੇਟ ਦਾ ਮਦ ਆਇਆ ਦੇਖ ਕੇ, ਨਗੀਨਾ ਗੁਦਾਵਰੀ ਵਿਚ ਸੁੱਟ ਦਿੱਤਾ ਅਤੇ ਬਾਦਸ਼ਾਹ ਨੂੰ ਸਤਿਗੁਰਾਂ ਨੇ ਦਿਖਾਇਆ ਕਿ ਗੁਦਾਵਰੀ ਦੀ ਤਹਿ ਵਿਚ ਬੇਅੰਤ ਨਗੀਨੇ ਹਨ। ਜਦੋਂ ਬਾਦਸ਼ਾਹ ਨੇ ਕਿਹਾ ਕਿ ਗੁਰੂ ਜੀ! ਨਗੀਨੇ ਜਮ੍ਹਾ ਕਿਉਂ ਨਹੀਂ ਕਰਦੇ, ਤਾਂ ਸਤਿਗੁਰਾਂ ਕਿਹਾ:

**ਸਤਿਗੁਰਾਂ ਕਿਹਾ ਸੁਣ ਸ਼ਹਿਨਸ਼ਾਹ, ਇਹ ਜਨਮ ਫਿਰ ਆਣਾ ਨਹੀਂ।**
**ਜ਼ਾਇਆ ਨਹੀਂ ਕਰਨਾ ਵਕਤ, ਪੱਥਰ ਚੁਣਨ ਲਾਣਾ ਨਹੀਂ।**
**ਕੀਮਤੀ ਇਸ ਵਕਤ ਮੈਂ, ਦਿਲ ਦੇ ਨਗੀਨੇ ਚੁਣਾਂਗਾ।**
**ਇਕ ਦਿਲ ਦੇ ਬਦਲੇ ਲੱਖਾਂ ਹੀ, ਲਾਲਾਂ ਨੇ ਮੁੱਲ ਪਾਣਾ ਨਹੀਂ।**
**ਮੈਂ ਟੋਲਦਾ ਹਾਂ ਦਿਲਾਂ ਨੂੰ, ਪੱਥਰ ਦੀ ਤੇਰੀ ਟੋਲ ਹੈ।**
**ਸ਼ਾਹ ਦੀਨ ਘਰ ਦਿਲ ਹਨ ਭਰੇ, ਪੱਥਰ ਦੁਨੀ ਸ਼ਾਹ ਕੋਲ ਹੈ।**



ਦੀਨ ਸ਼ਾਹ ਦੇ ਘਰ (ਦਿਲ) ਨਗੀਨਿਆਂ ਦਾ ਭੰਡਾਰ ਇਕੱਠਾ ਹੋ ਗਿਆ। ਮੁੱਦਤਾਂ ਤੋਂ ਮਿੱਟੀ ਵਿਚ ਰੁਲਣ ਕਰਕੇ, ਜੋ ਕੁਝ ਥੋੜ੍ਹੇ ਜਿਹੇ ਮੈਲੇ ਸਨ, ਬਾਣੀ ਦੇ ਪਾਣੀ ਨਾਲ ਧੋ ਸੁੱਟੇ, ਚਮਕ ਪਏ। ਇਨ੍ਹਾਂ ਚਮਕਿਆਂ ਹੋਇਆਂ, ਦਿਲ ਵਾਲਿਆਂ ਦੇ ਮੂੰਹ ਵਿਚ ਅੰਮ੍ਰਿਤ ਚੁਆਇਆ, ਉਹ ਅਮਰ ਹੋਏ। ਦੁਨੀਆ ਦੀਆਂ ਤਲਵਾਰਾਂ, ਬਰਛੀਆਂ, ਖ਼ੰਜਰ, ਨੇਜ਼ੇ, ਬੰਦੂਕ ਤੇ ਤੋਪ ਉਨ੍ਹਾਂ ਨੂੰ ਮਾਰ ਥੱਕੀ, ਪਰ ਉਹ ਨਾ ਮੋਏ। ਓੜਕ ਜਗਤ ਨੂੰ ਕਹਿਣਾ ਹੀ ਪਿਆ ਕਿ ਸਮੁੰਦਰ ਵਿਚੋਂ ਮਥ ਕੱਢਿਆ ਹੋਇਆ ਦੇਵਤਿਆਂ ਦਾ ਅੰਮ੍ਰਿਤ, ਕਿਸੇ ਬਹਿਰੇ ਜ਼ੁਲਮਾਤ ਦੇ ਕੌਸਰ ਨਾਮ ਚਸ਼ਮੇ ਵਿਚ ਦੱਸੀਦਾ ਆਬੇ ਹਯਾਤ, ਅੱਵਲ ਤਾਂ ਲੱਭਦਾ ਕਿਸੇ ਨੂੰ ਨਹੀਂ ਸੀ, ਜੇ ਲੱਭੇ ਤਾਂ ਅੰਗ ਅੰਗ ਵਿਚ ਪੀੜਾਂ ਵਾਲਾ ਸਦੀਵੀ ਜੀਵਨ ਗਲ ਮੜ੍ਹ ਦੇਂਦਾ ਸੀ। ਜਿਸ ਦੇ ਦੁੱਖ ਨਾਲੋਂ ਮੌਤ ਹੀ ਚੰਗੀ ਸੀ, ਪਰ ਜਗਤ-ਗੁਰੂ ਜੀ ਨੇ ਮਿਹਰ ਕਰ ਕੇ ਜੋ ਅੰਮ੍ਰਿਤ ਦਿੱਤਾ ਹੈ, ਇਹ ਇਕ ਤਾਂ ਮਿਲ ਹਰ ਕਿਸੇ ਨੂੰ ਸਕਦਾ ਹੈ ਤੇ ਦੂਜੇ ਦਰਦ-ਰਹਿਤ ਅਨੰਦ-ਭਰਿਆ ਸਦਾ ਚਿਰ-ਜੀਵਨ ਦੇਂਦਾ ਹੈ। ਖ਼ਲਕਤ ਪੁਕਾਰ ਉਠੀ:

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ॥**
**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ॥**

*—ਰਾਮਕਲੀ ਮ: ੩ ਅਨੰਦੁ, ਪੰਨਾ ੯੧੮*

# ਸੰਤ ਸਿਪਾਹੀ

ਰਚਨਹਾਰ ਨੇ ਇਸ ਸ੍ਰਿਸ਼ਟੀ ਦੀ ਰਚਨਾ ਕਰਦਿਆਂ ਹੋਇਆਂ ਇਕ ਵਚਿੱਤ੍ਰ ਨਿਯਮ ਇਸਦੀ ਬਨਾਵਟ ਵਿਚ ਰਖਿਆ ਹੈ। ਉਹ ਇਹ ਕਿ ਇਕ ਹੀ ਸ਼ੈ ਵਿਚ ਦੋ ਵਿਰੋਧੀ ਗੁਣ 'ਕੱਠੇ ਰਹਿਣ, ਇਕੇ ਡਾਲੀ ਵਿਚ ਫੁੱਲ ਕੰਡੇ, ਇਕੇ ਬੱਦਲ ਵਿਚ ਧੂੰਆਂ ਤੇ ਬਿਜਲੀ ਇਕੱਠੀ ਟਿਕਾਅ ਕੇ ਰੱਖਣੀ ਕਰਤਾ ਪੁਰਖ ਦੀ ਹੀ ਸ਼ਾਨ ਹੈ ਅਤੇ ਇਸ ਵਡਿਆਈ ਨੂੰ ਹੀ ਅਨੁਭਵ ਕਰ ਕੇ, ਜਗਤ-ਗੁਰੂ ਜੀ ਨੇ ਕਿਹਾ ਹੈ:

**ਕਿਆ ਉਪਮਾ ਤੇਰੀ ਆਖੀ ਜਾਇ॥** —*ਆਸਾ ਮ: ੧, ਪੰਨਾ ੩੫੦*

ਤੇ ਇਸ ਅਕਥਨੀਯ ਉਪਮਾ ਦਾ ਆਰੰਭ ਇਉਂ ਕਰਦੇ ਹਨ:

**ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ॥**

—*ਆਸਾ ਮ: ੧, ਪੰਨਾ ੩੫੦*

ਇਸ ਜਲ ਅਗਨੀ ਨੂੰ ਇਕ ਥਾਂ ਬੰਨ੍ਹ ਕੇ ਰੱਖਣ ਵਾਂਗ ਹੀ ਸ੍ਰਿਸ਼ਟੀ ਦੇ ਕਿਰਤਮ ਮੰਡਲ ਵਿਚ ਕਰਤਾਰ ਦਾ ਇਹ ਨਿਯਮ ਹਰ ਥਾਂ ਹੀ ਕੰਮ ਕਰਦਾ ਦਿਸ ਆਉਂਦਾ ਹੈ। ਚੁਨਾਂਚਿ ਜਿਥੇ ਭੀ ਸੂਖਮ ਤੇ ਅਸਥੂਲ ਇਕੱਠੇ ਹੋਣ, ਉਥੇ ਹੀ ਕਾਰਜ ਦੀ ਸਫਲਤਾ ਹੁੰਦੀ ਹੈ। ਪਰ ਮਨੁੱਖ ਆਪਣੇ ਅਮੋੜ ਸੁਭਾਵ ਕਰਕੇ ਕਈ ਵੇਰ ਇਸ ਨਿਯਮ ਤੋਂ ਖਿੜਕ ਜਾਂਦਾ ਹੈ, ਜਿਸ ਕਰਕੇ ਉਸ ਦਾ ਸਾਰਾ ਵਿਹਾਰ ਬੇ-ਤਰਤੀਬ ਅਤੇ ਸਫਲਤਾ ਤੋਂ ਦੁਰਾਡਾ ਜਾ ਪੈਂਦਾ ਹੈ। ਮਨੁੱਖ ਦੀ ਆਪਣੀ ਬਣਤਰ ਵਿਚ ਭੀ ਦੋ ਹੀ ਸ਼ਕਤੀਆਂ ਰਚਣਹਾਰ ਨੇ ਰਚੀਆਂ ਹਨ, ਇਕ ਸਖ਼ਤੀ ਤੇ ਦੂਜੀ ਕੋਮਲਤਾ। ਸਖ਼ਤੀ ਤੋਂ ਅਗਾਂਹ ਬਹਾਦਰੀ ਤੇ ਅਣਖ, ਅਤੇ ਕੋਮਲਤਾ ਤੋਂ ਪਿਆਰ ਤੇ ਦਯਾ ਪੈਦਾ ਹੁੰਦੀਆਂ ਹਨ। ਸੂਰਬੀਰਾਂ ਦੀ ਸੰਗਤ ਤੇ ਉਨ੍ਹਾਂ ਦਾ ਇਤਿਹਾਸ ਪੜ੍ਹਨ ਤੇ ਸੁਣਨ ਨਾਲ ਬੀਰਤਾ ਅਤੇ ਸਿਰਫ਼ ਨਾਮ-ਰਸੀਆਂ ਦੀ ਸੰਗਤ ਤੇ ਪ੍ਰੇਮੀਆਂ ਦਾ ਜੀਵਨ ਵਿਚਾਰਨ ਤੋਂ ਪਿਆਰ ਅਤੇ ਦਯਾ ਹਿਰਦੇ ਵਿਚ ਵੱਸਦੇ ਹਨ। ਗੁਣਾਂ ਦੀਆਂ ਇਹ ਦੋਵੇਂ ਸੰਪ੍ਰਦਾਵਾਂ ਬੜੀਆਂ ਮਨੋਹਰ ਤੇ ਪਿਆਰੀਆਂ ਹਨ। ਜੀਵਨ ਇਨ੍ਹਾਂ ਤੋਂ ਬਿਨਾ ਸੁੰਨਾ ਤੇ ਬੇ-ਸੁਆਦਾ ਹੈ। ਪਰ ਜਿਸ ਤਰ੍ਹਾਂ ਮਨੁੱਖੀ ਜੀਵਨ ਲਈ ਇਨ੍ਹਾਂ ਦਾ ਹੋਣਾ ਜ਼ਰੂਰੀ ਹੈ, ਉਸੇ ਤਰ੍ਹਾਂ ਇਨ੍ਹਾਂ ਦਾ ਇਕੱਠਾ ਰਹਿਣਾ ਹੀ ਜ਼ਿੰਦਗੀ ਨੂੰ ਸਫਲ ਕਰ ਸਕਦਾ ਹੈ। ਕਈ ਵੇਰਾਂ ਮਨੁੱਖ ਆਪਣੇ ਪੂਰਬਲੇ ਸੰਸਕਾਰਾਂ, ਰੁਚੀ ਤੇ ਸੰਗਤ ਕਰਕੇ ਕਿਸੇ ਇਕ ਗੁਣ ਵੱਲ ਵਿਸ਼ੇਸ਼ ਝੁਕਾਓ ਕਰ ਲੈਂਦਾ ਹੈ। ਫਲ ਇਹ ਹੁੰਦਾ ਹੈ ਕਿ ਉਸ ਗੁਣ ਵਿਚ ਤਾਂ ਉਹ ਅੱਗੇ ਲੰਘ ਜਾਂਦਾ ਹੈ ਪਰੰਤੂ ਦੂਜਿਆਂ ਗੁਣਾਂ ਦੀ ਥੁੜ ਕਰਕੇ, ਜੀਵਨ ਵਿਚ ਸੱਚੀ ਸਫਲਤਾ ਪ੍ਰਾਪਤ ਨਹੀਂ ਹੁੰਦੀ। ਸੰਸਾਰ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਨ੍ਹਾਂ ਕੌਮਾਂ ਨੇ ਨਿਰੀ ਬੀਰਤਾ ਤੇ ਮਨੋ-ਕਲਪਿਤ ਅਣਖ ਵਿਚ ਆਪਣੀ ਸੁਰਤ ਨੂੰ ਲਗਾਈ

ਰਖਿਆ, ਉਹ ਓੜਕ ਜਾਬਰ ਤੇ ਅਨਿਆਈ ਮਨੁੱਖਾਂ ਦੀਆਂ ਧਾੜਾਂ ਬਣ ਗਈਆਂ ਅਤੇ ਦੇਸ਼-ਵਿਦੇਸ਼ ਵਿਚ ਜਾ ਪਸ਼ੂ-ਬਲ ਦਾ ਦਿਖਾਵਾ ਕਰਨ ਲੱਗੀਆਂ। ਉਹ ਆਪਣੇ ਬਲ ਦੇ ਅਭਿਮਾਨ ਵਿਚ ਆ, ਦੀਵਾਨੀਆਂ ਹੋ, ਦੀਵਾਨੇ ਕੁੱਤੇ ਵਾਂਗ, ਅਭੋਲ ਤੇ ਮਾਸੂਮ ਕੌਮਾਂ ਨੂੰ ਕੱਟਣ ਲੱਗ ਪਈਆਂ। ਲਿਖਿਆ ਹੈ ਕਿ ਇਕ ਇਹੋ ਜਿਹੀ ਪਸ਼ੂ-ਬਲ-ਮੱਤੀ ਕੌਮ ਦਾ ਵਿਜਈ ਸਰਦਾਰ ਕਿਸੇ ਸਾਧੂ ਦੇ ਦਰਸ਼ਨਾਂ ਨੂੰ ਗਿਆ, ਸਾਧੂ ਦੇ ਅਸਥਾਨ 'ਤੇ ਇਕ ਕੁੱਤਾ ਰਹਿੰਦਾ ਸੀ, ਜੋ ਇਸ ਸਰਦਾਰ ਦੇ ਅੱਗੇ ਭੌਂਕਿਆ, ਦਰਵੇਸ਼ ਨੇ ਕੁੱਤਾ ਫੜ ਲਿਆ, ਪਰ ਇਸ ਵਿਜਈ ਸੈਨਾਪਤੀ ਨੇ ਆਪਣੇ ਸੁਭਾਵ ਅਨੁਸਾਰ ਕ੍ਰੋਧ ਵਿਚ ਆ ਕੇ ਫ਼ਕੀਰ ਨੂੰ ਕਿਹਾ :

**ਦਰੇ ਦਰਵੇਸ਼ ਰਾ ਦਰਬਾਂ ਨ ਬਾਇਦ।**
(ਦਰਵੇਸ਼ ਦੇ ਬੂਹੇ ਦਰਬਾਨ ਨਹੀਂ ਚਾਹੀਦਾ।)

ਫ਼ਕੀਰ ਨੇ ਤੁਰੰਤ ਕਿਹਾ :

**ਬਬਾਇਦ ! ਕਿ ਸਗੇ ਦੁਨੀਆ ਨ ਆਇਦ।**
(ਚਾਹੀਦਾ ਹੈ, ਤਾਂਕਿ ਦੁਨੀਆ ਦਾ ਕੁੱਤਾ ਨਾ ਆ ਸਕੇ।)

ਇਨ੍ਹਾਂ ਪਸ਼ੂ-ਬਲ ਦਾ ਵਰਤਾਰਾ ਕਰਨ ਵਾਲਿਆਂ ਦੇ ਖ਼ੌਫ਼ ਨਾਲ ਜਗਤ ਵਿਚ ਰੌਲਾ ਮੱਚ ਜਾਂਦਾ ਹੈ, ਜਿਸ ਕਰਕੇ ਪ੍ਰਭੂ ਨੂੰ ਇਨ੍ਹਾਂ ਦੇ ਮੁਕਾਉਣ ਲਈ ਕਾਲ ਕਿਰਪਾਨ ਵਰਤਣੀ ਪੈਂਦੀ ਹੈ :

**ਰਾਵਣ ਸੇ ਮਹਾ ਰਾਵਣ ਸੇ, ਘਟ ਕਾਨਨ ਸੇ ਖਿਨ ਮੈਂ ਹਨ ਡਾਰੇ।**
**ਬਾਰਦ ਨਾਕ ਅਕੰਪਨ ਸੇ ਜਗ, ਜੰਗ ਲੜੇ ਜਿਨ ਸਿਉ ਜਮ ਹਾਰੇ।**
**ਸੁੰਭ ਨਸੁੰਭ ਸੇ ਜੀਤ ਲੀਏ ਜਿਨ, ਸਾਤ ਸਮੁੰਦ ਹਥਿਆਰ ਪਖਾਰੇ।**
**ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ, ਕਰ ਕਾਲ ਕਿਰਪਾਨ ਕੇ ਮਾਰੇ।**

ਇਸੇ ਤਰ੍ਹਾਂ ਹੀ ਬੀਰਤਾ ਨੂੰ ਭੁਲਾ ਕੇ ਕੇਵਲ ਆਤਮ-ਪਦ ਤੇ ਅਧਿਆਤਮਕ ਜੀਵਨ ਵਿਚ ਅਮਰ ਰਹਿਣ ਵਾਲੀਆਂ ਕੌਮਾਂ ਭੀ ਸਹੀ ਰਸਤੇ 'ਤੋਂ ਉਖੜ ਗਈਆਂ ਤੇ ਸਮਾਂ ਪਾ, ਸ੍ਵੈ-ਰਖਿਆ ਦਾ ਬਲ ਗਵਾ ਬਹਿਣ ਕਰਕੇ ਅਣਖ-ਹੀਣ ਹੋ, ਬੇਪਤੀ ਦਾ ਜੀਵਨ ਬਸਰ ਕਰਨ 'ਤੇ ਮਜਬੂਰ ਹੋਈਆਂ। ਅਜਿਹੀਆਂ ਆਪੂੰ ਡਿੱਗੀਆਂ ਹੋਈਆਂ ਕੌਮਾਂ ਦੀ ਮਦਦ ਤਕਦੀਰ ਭੀ ਨਹੀਂ ਕਰਦੀ। ਇਕਬਾਲ ਕਵੀ ਨੇ ਇਸ ਸੱਚਾਈ ਦਾ ਇਕ ਸੋਹਣਾ ਉਦਾਹਰਣ ਦਿੱਤਾ ਹੈ, ਉਹ ਲਿਖਦਾ ਹੈ ਕਿ ਜਦ ਤੈਮੂਰ ਦੇ ਤੇਜ ਤੇ ਬਾਬਰ ਦੇ ਬਲ ਨਾਲ ਬਣੀ ਹੋਈ ਮੁਗ਼ਲ ਹਕੂਮਤ ਰੰਗੀਲੇ ਅੱਯਾਸ਼ ਵਾਰਸਾਂ ਦੇ ਹੱਥੋਂ ਹੌਲੀ ਹੋ, ਸ਼ਾਹ ਆਲਮ ਸਾਨੀ ਤਕ ਪਹੁੰਚੀ ਤਾਂ ਗ਼ੁਲਾਮ ਕਾਦਰ ਰੁਹੇਲੇ ਨੇ ਬਗ਼ਾਵਤ ਕਰ ਕੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਚਤਰ ਰੁਹੇਲੇ ਨੇ ਮੁਗ਼ਲਾਂ ਦੀ ਸ਼ਕਤੀ ਪਰਖਣ ਲਈ ਇਕ ਕੌਤਕ ਕੀਤਾ। ਉਸ ਨੇ ਹਰਮ ਦੀਆਂ ਸ਼ਹਿਜ਼ਾਦੀਆਂ ਨੂੰ ਪਕੜ ਮੰਗਵਾਇਆ ਅਤੇ ਘੁੰਗਰੂ ਬੰਨ੍ਹ ਕੇ ਆਪਣੇ ਸਾਹਮਣੇ ਨੱਚਣ ਲਈ ਕਿਹਾ। ਆਪ ਕਮਰ ਨਾਲੋਂ ਖ਼ੰਜਰ ਖੋਲ੍ਹ ਕੇ ਲਾਗੇ ਰੱਖ ਦਿੱਤਾ ਤੇ ਤਖ਼ਤ ਉੱਤੇ ਲੇਟ ਗਿਆ ਤੇ ਬਣਾਉਟੀ ਘੁਰਾੜੇ ਮਾਰਨ ਲੱਗ ਪਿਆ। ਸ਼ਹਿਜ਼ਾਦੀਆਂ ਰੋਂਦੀਆਂ ਪਿੱਟਦੀਆਂ ਅਤੇ ਰੱਬ ਅੱਗੇ ਵਾਸਤੇ ਪਾਂਦੀਆਂ ਰਹੀਆਂ। ਏਨੇ ਨੂੰ ਰੁਹੇਲਾ ਉੱਠ ਬੈਠਾ ਤੇ ਉਨ੍ਹਾਂ ਨੂੰ ਕਹਿਣ ਲੱਗਾ :

ਮੇਰਾ ਮਸਨਦ ਪੇ ਸੋ ਜਾਨਾ ਬਨਾਵਟ ਥੀ ਤਕੱਲੁਫ਼ ਥਾ,
ਕਿ ਗ਼ਫ਼ਲਤ ਦੂਰ ਹੋ ਸ਼ਾਨੇ ਸਿਪਾਹਦਾਰਾਨਿ ਲਸ਼ਕਰ ਸੇ।
ਯੇ ਮਕਸਦ ਥਾ ਮੇਰਾ ਇਸ ਸੇ ਕੋਈ ਤੈਮੂਰ ਕੀ ਬੇਟੀ,
ਮੁਝੇ ਗ਼ਾਫ਼ਿਲ ਸਮਝ ਕਰ ਮਾਰ ਡਾਲੇ ਮੇਰੇ ਖ਼ੰਜਰ ਸੇ।
ਮਗਰ ਯੇ ਰਾਜ਼ ਆਖ਼ਿਰ ਖੁਲ੍ਹ ਗਯਾ ਸਾਰੇ ਜ਼ਮਾਨੇ ਪਰ,
ਗ਼ੈਰਤ ਨਾਮ ਹੈ ਜਿਸ ਕਾ ਗਈ ਤੈਮੂਰ ਕੇ ਘਰ ਸੇ।

ਗੱਲ ਕੀ, ਨਾ ਨਿਰੀ ਬੀਰਤਾ ਤੇ ਨਾ ਨਿਰੀ ਅਹਿੰਸਾ ਜੀਵਨ ਨੂੰ ਸਫਲ ਕਰ ਸਕਦੀ ਹੈ, ਜੇ ਸਫਲਤਾ ਕਿਤੇ ਹੈ ਤਾਂ ਇਨ੍ਹਾਂ ਦੋਹਾਂ ਦੇ ਇਕੱਠ ਵਿਚ ਹੀ, ਪਰ ਗੁਰਮਤ ਪ੍ਰਕਾਸ਼ ਤੋਂ ਪਹਿਲੇ ਮਨੁੱਖ ਆਗੂਆਂ ਨੇ ਗੁਣਾਂ ਨੂੰ ਅਲਹਿਦਾ ਵੰਡਣ ਦੀ ਮਰਯਾਦਾ ਚਲਾਈ ਸੀ। ਜਿਹਾ ਕਿ ਸਾਡੇ ਦੇਸ਼ ਵਿਚ ਬ੍ਰਾਹਮਣ ਅਹਿੰਸਾ ਦਾ ਤੇ ਖੱਤ੍ਰੀ ਵੀਰਤਾ ਦਾ ਮੁਦਈ ਸਮਝਿਆ ਜਾਂਦਾ ਸੀ। ਇਸ ਤਰ੍ਹਾਂ ਯੂਨਾਨੀਆਂ ਤੇ ਮਿਸਰੀਆਂ ਦੇ ਸੰਨਿਆਸੀ ਤੇ ਈਸਾਈਆਂ ਦੇ ਬਾਣਪ੍ਰਸਤ ਆਪਣੀ ਆਪਣੀ ਕੌਮ ਦੇ ਸਿਪਾਹੀਆਂ ਦੇ ਹੱਥ ਤਲਵਾਰ ਸੌਂਪ, ਦੁਨੀਆ ਤੋਂ ਦੂਰ ਬੈਠ ਕੇ ਆਪਣੇ ਖ਼ਿਆਲ ਵਿਚ ਅਧਿਆਤਮਕ ਜੀਵਨ ਬਸਰ ਕਰ ਰਹੇ ਸਨ। ਜੈਨ ਅਤੇ ਬੁੱਧ ਮਤ ਨੇ ਤਾਂ ਮਨੁੱਖ-ਮਾਤਰ ਨੂੰ ਭਿਕਸ਼ੂ ਬਣਾਉਣ ਦਾ ਫ਼ੈਸਲਾ ਹੀ ਕਰ ਲਿਆ ਸੀ। ਉਹ ਅਣਸਰਦੇ ਨੂੰ ਮਨੁੱਖੀ ਸੰਤਾਨ ਨੂੰ ਕਾਇਮ ਰੱਖਣ ਅਤੇ ਆਪਣੇ ਮੰਦਿਰਾਂ ਦੀ ਦੌਲਤ ਦੀ ਰਖਵਾਲੀ ਲਈ ਕੁਝ ਘਟੀਆ ਦਰਜਿਆਂ ਦੇ ਭਗਤਾਂ ਨੂੰ ਸਿਪਾਹੀ ਦਾ ਜੀਵਨ ਬਸਰ ਕਰਨ ਦੀ ਕੁਝ ਦੇਰ ਲਈ ਤਾਂ ਆਗਿਆ ਦੇ ਦਿੰਦੇ ਸਨ, ਪਰ ਉਨ੍ਹਾਂ ਨੂੰ ਭੀ ਨਿਰਬਾਣ ਤੇ ਜਿੱਤ ਅਵਸਥਾ ਕੇਵਲ ਤਿਆਗੀ ਤੇ ਭਿਕਸ਼ੂ ਬਣਨ ਨਾਲ ਹੀ ਮਿਲ ਸਕਦੀ ਸੀ। ਇਸਲਾਮ ਮੁੱਢਲੀ ਤਾਲੀਮ ਵਿਚ ਤਾਂ ਭਾਵੇਂ ਦੋ ਹਿੱਸਿਆਂ ਵਿਚ ਨਹੀਂ ਸੀ ਵੰਡਿਆ ਗਿਆ ਪਰ ਇਸਲਾਮ ਦੇ ਮੁੱਢ ਵਿਚ ਕਾਇਮ ਹੋਈ ਅਸਰਾਬ ਸੁਫ਼ਾ[੧] ਦੀ ਜਮਾਤ ਨੇ ਮੁਸਲਮਾਨਾਂ ਨੂੰ ਸਿਪਾਹੀ ਤੇ ਦਰਵੇਸ਼ ਦੋ ਹਿੱਸਿਆਂ ਵਿਚ ਵੰਡ ਦਿੱਤਾ ਸੀ। ਇਹ ਰਿਵਾਜ ਸਮੇਂ ਨਾਲ ਸਹਿਜੇ ਸਹਿਜੇ ਵਧਦਾ ਗਿਆ। ਇਸੇ ਕਾਰਨ ਜਦ ਇਸਲਾਮ ਹਿੰਦੁਸਤਾਨ ਪੁੱਜਾ, ਤਦ ਇਸ ਦੀ ਤਲਵਾਰ ਦਾ ਤੇਜ ਸ਼ਹਾਬੁਦੀਨ ਗੌਰੀ ਦੀ ਤੇ ਰੂਹਾਨੀ ਬਲ ਖ਼੍ਵਾਜਾ ਮੁਈਨੁਦੀਨ ਸਾਹਿਬ ਅਜਮੇਰੀ ਦੀ ਰਾਹੀਂ ਪ੍ਰਗਟ ਕੀਤਾ ਗਿਆ। ਜਿਥੇ ਪ੍ਰਿਥਵੀ ਰਾਜ ਚੌਹਾਨ ਦਾ ਸ਼ਸਤ੍ਰ ਬਲ ਤੋੜ, ਭਾਰਤ ਨੂੰ ਰਾਜਨੀਤਿਕ ਤੌਰ 'ਤੇ ਜ਼ੇਰ ਕਰ, ਉਥੇ ਰਾਜਾਂ ਦੇ ਗੁਰੂ ਜੋਗੀ ਦਾ ਰੂਹਾਨੀ ਬਲ ਚੂਰ ਕਰਨ ਦਾ ਕੰਮ ਖ਼੍ਵਾਜਾ ਸਾਹਿਬ ਦੇ ਹਿੱਸੇ ਵਿਚ ਆਇਆ, ਭਾਗਾਂ ਨਾਲ ਦੋਵੇਂ ਹੀ ਕਾਮਯਾਬ ਹੋਏ। ਗੌਰੀ ਨੇ ਚੌਹਾਨ ਨੂੰ ਚੂਰ ਕਰ ਸੁੱਟਿਆ ਤੇ ਖ਼੍ਵਾਜਾ ਨੇ ਜੋਗੀ ਨੂੰ 'ਖਿਜਰਾਨੇ ਬੀਆਬਾਨੀ' ਬਣਾ ਰਾਜ ਮੰਦਿਰ ਨੂੰ ਮਸਜਿਦ ਵਿਚ ਬਦਲ ਦਿੱਤਾ। ਇਸ ਸਾਰੀ ਮਰਯਾਦਾ ਦਾ ਨਤੀਜਾ ਇਹ ਨਿਕਲਿਆ ਕਿ ਮਨੁੱਖ-ਜੀਵਨ ਕਿਧਰੇ ਤਾਂ ਆਕੜਿਆ ਹੋਇਆ ਤੇ ਅਭਿਆਸੀ ਅਤੇ ਕਿਧਰੇ ਢਹਿੰਦੀਆਂ ਕਲਾਂ ਵਿਚ ਮੁਰਦਾ ਜਿਹਾ ਹੋ ਰਿਹਾ ਸੀ। ਸਾਡੇ ਦੇਸ਼ ਦੀ ਵੰਡ

੧. ਹਜ਼ਰਤ ਮੁਹੰਮਦ ਸਾਹਿਬ ਦੇ ਸਮੇਂ ਇਸਲਾਮ ਦੇ ਅਰੰਭ ਵਿਚ ਹੀ ਮਦੀਨੇ ਆਉਣ 'ਤੇ ਇਹ ਇਕ ਦਰਵੇਸ਼ਾਂ ਦੀ ਜਮਾਤ ਖੜੀ ਹੋ ਗਈ ਸੀ ਜੋ ਕੇਵਲ ਵਿਰਦ ਵਜ਼ੀਫ਼ੇ (ਭਜਨ ਵਿਚ ਹੀ ਮਸਤ ਰਹਿੰਦੀ) ਤੇ ਖ਼ੈਰਾਤ ਦੇ ਟੁਕੜਿਆਂ 'ਤੇ ਜੀਵਨ ਬਿਤਾਂਦੀ ਸੀ।

ਵਿਚ ਤਾਂ ਇਹ ਸੱਭਿਅਤਾ ਏਨੀ ਪਰਪੱਕ ਹੋ ਚੁੱਕੀ ਸੀ, ਜੋ ਬੜੇ ਬੜੇ ਕਵੀਆਂ ਨੇ ਇਸ ਨੂੰ ਜਗਤ ਦੀ ਖ਼ੂਬਸੂਰਤੀ ਸਮਝ ਕੇ ਆਪਣੀ ਰਚਨਾ ਵਿਚ ਇਸਨੂੰ ਬੰਨ੍ਹਣਾ ਸ਼ੁਰੂ ਕਰ ਦਿੱਤਾ। ਚੁਨਾਂਚਿ ਹਿੰਦੀ ਭਾਸ਼ਾ ਦੇ ਸ਼੍ਰੋਮਣੀ ਕਵੀ ਤੁਲਸੀ ਦਾਸ ਨੇ ਕਿਹਾ :

**ਜਨਨੀ ਜਨੇ ਤਾ ਭਗਤ ਜਨ ਕੈ ਦਾਤਾ ਕੈ ਸੂਰ॥**
**ਨਾਹਿ ਤ ਜਨਨੀ ਬਾਂਝ ਰਹਿ ਕਾਹੇ ਗਵਾਵਹਿ ਨੂਰ॥**

ਏਸੇ ਤਰ੍ਹਾਂ ਹੀ ਪ੍ਰਸਿੱਧ ਕਵੀ ਹਿਰਦੇ ਰਾਮ ਜੀ ਨੇ ਕਿਹਾ :

**ਪ੍ਰੇਮ ਸੁ ਨੀਰ ਬਹੇ ਜਸ ਗਾਵਤ, ਨਾਚਤ ਦੇਵ ਚਲੈ ਸਭ ਅੰਗਾ॥**
**ਕੈ ਰਣ ਮਾਹਿ ਭਲੀ ਬਿਧ ਸਿਉ ਖਗ, ਲਹੂ ਸੁ ਘਾਵ ਚਲੇ ਅਰਧੰਗਾ॥**
**ਏ ਦੁਇ ਪੂਤ ਜਨੈ ਜਨਨੀ ਜਗ, ਔਰ ਸਭੇ ਸੁਤ ਕੀਟ ਪਤੰਗਾ॥**
**ਦੀਨ ਕੁ ਠਾਕੁਰ ਸ੍ਵਾਮਿ ਦੂਨੀ ਕਰ, ਸੌਕਰ ਹੋਵ ਰੰਗ ਕੋ ਰੰਗਾ॥**

ਬੱਸ, ਕੋਈ ਤਾਂ ਜੀਵਨ ਨੂੰ ਤਿੰਨ ਹਿੱਸਿਆਂ ਵਿਚ ਤੇ ਕੋਈ ਦੋਂਹ ਵਿਚ ਤਕਸੀਮ ਕਰਦਾ ਰਿਹਾ, ਪਰ ਅਸਲ ਵਿਚ ਇਕੋ ਹੀ ਚੀਜ਼ ਸੀ। ਭਲਾ, ਇਕ ਚੀਜ਼ ਦੇ ਦੋ ਜਾਂ ਤਿੰਨ ਹਿੱਸੇ ਵਿਚ ਵੰਡੇ ਜਾਣ ਨਾਲ, ਉਸਦੀ ਸ਼ੋਭਾ ਤੇ ਸੁੰਦਰਤਾ ਪੂਰੇ ਜੋਬਨ ਵਿਚ ਕਿਸ ਤਰ੍ਹਾਂ ਕਾਇਮ ਰਹਿ ਸਕਦੀ ਸੀ। ਨਤੀਜਾ ਇਹ ਨਿਕਲਿਆ ਕਿ ਭਜਨੀਕ ਸੂਰਮੇ ਤੇ ਸੂਰਮੇ ਭਜਨੀਕ ਨਾ ਰਹੇ। ਆਦਰਸ਼ਕ ਜੀਵਨ ਦੀ ਚਮਕ ਤੇ ਆਭਾ ਇਕ ਪਾਸੇ ਅਧੂਰੀ ਹੀ ਰਹਿ ਗਈ। ਮਜ਼੍ਹਬ ਦੇ ਬੁਨਿਆਦੀ ਖ਼ਿਆਲਾਂ 'ਤੇ ਹੀ ਰਸਮਾਂ ਕਾਇਮ ਹੁੰਦੀਆਂ ਤੇ ਰਸਮਾਂ ਨਾਲ ਹੀ ਕੌਮਾਂ ਦੇ ਜੀਵਨ ਘੜੇ ਜਾਂਦੇ ਹਨ। ਸੋ ਗੁਰਮਤ ਪ੍ਰਕਾਸ਼ ਤੋਂ ਪਹਿਲਾਂ ਕੌਮਾਂ ਦਾ ਕੁਝ ਹਿੱਸਾ, ਨਿਰੇ ਬਲੀ ਸੂਰਮਿਆਂ ਦਾ ਤਿਆਰ ਹੋ ਗਿਆ, ਜੋ ਸਹਿਜੇ ਸਹਿਜੇ ਮਾਰ-ਖ਼ੋਰ ਲੁਟੇਰਿਆਂ ਤੇ ਜਾਬਰ ਸਲਤਨਤਾਂ ਦੇ ਮਾਲਕ ਬਣ ਬੈਠੇ ਤੇ ਦੂਜਾ ਹਿੱਸਾ ਕਾਯਰ, ਕਮਜ਼ੋਰ ਤੇ ਬੁਜ਼ਦਿਲ ਹੋ ਜਾਣ ਕਰਕੇ ਸਦਾ ਲਈ ਮਹਿਕੂਮ ਤੇ ਗ਼ੁਲਾਮ ਹੋ ਗਿਆ। ਜਾਬਰ ਦੀ ਤਲਵਾਰ ਤੇ ਕਾਯਰ ਦੀ ਚੀਖ਼-ਪੁਕਾਰ ਨੇ ਮਿਲ ਕੇ ਸੰਸਾਰ ਦੇ ਸੁੰਦਰ ਸੁਹਾਵਣੇ ਬਾਗ਼ ਨੂੰ ਬਿਕਰਾਲ ਜ਼ਿਬਾਹਖ਼ਾਨੇ ਵਿਚ ਤਬਦੀਲ ਕਰ ਦਿੱਤਾ, ਜਿਸ ਵਿਚ ਕੁਝ ਛੁਰੀ ਤੋਂ ਕੂੜ ਰਹੇ ਤੇ ਕੁਝ ਬਿਸਮਿਲ ਹੋ ਤੜਪ ਰਹੇ ਸਨ।

ਦੁਨੀਆ ਦੀ ਇਹ ਦੀਨ-ਦਸ਼ਾ ਦੇਖ ਕੇ ਮਾਲਕ ਨੂੰ ਮਿਹਰ ਆਈ, ਉਸ ਨੇ ਗੁਰਮਤਿ ਦਾ ਪ੍ਰਕਾਸ਼ ਕੀਤਾ ਤੇ ਪ੍ਰਕਾਸ਼ ਦੀ ਸ਼ਮ੍ਹਾਂ ਨੂੰ ਹੱਥ ਵਿਚ ਫੜ, ਪ੍ਰਕਾਸ਼ ਕਰਨ ਵਾਲੇ ਜਗਤ-ਗੁਰੂ ਨੇ ਮਨੁੱਖਤਾ ਦੇ ਦੋਹਾਂ ਗੁਣਾਂ ਨੂੰ ਇਕੱਠਿਆਂ ਕਰ ਕੇ ਮੁਕੰਮਲ ਚੱਲਣ ਵਾਲਾ ਇਨਸਾਨ ਬਣਾਉਣ ਦੀ ਤਿਆਰੀ ਕੀਤੀ।

ਕੁਦਰਤ ਦਾ ਇਹ ਕਾਇਦਾ ਉਤਪਤੀ ਦੇ ਹਰ ਅੰਗ ਵਿਚ ਕੰਮ ਕਰਦਾ ਦਿਸ ਆਉਂਦਾ ਹੈ ਕਿ ਪਹਿਲਾਂ ਹਰ ਚੀਜ਼ ਵਿਚ ਸੂਖਮਤਾ ਪੈਦਾ ਕੀਤੀ ਜਾਂਦੀ ਹੈ ਤੇ ਫਿਰ ਉਹਦੀ ਰਖਿਆ ਲਈ ਅਸਥੂਲਤਾ ਦੀ ਵਾੜ ਉਹਦੇ ਗਿਰਦ ਕੀਤੀ ਜਾਂਦੀ ਹੈ। ਜਗਤ-ਗੁਰੂ ਜੀ ਨੇ ਭੀ ਮੁਕੰਮਲ ਮਨੁੱਖ ਬਣਾਨ ਸਮੇਂ ਇਹੋ ਤਰੀਕਾ ਵਰਤਿਆ। ਕੰਮ ਲੰਬਾ ਸੀ, ਜਿਸ ਕਰਕੇ ਜਗਤ-ਮਰਯਾਦਾ ਅਨੁਸਾਰ ਕਾਇਮ ਹੋਈ ਇਕ ਉਮਰ ਇਸ ਦੇ ਸਿਰੇ ਚਾੜ੍ਹਨ ਲਈ ਕਾਫ਼ੀ ਨਹੀਂ ਸੀ, ਸੋ ਆਪ ਨੇ ਦਸ ਜਾਮੇਂ ਧਾਰੇ ਤੇ ਪਹਿਲੇ ਪੰਜਾਂ ਵਿਚ ਸੇਲੀ ਰਾਹੀਂ ਸੀਤਲਤਾ ਤੇ ਦੂਜੀ ਰਾਹੀਂ ਤੇਜ ਇਹਦੇ ਵਿਚ ਭਰਿਆ, ਹੁਣ ਇਹ ਸੰਤ

ਸਿਪਾਹੀ ਸੀ। ਜਦ ਸਹੀ ਪੂਰਨ ਮਨੁੱਖ ਤਿਆਰ ਹੋ ਗਿਆ ਤਾਂ ਆਪ ਨੇ ਇਸ ਦਾ ਨਾਮ ਖ਼ਾਲਸਾ ਰਖਿਆ ਤੇ ਅਨੰਦਪੁਰ ਸਾਹਿਬ ਦੇ ਉੱਚੇ ਟਿੱਲੇ 'ਤੇ ਹਜ਼ਾਰਾਂ ਮਨੁੱਖਾਂ ਦੇ ਇਕੱਠ ਵਿਚ ਜੀਵਨ ਦੀ ਨਵੀਂ ਤਿਆਰ ਹੋਈ ਤਸਵੀਰ ਤੋਂ ਪਰਦਾ ਉਠਾ ਕੇ ਇਸ ਨੂੰ ਪ੍ਰਗਟ ਕੀਤਾ। ਜਾਂ ਦਰਸ਼ਕਾਂ ਨੇ ਇਸ ਜ਼ਾਹਰਾ ਰੂਪ ਨੂੰ ਤੱਕਿਆ ਤਾਂ ਉਹ ਇਕ ਲੰਬੇ ਚੌੜੇ ਮੱਥੇ, ਤੇਜ ਨੇਤ੍ਰ, ਨੂਰਾਨੀ ਦਾੜ੍ਹੇ ਤੇ ਕੁੰਡਲੀਆਂ ਮੁੱਛਾਂ ਵਾਲਾ ਖੜਗਧਾਰੀ ਜਵਾਨ ਸੀ। ਉਸ ਦੇ ਬੁੱਲ੍ਹ ਫਰਕ ਰਹੇ ਸਨ, ਉਸ ਦੀਆਂ ਭਵਾਂ ਤਣੀਆਂ ਹੋਈਆਂ ਸਨ, ਭਾਰਤ ਦੀ ਭੈ-ਭੀਤ ਹੋਈ ਜਨਤਾ ਨੇ ਜਦੋਂ ਉਸ ਨੂੰ ਤੱਕਿਆ ਤਾਂ ਸਹਿਮ ਗਈ। ਜਗਤ-ਗੁਰੂ ਜੀ ਨੇ ਧਰਾਸ ਦੇਂਦਿਆਂ ਹੋਇਆਂ ਕਿਹਾ—ਡਰ ਨਾ, ਭੈ ਨਾ ਖਾਹ :

**ਦੀਸਿ ਆਵਤ ਹੈ ਬਹੁਤੁ ਭੀਹਾਲਾ॥**
**ਸਗਲ ਚਰਨ ਕੀ ਇਹੁ ਮਨੁ ਰਾਲਾ॥੩॥** *—ਆਸਾ ਮ: ੫, ਪੰਨਾ ੩੮੪*

ਇਹ ਮਨੁੱਖ ਹੈ। ਸਾਰੇ ਗੁਣਾਂ ਦਾ ਇਕੱਠ, ਸਾਰੀ ਸੁੰਦਰਤਾ ਦਾ ਪੁਤਲਾ, ਆਦਰਸ਼ ਜੀਵਨ ਦਾ ਮਾਲਕ 'ਖ਼ਾਲਸਾ' ਹੈ। ਇਸ ਵਿਚ ਮੈਂ ਅਕਾਲ ਆਗਿਆ ਨਾਲ ਸਾਰੇ ਦੈਵੀ ਗੁਣ ਭਰੇ ਹਨ। ਹੁਣ ਮਾਲਾ ਤੇ ਤਲਵਾਰ ਇਕੱਠੇ ਰਹਿਣਗੇ, ਬੀਰਤਾ ਤੇ ਅਹਿੰਸਾ ਮਿਲ ਬਹਿਣਗੀਆਂ, ਸਿਮਰਨ ਤੇ ਸਿਪਾਹੀਗਿਰੀ ਇਕ ਥਾਂ ਟਿਕਣਗੀਆਂ, ਖ਼ਾਲਸਾ ਆਪ ਹੀ ਰਿਸ਼ੀ ਬਣ ਯਗ ਰਚਾਵੇਗਾ ਤੇ ਆਪ ਹੀ ਰਾਜ-ਪੁੱਤਰ-ਰੂਪ ਹੋ ਦੈਂਤਾਂ ਕੋਲੋਂ ਉਸ ਦੀ ਰਖਿਆ ਕਰੇਗਾ। ਇਹ ਗੌਰੀ ਤੇ ਅਜਮੇਰੀ ਖ਼੍ਵਾਜਾ ਦੇ ਗੁਣ ਇਕੱਲਾ ਹੀ ਰਖੇਗਾ। ਇਸ ਦਾ ਇਕੋ ਕਪੂਰ ਸਿੰਘ ਇਕ ਹੱਥ ਤਲਵਾਰ ਤੇ ਦੂਜੇ ਹੱਥ ਅੰਮ੍ਰਿਤ ਦਾ ਬਾਟਾ ਲਈ ਮੈਦਾਨ ਵਿਚ ਆਵੇਗਾ, ਕਲਾਂ ਸਦਾ ਚੜ੍ਹਦੀਆਂ ਰਹਿਣਗੀਆਂ। ਦਰਸ਼ਨ, ਬਹਾਦਰ ਤੇ ਬਲੀ ਸੂਰਮੇ ਦਾ ਦਿਸ ਆਵੇਗਾ, ਪਰ ਅੰਦਰ ਪਿਆਰ ਨਾਲ ਡੁਲ੍ਹ ਡੁਲ੍ਹ ਕਰਦਾ ਹੋਵੇਗਾ।

ਸਾਡੇ ਦੇਸ਼ ਦੀ ਇਕ ਪੁਰਾਣਿਕ ਕਥਾ ਹੈ ਕਿ ਕਿਸੇ ਪਿਛਲੇ ਯੁਗ ਵਿਚ ਰਾਕਸ਼ਾਂ ਦਾ ਨਾਸ਼ ਕਰਨ ਹਿਤ ਆਬੂ ਪਹਾੜ 'ਤੇ ਯਗ ਕੀਤਾ ਗਿਆ ਤੇ ਕੁੰਡ ਵਿਚੋਂ ਚਾਰ ਪਰਤਾਪੀ ਪੁਰਖ ਪ੍ਰਗਟ ਹੋਏ, ਜਿਨ੍ਹਾਂ ਦੇ ਨਾਮ ਪਰਮਾਰ, ਚੌਹਾਨ, ਸੋਲੰਕ ਅਤੇ ਪ੍ਰਹਾਰ ਰਖੇ ਗਏ। ਇਨ੍ਹਾਂ ਤੋਂ ਰਾਜਪੂਤਾਂ ਦੇ ਚਾਰ ਵੰਸ ਚੱਲੇ। ਅਗਨ ਕੁੰਡ ਵਿਚੋਂ ਪ੍ਰਗਟ ਹੋਣ ਕਰਕੇ ਇਨ੍ਹਾਂ ਦੀ ਸੰਤਾਨ ਨੂੰ ਅਗਨੀ ਕੁਲ ਛੱਤਰੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਹੀ ਜਗਤ-ਗੁਰੂ ਜੀ ਨੇ ਖ਼ਾਲਸੇ ਨੂੰ ਖੰਡੇ ਵਿਚੋਂ ਖੜਾ ਕੀਤਾ, ਜੋ ਪੁਰਾਣਿਕ ਕਥਾ ਵਾਂਗ ਹੀ ਖ਼ਾਲਸਾ ਖੰਡਾ ਕੁਲ ਛੱਤਰੀ ਹੋਇਆ। ਆਬੂ ਵਾਲੇ ਹਵਨ ਕੁੰਡ ਦੀ ਅਗਨੀ ਤਾਂ ਚਾਰ ਵੀਰ ਪੈਦਾ ਕਰ ਕੇ ਬੁਝ ਗਈ, ਪਰ ਖੰਡਾ ਜੁਗੋ ਜੁਗ ਅਟੱਲ ਹੈ, ਚਲਦਾ ਰਹੇਗਾ ਤੇ ਖ਼ਾਲਸਾ ਪ੍ਰਗਟ ਹੁੰਦਾ ਰਹੇਗਾ।

ਇਸ ਤੇਜ ਤੇ ਸ਼ਾਂਤ-ਭਰੇ ਪੂਰਨ ਮਨੁੱਖ ਦਾ ਕਰਤਵ ਭੀ ਪੂਰਨ ਹੀ ਕਾਇਮ ਕੀਤਾ ਗਿਆ। ਉਹ ਜਗਤ-ਸੇਵਾ ਦੇ ਰੂਪ ਵਿਚ ਦੇਗ ਚਲਾਵੇ ਤੇ ਜੇ ਕੋਈ ਅਭਿਮਾਨੀ ਦੇਗ਼ ਚਲਣ ਦੀ ਪਾਵਨ ਰੀਤ ਦੇ ਰਾਹ ਵਿਚ ਰੋਕ ਪਾਉਣ ਲੱਗੇ ਤਾਂ ਉਸਨੂੰ ਹਟਾਉਣ ਲਈ ਤੇਗ਼ ਵੀ ਕਰਾਰੀ ਚਲਾਏ :

**ਦੇਗ ਤੇਗ ਜਗ ਮੈ ਦੋਊ ਚਲੈ, ਰਾਖ ਆਪ ਮੁਹਿ ਔਰ ਨ ਦਲੈ॥**

*—ਕ੍ਰਿਸ਼ਨਾਵਤਾਰ, ਪਾ: ੧੦*

ਇਸ ਦੇ ਤਨ 'ਤੇ ਤਲਵਾਰ ਸਜਾਈ ਹੈ। ਤਨ ਮਨ ਦੀ ਨਿਮ੍ਰਤਾ-ਭਰੀ ਸੇਵਾ ਨਾਲ ਭਰਪੂਰ ਕੀਤਾ ਹੈ, ਤਨ ਮਨ ਦੇ ਮਗਰ ਚਲੇਗਾ, ਸ਼ੁਭ ਕਰਮ ਕਰੇਗਾ ਤੇ ਜੋ ਭੀ ਜਰਵਾਨਾ ਇਸ ਸ਼ੁਭ ਕਿਰਤ ਵਿਚ ਵਿਘਨਕਾਰੀ ਹੋਵੇਗਾ, ਉਸ ਨੂੰ ਤਲਵਾਰ ਦੇ ਤਾਣ ਨਾਲ ਪਰ੍ਹੇ ਹਟਾਂਦਾ ਹੋਇਆ ਜਗਤ ਵਿਚ ਸ਼ਾਂਤੀ ਵਰਤਾਏਗਾ। ਇਸ ਨੂੰ ਦਰਗਾਹੋਂ ਅਭੈ ਪਦ ਦਾਨ ਮਿਲਿਆ ਹੈ, ਕਿਉਂ ਜੁ ਨਿਰਭੈ ਦਾ ਪੁਜਾਰੀ ਸੀ। ਨਿਰਵੈਰ ਅੱਗੇ ਸਿਰ ਨਿਵਾਉਣ ਕਰਕੇ ਆਪ ਤਾਂ ਨਿਰਵੈਰ ਹੀ ਰਹੇਗਾ, ਪਰ ਜਾਬਰਾਂ ਨਾਲ ਨਿਰਭੈ ਹੋ ਵਰਤੇਗਾ। ਇਸ ਦੇ ਕਰਤਵ ਦਾ ਸਰੂਪ ਇਹ ਹੈ:

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ॥**
**ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਆਪਨੀ ਜੀਤ ਕਰੋ॥**
**ਅਰੁ ਸਿਖਹੋਂ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋ॥**
**ਜਬ ਆਵ ਕੀ ਅਉਧ ਨਿਧਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋ॥੨੩੧॥**
*—ਚੰਡੀ ਚਰਿਤਰ, ਉਕਤਿ ਬਿ:, ਪਾਤਿਸ਼ਾਹੀ ੧੦*

ਜਗਤ-ਗੁਰੂ ਜੀ ਦੀ ਘਾਲ ਥਾਇ ਪਈ, ਖ਼ਾਲਸਾ ਜਿਹੋ ਜਿਹਾ ਮਨ 'ਚ ਚਿਤਵਿਆ ਸੀ, ਤਿਆਰ ਹੋ ਗਿਆ ਅਤੇ ਉਸ ਨੇ ਜਗਤ-ਸੇਵਾ ਹਿਤ ਦੇਗ ਸ਼ੁਰੂ ਕੀਤੀ। ਇਹ ਦੇਗ ਮਨੁੱਖ ਦੀ ਸਰੀਰਕ, ਮਾਨਸਿਕ ਅਤੇ ਆਤਮਕ ਭੁੱਖ ਮਿਟਾਂਦੀ ਸੀ, ਇਹ ਅੱਠੇ ਪਹਿਰ ਜਾਰੀ ਰਹਿੰਦੀ, ਇਸ ਤੋਂ ਊਚ-ਨੀਚ ਤੇ ਰਾਜਾ ਰੰਕ ਨੂੰ ਇਕੋ ਜਿਹਾ ਲਾਭ ਪਹੁੰਚਦਾ। ਇਸ ਦੀ ਪੰਗਤ ਵਿਚ ਹੀ ਬ੍ਰਾਹਮਣ ਨੂੰ ਸ਼ੂਦਰ ਨਾਲ ਤੇ ਭਾਰਤਪਤੀ ਅਕਬਰ ਵਰਗੇ ਸ਼ਹਿਨਸ਼ਾਹ ਨੂੰ ਗ਼ਰੀਬ ਟੱਪਰੀਵਾਸ ਤੇ ਭਿਖਾਰੀਆਂ ਨਾਲ ਇਕੱਠਿਆਂ ਬਹਿ ਕੇ ਖਾਣਾ ਪੈਂਦਾ ਸੀ। ਇਸ ਦੇਗ ਦੀ ਤਾਰੀਫ ਇਉਂ ਹੈ:

**ਜੈਸੇ ਘਨ ਬਰਸੇ ਤੇ ਸਰਸੇ ਸ੍ਰਿਸਟ ਸਾਰੀ,**
**ਰਾਣਾ ਰੰਕ ਸਭਹੂ ਕੀ ਧਰਤੀ ਸੁਹਾਤ ਹੈ।**
**ਐਸੇ ਦੇਗ ਖ਼ਾਲਸਾ ਕੀ ਜਬੀ ਚਲੀ ਜਗ ਮਾਹਿ,**
**ਭੂਖੇ ਦੀਨ ਦੁਖੀ ਸਭਹੂੰ ਕੋ ਵਰੋਸਾਤ ਹੈ।**

ਜਗਤ-ਗੁਰੂ ਦਾ ਸਜਾਇਆ ਹੋਇਆ, ਪੂਰਨ ਕਲਾਧਾਰੀ ਮਨੁੱਖ, ਅਕਾਲ ਦਾ ਪੁਜਾਰੀ ਅਕਾਲੀ, ਸੋ ਅਮਰ ਹੋਇਆ।

ਜਗਤ ਦੀਆਂ ਹੋਰ ਉੱਚੀਆਂ ਰੂਹਾਨੀ ਰਮਜ਼ਾਂ ਵਾਂਗ ਹੀ, ਦੂਰੋਂ ਖਲੋ ਕੇ ਓਪਰੇ ਦੇਖਣ ਵਾਲਿਆਂ ਨੂੰ ਭੀ ਇਸ ਰਮਜ਼ ਦਾ ਪਤਾ ਨਹੀਂ ਲੱਗ ਸਕਿਆ। ਕਈਆਂ ਨੇ ਤਾਂ ਇਹ ਖ਼ਿਆਲ ਕੀਤਾ ਕਿ ਸਕਾਚ, ਬੋਰ, ਕਾਜਕ, ਤੁਰਕ, ਮੁਗ਼ਲ, ਪਠਾਣ, ਰਾਜਪੂਤ, ਮਰਹੱਟੇ ਤੇ ਗੋਰਖੇ ਵਾਂਗ ਹੀ ਖ਼ਾਲਸਾ ਭੀ ਇਕ ਬੀਰ ਜਾਤੀ ਹੈ। ਪਰ ਇਹ ਭੁਲੇਖਾ ਸੀ। ਉਪਰ ਦਿੱਤੀਆਂ ਜਾਤੀਆਂ ਦੇ ਮਨੁੱਖ ਤਲਵਾਰੀਆ ਕੁਲ ਦੇ ਹੋਣ ਕਰਕੇ ਜਨਮ ਤੋਂ ਹੀ ਤੇਗ਼ ਦੇ ਧਨੀ ਸਨ, ਉਨ੍ਹਾਂ ਵਿਚ ਇਹ ਗੁਣ ਕਿਸੇ ਖ਼ਾਸ ਸੰਗਤ ਜਾਂ ਸਿਖਿਆ ਦਾ ਫਲ ਨਹੀਂ ਸੀ। ਇਹੀ ਕਾਰਨ ਸੀ ਕਿ ਉਨ੍ਹਾਂ ਦੀ ਮਜ਼ਬੀ ਸਾਂਝ ਰੱਖਣ ਵਾਲੇ ਉਨ੍ਹਾਂ ਦੇ ਹੋਰ ਭਰਾ ਉਨ੍ਹਾਂ ਵਾਂਗ ਬੀਰ ਨਹੀਂ ਸਨ। ਸਕਾਚ ਤੇ ਬੋਰ ਦੀ ਬੀਰਤਾ ਇਸ ਕਰਕੇ ਨਹੀਂ ਸੀ ਕਿ ਉਹ ਈਸਾਈ ਸੀ, ਕਿਉਂ ਜੁ ਕਈ ਹੋਰ ਈਸਾਈ ਅਖਵਾਉਣ

ਵਾਲੀਆਂ ਸ਼੍ਰੇਣੀਆਂ, ਤਲਵਾਰ ਦੇ ਨਾਮ ਤੋਂ ਕੰਬਦੀਆਂ ਸਨ। ਤੁਰਕ, ਮੁਗ਼ਲ ਤੇ ਪਠਾਣ ਮੁਸਲਮ ਹੋਣ ਕਰਕੇ ਮੈਦਾਨ ਦੇ ਮਰਦ ਨਹੀਂ ਸਨ, ਕਿਉਂ ਜੁ ਉਨ੍ਹਾਂ ਦੀਆਂ ਬਣਾਈਆਂ ਹੋਈਆਂ ਮਸੀਤਾਂ ਵਿਚ ਹੀ ਨਵੇਂ ਬਣੇ ਹੋਏ ਜੁਲਾਹੇ, ਖੋਜੇ ਤੇ ਮੋਚੀ, ਸੰਸਾਰ ਦੀਆਂ ਡਰਾਕਲ ਸ਼੍ਰੇਣੀਆਂ ਵਾਂਗ ਹੀ ਰਹੇ। ਇਸੇ ਤਰ੍ਹਾਂ ਹੀ ਰਾਜਪੂਤ, ਮਰਹੱਟੇ ਤੇ ਗੋਰਖੇ ਦੇ ਬੀਰਤਾ-ਗੁਣ ਹਰ ਇਕ ਹਿੰਦੂ ਵਿਚ ਦਿਸ ਨਹੀਂ ਆਉਂਦੇ, ਪਰ ਖ਼ਾਲਸੇ ਵਿਚ ਇਹ ਗੱਲ ਨਹੀਂ ਸੀ, ਖ਼ਾਲਸਾ ਜੰਮਿਆ ਨਹੀਂ ਸੀ, ਤਿਆਰ ਕੀਤਾ ਗਿਆ ਸੀ, ਜਿਸ ਕਰਕੇ ਉਹਦੀ ਬੀਰਤਾ ਕਿਸੇ ਖ਼ਾਸ ਜਾਤੀ ਵਿਚ ਜਨਮ ਲੈਣ ਦੀ ਮੁਹਤਾਜ ਨਹੀਂ ਸੀ, ਸਿਰਫ਼ ਪਾਹੁਲ ਲੈਣ ਦੀ ਮੁਹਤਾਜ ਸੀ :

**ਜਾਤ ਨਹੀਂ ਪਾਤ ਨਹੀਂ ਪੂਛਤ ਨ ਨੀਚ ਊਚ,**
**ਦਾਤਾ ਨਾ ਭਿਖਾਰੀ ਨਾਹੀਂ ਜਾਨੀ ਛੂਤ ਛਾਤ ਹੈ।**
**ਸੁਨਤ ਕਬੀਰ ਕਹਾ ਦੇਵਨ ਕੀ ਸਭਾ ਹੂ ਮੇਂ,**
**ਮੇਰੋ ਭੀ ਭੰਡਾਰ ਇਸੇ ਦੇਖ ਕੇ ਲਜਾਤ ਹੈ।**

ਪ੍ਰੀਤ ਰੀਤ ਦੀ ਇਹ ਵਰਤੋਂ ਹੋਰ ਜਗਤ ਨੂੰ ਤਾਂ ਡਾਢੀ ਭਾਈ, ਪਰ ਅਭਿਮਾਨੀ ਪ੍ਰੋਹਤਾਂ, ਮਾਨੀ ਮੁਲਾਣਿਆਂ ਤੇ ਹੈਂਕੜੀ ਜਰਵਾਣਿਆਂ ਨੂੰ ਨਾ ਸੁਖਾਈ, ਉਹ ਇਸ ਨੂੰ ਰੋਕਣ 'ਤੇ ਤੁੱਲ ਪਏ। ਹੁਣ ਪੁਰਾਣੀ ਰੀਤ ਤਾਂ ਹੈ ਨਹੀਂ ਸੀ ਕਿ ਦੇਗ ਦਾ ਸੇਵਕ ਆਪਣੀ ਰਖਿਆ ਲਈ ਕਿਸੇ ਤਲਵਾਰੀਏ ਦੀ ਜਾ ਮਿੰਨਤ ਕਰਦਾ, ਉਸਦੇ ਤਾਂ ਆਪਣੇ ਗਾਤਰੇ ਕਿਰਪਾਨ ਸੀ, ਉਸ ਨੇ ਇਕ ਵਾਰਾਂ ਲਾਹੌਰ ਤੱਤੀ ਲੋਹ 'ਤੇ ਬੈਠ ਤੇ ਦੂਜੀ ਵਾਰਾਂ ਦਿੱਲੀ ਚਾਂਦਨੀ ਚੌਂਕ ਵਿਚ ਸੀਸ ਦੇ, ਜਰਵਾਣੇ ਨੂੰ ਜਬਰ ਤੋਂ ਟਲ ਜਾਣ ਲਈ ਅਪੀਲ ਕੀਤੀ, ਪਰ ਉਹ ਕਦੋਂ ਟਲਦਾ ਸੀ, ਓੜਕ ਖ਼ਾਲਸੇ ਦੀ ਤਲਵਾਰ ਭੀ ਮਿਆਨੋਂ ਬਾਹਰ ਨਿਕਲੀ ਤੇ ਅਜਿਹੀ ਨਿਕਲੀ ਕਿ ਜਿਸ ਨੂੰ ਤੱਕ ਕੇ ਕਵੀ ਕੰਬ ਉਠਿਆ :

**ਭਾਰੀ ਹਲਚਲ ਬ੍ਰਹਿਮੰਡ ਮੇਂ ਅਖੰਡ ਹੋਤ,**
**ਰੁਦ੍ਰ ਕੇ ਗਲੇ ਤੇ ਮਾਲ ਮੁੰਡ ਕੀ ਖਸਕ ਜਾਤ।**
**ਧਕਾ ਧੁਕ ਧਰਣੀ ਧਕੇਲੀ ਧਸਕ ਜਾਤ,**
**ਸ਼ੇਸ਼ ਕੇ ਸਹੰਸਰ ਫਨ ਮਰਕ ਮਸਕ ਜਾਤ।**
**ਛਿਨ ਮਾਹਿ ਸਤਰੁਨ ਕੀ ਛੂਹਨੀ ਛਨਕਛਾਰ,**
**ਮਰ ਕੇ ਸਿਖਰ ਪਰ ਦੇਵਤਾ ਸਸਕ ਜਾਤ।**
**ਇਹ ਹੈ ਜੋ ਖ਼ਾਲਸਾ ਕੇ ਮਿਆਨ ਤੇ ਉਛਲ ਕਰ,**
**ਨੇਸੁਕ ਨਿਸੁਕ ਸ਼ਮਸ਼ੀਰ ਜੋ ਲਿਸ਼ਕ ਜਾਤ।**

ਦੇਗ ਤੇਗ਼ ਦਾ ਧਨੀ ਖ਼ਾਲਸਾ ਕਿਸੇ ਪੁਰਾਣਿਕ ਡਰਾਮੇ ਦੇ ਪਲਾਟ ਦਾ ਖ਼ਿਆਲੀ ਸੂਰਮਾ ਤਾਂ ਹੈਸੀ ਨਹੀਂ, ਜੋ ਇਕ ਵਾਰਾਂ ਆਪਣਾ ਚਮਤਕਾਰ ਦਿਖਾ ਗ਼ਾਇਬ ਹੋ ਜਾਂਦਾ। ਨਾ ਹੀ ਉਹ ਕਿਸੇ ਵਕਤੀ ਵਿਹਾਰ ਲਈ ਚਲਾਈ ਗਈ ਤਹਿਰੀਕ ਦਾ ਨਤੀਜਾ ਸੀ, ਜੋ ਵਕਤ ਲੰਘ ਜਾਣ 'ਤੇ ਆਪਣੇ ਆਪ ਹੀ ਮੁੱਕ ਜਾਂਦਾ; ਉਹ ਤਾਂ ਸੀ, ਸ੍ਰਿਸ਼ਟੀ ਦੇ ਕਰਤਾ ਪੁਰਖ ਦੀ ਆਗਿਆ, ਤਾਂ ਜਨਮ ਭਾਵੇਂ ਕਿਸੇ ਜਾਤੀ ਵਿਚੋਂ ਭੀ ਕਿਉਂ ਨਾ ਹੋਵੇ, ਜਿਸ ਨੇ ਖੰਡੇ ਦੀ ਪਾਹੁਲ ਲਈ, ਉਹ ਖ਼ਾਲਸਾ ਹੋ ਗਿਆ। ਵੀਰਤਾ ਉਸ

ਦੀ ਵਿਰਾਸਤ ਬਣ ਗਈ। ਇਤਿਹਾਸ ਵਿਚ ਇਹੋ ਜਿਹੇ ਬੇਅੰਤ ਪ੍ਰਮਾਣ ਆਉਂਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਭਾਰਤ ਦੀਆਂ, ਪੁਰਾਣੇ ਸਮਾਜਿਕ ਪ੍ਰਬੰਧ ਅਨੁਸਾਰ ਕਾਇਮ ਹੋਈਆਂ ਨਿਮਾਣੀਆਂ ਤੋਂ ਨਿਮਾਣੀਆਂ ਜਾਤੀਆਂ ਵਿਚੋਂ ਭੀ ਜੋ ਸਿੰਘ ਸਜ ਗਏ, ਉਹ ਅਦੁੱਤੀ ਯੋਧਿਆਂ ਦੀ ਪਹਿਲੀ ਕਤਾਰ ਵਿਚ ਆਣ ਖਲੋਤੇ। ਆਓ ਇਕ ਦਾ ਦਰਸ਼ਨ ਕਰੀਏ। ਸਿੰਘ ਨੂੰ ਆਮ ਤੌਰ 'ਤੇ ਸਵਾ ਲੱਖੀ ਕਿਹਾ ਜਾਂਦਾ ਹੈ, ਜਿਸ ਦਾ ਮਤਲਬ ਇਹ ਹੈ ਕਿ ਜੇ ਕਿਤੇ ਸਵਾ ਲੱਖ ਵਿਰੋਧੀ ਦਲ ਦਾ ਵੀ ਮੁਕਾਬਲਾ ਪੈ ਜਾਵੇ ਤਾਂ ਸਿੰਘ ਇਕੱਲਾ ਹੋਣ 'ਤੇ ਭੀ ਦਿਲ ਨਹੀਂ ਛੱਡਦਾ ਤੇ ਡਟ ਕੇ ਮੁਕਾਬਲਾ ਕਰਦਾ ਹੈ। ਪਰ ਇਕ ਸਿੰਘ ਦਾ ਜ਼ਿਕਰ ਇਤਿਹਾਸ ਵਿਚ ਆਇਆ ਹੈ ਕਿ ਉਸ ਨੂੰ ਦਸ ਲੱਖ ਦਾ ਮੁਕਾਬਲਾ ਕਰਨਾ ਪਿਆ ਤੇ ਉਸ ਨੇ ਖ਼ਾਲਸੇ ਦੀ ਰਿਵਾਇਤ ਅਨੁਸਾਰ ਪੂਰੀ ਬੀਰ ਕਿਰਿਆ ਕਰ ਵਿਖਾਈ। ਇਹ ਸਿੰਘ ਜਨਮ ਕਰਕੇ ਪੁਰਾਣੇ ਰਿਵਾਜ ਅਨੁਸਾਰ ਉਸ ਜਾਤੀ ਵਿਚੋਂ ਸੀ, ਜਿਸ ਨੂੰ ਬ੍ਰਾਹਮਣ ਦੇ ਬੇ-ਦਰਦ ਨਜ਼ਾਮ ਨੇ ਬੁਰੀ ਤਰ੍ਹਾਂ ਪੈਰਾਂ ਹੇਠਾਂ ਮਸਲ ਛੱਡਿਆ ਸੀ, ਜਿਸ ਦਾ ਦਰਦ-ਭਰਿਆ ਜ਼ਿਕਰ ਭਗਤ ਰਵਿਦਾਸ ਇਉਂ ਕਰਦੇ ਹਨ :

**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥**

*—ਮਾਰੂ ਭਗਤ ਰਵਿਦਾਸ, ਪੰਨਾ ੧੧੦੬*

ਪਰ ਇਸ ਭਗਵਾਨ ਨੂੰ ਸਿਖ ਸੰਗਤ ਪ੍ਰਾਪਤ ਹੋਈ, ਇਸ ਖੰਡੇ ਦੀ ਪਾਹੁਲ ਲਈ ਤੇ ਖ਼ਾਲਸਾ ਹੋ ਗਿਆ। ਚਮਕੌਰ ਸਾਹਿਬ ਦੀ ਅਦੁੱਤੀ ਬੀਰ-ਕਿਰਿਆ ਸਮੇਂ ਇਹ ਭੀ ਉਨਤਾਲੀਆਂ ਨਾਲ ਚਾਲ੍ਹੀਵਾਂ ਸੀ ਤੇ ਇਨ੍ਹਾਂ ਨੂੰ ਦਸ ਲੱਖ ਦੁਸ਼ਮਣਾਂ ਨੇ ਘੇਰਾ ਪਾਇਆ ਹੋਇਆ ਸੀ ਤੇ ਇਹ ਕਈ ਡੰਗਾਂ ਦੇ ਭੁੱਖੇ ਭੀ ਸਨ।

**ਗੁਰਸਨਾਹ ਚਿ ਕਾਰੇ ਕੁਨਦ ਚਿਹਲ ਨਰ।**
**ਕਿ ਦਹ ਲਕ ਬਰਾਯਦ ਬਰੋ ਬੇ-ਖ਼ਬਰ।** *—ਜ਼ਫ਼ਰਨਾਮਾ, ਪਾਤਿਸ਼ਾਹੀ ੧੦*

ਦਿਨ ਭਰ ਸੂਰਮੇਂ ਪੰਜਾਂ ਪੰਜਾਂ ਦਾ ਜਥਾ ਬੰਨ੍ਹ ਕੇ ਰਣ ਮੰਡਦੇ ਤੇ ਸ਼ਹੀਦੀਆਂ ਪਾਉਂਦੇ ਰਹੇ। ਦਿਨ ਛੁਪੇ ਤੇ ਯੁਧ ਰੁਕਿਆ। ਬਾਕੀ ਦਿਆਂ ਵਿਚੋਂ ਪੰਜਾਂ ਨੇ ਸੈਨਾਪਤੀ ਨੂੰ ਪੰਥ-ਗੁਰੂ ਹੋਣ ਦੀ ਹੈਸੀਅਤ ਵਿਚ ਹੁਕਮ ਦਿੱਤਾ ਕਿ ਉਹ ਕਿਲ੍ਹੇ 'ਚੋਂ ਨਿਕਲ ਜਾਏ ਤੇ ਇਸ ਯੁਧ ਨੀਤੀ ਦੀ ਪੂਰਤੀ ਲਈ ਚਾਰ ਹੋਰ ਭੀ ਚਵ੍ਹਾਂ ਪਾਸਿਆਂ ਨੂੰ, ਗੜ੍ਹੀ ਤੋਂ ਨਿਕਲਣੇ ਜ਼ਰੂਰੀ ਸਨ। ਹੁਣ ਸਵਾਲ ਇਹ ਹੋਇਆ ਕਿ ਰਹਿੰਦਿਆਂ ਵਿਚੋਂ ਕਈਆਂ ਦੇ ਸ਼ਹੀਦ ਹੋ ਜਾਣ ਤੇ ਬਾਕੀਆਂ ਦੇ ਸਾਹਮਣੇ ਫ਼ਰਜ਼ ਦੀ ਪੂਰਤੀ ਲਈ ਗੜ੍ਹੀ ਵਿਚੋਂ ਨਿਕਲ ਜਾਣ 'ਤੇ ਕੋਈ ਅਜਿਹਾ ਸੂਰਮਾ ਨਿਤਰਦਾ ਭੀ ਹੈ ਜੋ ਇਕੱਲਾ ਹੀ ਨਗਾਰੇ 'ਤੇ ਚੋਟ ਮਾਰ, ਦਸ ਲੱਖ ਨੂੰ ਵੰਗਾਰਦਾ ਰਹੇ। ਸੈਨਾਪਤੀ ਸਤਿਗੁਰੂ ਦੇ ਪੁੱਛਣ 'ਤੇ ਇਹ ਸੂਰਾ ਸਾਹਮਣੇ ਆਣ ਹਾਜ਼ਰ ਹੋਇਆ ਤੇ ਬੋਲਿਆ :

**ਕੀ ਹੋਇਆ ਜੇ ਪਿਤਾ ਜੀ ਦਸ ਲੱਖ ਮੇਰੇ ਸਾਹਮਣੇ।**
**ਪਾਹੁਲ ਖੰਡੇ ਦੀ ਲਈ ਹੈ ਕੱਖ ਮੇਰੇ ਸਾਹਮਣੇ।**
**ਮਰਦ ਦਾ ਚੇਲਾ ਹਾਂ ਮਰਦਾਂ ਵਾਂਗ ਸਾਵ੍ਹੇਂ ਲੜਾਂਗਾ।**
**ਲਾਵਾਂਗਾ ਧੌਂਸੇ ਚੋਟ ਦਿਓ ਰਖ ਮੇਰੇ ਸਾਹਮਣੇ।**

**ਤੇਰਾ ਸਦਾਇਆ ਸਿੰਘ ਜੀਵਨ ਮੈਂ ਮਰ ਸਕਦਾ ਨਹੀਂ।**
**ਦਸ ਲੱਖ ਕੀ ਜੇ ਦਸ ਕਰੋੜ ਹੋਵਣ ਤਾਂ ਭੀ ਡਰ ਸਕਦਾ ਨਹੀਂ।**

ਬੀਰਤਾ ਦੀ ਇਸ ਅਉਧੀ ਦੇ ਨਾਲ ਨਾਲ ਹੀ ਇਤਿਹਾਸ ਸਾਨੂੰ ਅੰਦਰੂਨੀ ਗੁਣਾਂ ਦਾ ਵੀ ਪੂਰਨ ਰੂਪ ਖ਼ਾਲਸੇ ਵਿਚ ਪ੍ਰਕਾਸ਼ ਕਰ ਰਿਹਾ ਦਰਸਾਉਂਦਾ ਹੈ। ਇਸ ਤਰ੍ਹਾਂ ਭਾਰਤ ਦੀ, ਕਿਸੇ ਸਮਾਜ ਦੀ ਹੈਂਕੜ ਕਰ ਦਬਾਈ ਹੋਈ ਸ਼੍ਰੇਣੀ ਵਿਚ, ਖੱਤਰੀ ਦੇ ਬਿਨਾ ਹੋਰ ਮਨੁੱਖ ਦਾ ਤਲਵਾਰੀਆ ਹੋਣਾ ਮੁਸ਼ਕਲ ਸੀ। ਓਦਾਂ ਹੀ ਬ੍ਰਾਹਮਣ ਤੋਂ ਬਿਨਾ ਬ੍ਰਹਮਨੇਸਟੀ ਹੋਣਾ ਵੀ ਨਾ-ਮੁਮਕਿਨ ਸੀ, ਪਰ ਖ਼ਾਲਸੇ ਵਿਚ ਬੀਰ ਤੇ ਬ੍ਰਹਮ ਕਿਰਿਆ ਇਕੱਠੀਆਂ ਰਹਿੰਦੀਆਂ ਸਨ, ਜਿਸ ਕਰਕੇ ਉਹ ਤਲਵਾਰ ਚਲਾਂਦਾ ਹੋਇਆ ਭੀ 'ਸਰਬ ਮਹਿ ਪੇਖੇ ਬ੍ਰਹਮ' ਦਾ ਅਰਸ਼ੀ ਨਾਦ ਸੁਣਦਾ ਰਹਿੰਦਾ ਸੀ ਅਤੇ ਉਸ ਦੀ ਵਰਤੋਂ ਕਰਦਾ ਸੀ। ਚੁਨਾਂਚਿ ਲਿਖਿਆ ਹੈ ਕਿ ਇਕ ਦਿਨ ਭਰਪੂਰ ਯੁਧ ਸਮੇਂ, ਖ਼ਾਲਸਈ ਫ਼ੌਜ ਦੇ ਸੈਨਾਪਤੀ ਨੇ ਖ਼ਾਲਸੇ ਦੇ ਸਾਜਨਹਾਰ ਸਤਿਗੁਰੂ ਅੱਗੇ ਹਾਜ਼ਰ ਹੋ ਕੇ ਤਲਵਾਰ ਖੋਲ੍ਹ ਕੇ ਰੱਖ ਦਿੱਤੀ ਤੇ ਕਿਹਾ, "ਅਸੀਂ ਰਣ ਵਿਚ ਕਿਸ ਤਰ੍ਹਾਂ ਜਿੱਤ ਸਕਦੇ ਹਾਂ, ਜਦ ਕਿ ਸਾਡੇ ਦਲ ਵਿਚੋਂ ਕਈ ਦੁਸ਼ਮਣ ਨਾਲ ਰਲੇ ਹੋਏ ਹਨ।" ਸਤਿਗੁਰਾਂ ਨੇ ਪੁੱਛਿਆ, "ਸਬੂਤ ?" ਜਥੇਦਾਰ ਨੇ ਕਿਹਾ, "ਮੈਂ ਅੱਖੀਂ ਦੇਖਿਆ ਹੈ ਕਿ ਭਾਈ ਕਨ੍ਹਈਆ ਸਿੰਘ ਰਣ ਵਿਚ ਫਟੜ ਹੋ ਡਿਗੇ ਦੁਸ਼ਮਣ ਦੇ ਆਦਮੀਆਂ ਨੂੰ ਮੂੰਹ ਵਿਚ ਪਾਣੀ ਪਾ ਪਾ ਕੇ ਖੜੇ ਕਰ ਰਿਹਾ ਹੈ।" ਸਤਿਗੁਰਾਂ ਨੇ ਉਸੇ ਵਕਤ ਭਾਈ ਕਨ੍ਹਈਆ ਸਿੰਘ ਨੂੰ ਬੁਲਾ ਲਿਆ ਤੇ ਉਸ ਦੇ ਆਉਣ 'ਤੇ ਕਿਹਾ, "ਜਥੇਦਾਰ ਤੇਰੀ ਸ਼ਿਕਾਇਤ ਕਰਦਾ ਹੈ।"



**ਮਾਰ ਸ਼ਸਤਰ ਖ਼ਾਲਸਾ ਦੁਸ਼ਮਨ ਜੋ ਧਰ 'ਤੇ ਢਾਉਂਦਾ।**
**ਜ਼ਖ਼ਮੀਆਂ ਪਾਣੀ ਪਿਲਾ ਫਿਰ ਹੈ ਰਣ ਚਿ ਡਾਹੁੰਦਾ।**

ਹਾਲ ਦੇ ਮਹਿਰਮ ਸਤਿਗੁਰੂ ਮੁਸਕ੍ਰਾ ਕੇ ਬੋਲੇ, "ਦੱਸ ਭਾਈ, ਇਸ ਦਾ ਕੀ ਕਾਰਨ ਹੈ ?"

**ਸਦ ਬੁਲਾਇਆ ਸਾਹਮਣੇ ਹੱਸ ਕੇ ਕਿਹਾ ਸਰਕਾਰ ਹੈ।**
**ਆ ਮੇਰੇ ਬਾਂਕੇ ਕਨ੍ਹੀਆ ਦੱਸ ਖਾਂ ਕੀ ਇਕਰਾਰ ਹੈ।**

ਸਿੰਘ ਨੇ ਜਵਾਬ ਦਿੱਤਾ :

**ਜਿਸ ਦਿਨ ਤੋਂ ਨੈਣੀਂ ਆ ਪਿਆ, ਇਕ ਦਰਸ ਨੂਰੀ ਆਪਦਾ।**
**ਬਸ ਗ਼ੈਰ ਝੇਰਾ ਚੁਕ ਗਏ, ਦੂਜਾ ਨਹੀਂ ਕੋਈ ਜਾਪਦਾ।**
**ਅਰਸ਼ ਹੈ 'ਨੀਲਾ' ਤੇਰਾ, ਕਿਰਨਾਂ ਨੇ ਵਾਗਾਂ ਹੱਥ ਤੇਰੇ।**
**ਚੱਕਰ ਸਦਾ ਲਾਵੇ ਪਿਆ, ਕਿਤੇ ਥਾਪਦਾ ਤੇ ਉਥਾਪਦਾ।**
**ਪੱਥਰ ਤੇ ਪਰਬਤ ਸੋਹਣੇ, ਨਦੀਆਂ ਜੋ ਨਿਰਮਲ ਨੀਰ ਹੈ।**
**ਮੈਂ ਨੀਝ ਲਾ ਕੇ ਦੇਖਿਆ, ਹਰ ਥਾਂ ਤੇਰੀ ਤਸਵੀਰ ਹੈ।**

ਜਥੇਦਾਰ ਵੀ ਗੁਰਮਤਿ ਦਾ ਇਹ ਭੇਦ ਸੁਣ, ਮਨ ਵਿਚ ਜਾਗ ਉਠਿਆ। ਤਲਵਾਰ ਵਾਲੇ ਨੂੰ ਇਸ਼ਕ ਵਾਲਾ, ਹੋਰ ਉਚੇਰਾ ਕਰਨ ਲਈ ਇਉਂ ਬੋਲਿਆ :

**ਮੈਨੂੰ ਕੀ ਹੋ ਪੁੱਛਦੇ ਪਏ ਲੀਲ੍ਹਾ ਬਣਾਈ ਆਪ ਜੇ।**
**ਪਾ ਛਿੰਜ ਖਾੜਾ ਜੋੜ ਕੇ ਨੌਬਤ ਬਜਾਈ ਆਪ ਜੇ।**
**ਕਿਤੇ ਮੁਗ਼ਲ ਹੋ, ਰਾਜਪੂਤ ਹੋ, ਕਿਤੇ ਸਿੰਘ ਸੱਜ ਹੋ ਆ ਖੜੇ।**
**ਕਿਤੇ ਯੁੱਧ ਕਰ ਰਣਭੂਮ ਵਿਚ ਦੁਨੀਆ ਭੁਲਾਈ ਆਪ ਜੇ।**
**ਮੈਂ ਪਿਲਾਵਾਂ ਗ਼ੈਰ ਨੂੰ ਪਾਣੀ, ਹੈ ਭੁੱਲਾ ਜਿਸ ਕਿਹਾ—**
**ਕਿਉਂ ਨ ਹਰ ਮੁਖ ਚੁਆਵਾਂ, ਤੂੰ ਹੀ ਤੂੰ ਸਭ ਜਦ ਦਿਸ ਰਿਹਾ।**

ਭਾਈ ਜੀਵਨ ਸਿੰਘ ਦੀ ਬੀਰਤਾ ਤੇ ਕਨ੍ਹਈਆ ਸਿੰਘ ਜੀ ਦੀ ਬ੍ਰਹਮ ਕਿਰਿਆ, ਖ਼ਾਲਸੇ ਦੀ ਕਰਨੀ ਦੇ ਸਾਗਰ ਵਿਚੋਂ ਦੋ ਮੋਤੀ ਹਨ, ਜਿਨ੍ਹਾਂ ਦਾ ਪ੍ਰਮਾਣ ਇਥੇ ਦਿੱਤਾ ਗਿਆ ਹੈ ਪਰ ਇਹ ਸਾਗਰ ਤਾਂ ਅਜਿਹੇ ਬੇਅੰਤ ਮੋਤੀਆਂ ਨਾਲ ਭਰਪੂਰ ਹੈ। ਇਨ੍ਹਾਂ ਮਨੁੱਖੀ ਜੀਵਨ ਦੀ ਪੂਰਨ ਚਮਕ ਵਾਲਿਆਂ ਮੋਤੀਆਂ ਦੇ ਖ਼ਜ਼ਾਨੇ ਨੂੰ ਹੀ ਖ਼ਾਲਸਾ ਕਿਹਾ ਗਿਆ ਹੈ ਤੇ ਇਹੋ ਹੀ ਸੰਤ ਸਿਪਾਹੀ ਹੈ।

# ਅਰਦਾਸ

ਪੰਛੀ ਨੂੰ ਉਡਾਰੀ ਲਈ ਖੰਭਾਂ ਦੀ, ਖਾਲ ਨੂੰ ਵਗਣ ਹਿਤ ਖੁਲ੍ਹੇ ਮੋਘੇ ਦੀ ਅਤੇ ਬਿਰਖ ਨੂੰ ਮੌਲਣ ਲਈ ਜੜ੍ਹਾਂ ਦੀ ਜ਼ਰੂਰਤ ਹੁੰਦੀ ਹੈ; ਪੰਛੀ ਭਾਵੇਂ ਕਿਤਨਾ ਭੀ ਮੋਟਾ ਤਾਜ਼ਾ ਤੇ ਸੋਹਣਾ ਕਿਉਂ ਨਾ ਹੋਵੇ, ਜੇ ਖੰਭ ਕੱਟ ਦਿੱਤੇ ਜਾਣ ਤਾਂ ਗਗਨ ਵਿਚ ਉਡਾਰੀ ਨਹੀਂ ਮਾਰ ਸਕਦਾ; ਖਾਲ ਕਿਤਨਾ ਹੀ ਗਹਿਰਾ ਤੇ ਪੱਧਰਾ ਕਿਉਂ ਨਾ ਖੋਦਿਆ ਹੋਵੇ, ਜੇ ਮੋਘਾ ਗਾਰ, ਇੱਟਾਂ ਜਾਂ ਫੱਟੀ ਨਾਲ ਬੰਦ ਹੋ ਜਾਵੇ ਤਾਂ ਪਾਣੀ ਨਾਲ ਭਰ ਕੇ ਵਗ ਨਹੀਂ ਸਕਦਾ; ਲੰਬਾ ਉੱਚਾ ਤੇ ਫਲਿਆ ਫੁਲਿਆ ਦਰਖ਼ਤ ਜੜ੍ਹਾਂ ਦੇ ਸੁੱਕ ਜਾਣ ਨਾਲ ਦਿਨਾਂ ਵਿਚ ਰੁੰਡ ਮੁੰਡ ਹੋ ਕੇ ਜ਼ਮੀਨ 'ਤੇ ਆ ਪੈਂਦਾ ਹੈ। ਇਹੋ ਹੀ ਹਾਲਤ ਮਨੁੱਖ-ਜੀਵਨ ਦੀ ਹੈ। ਜੀਵਨ ਦੀ ਜਿਸਮਾਨੀ, ਮਾਨਸਿਕ ਤੇ ਰੂਹਾਨੀ ਪ੍ਰਫੁਲਤਾ ਅਰਦਾਸ ਦੇ ਹੀ ਬਲ 'ਤੇ ਕਾਇਮ ਰਹਿੰਦੀ ਹੈ। ਜੇ ਅਭਾਗ-ਵੱਸ ਮਨੁੱਖ, ਅਰਦਾਸ ਨੂੰ ਛੱਡ ਬਹੇ ਤਾਂ ਜੀਵਨ ਦਾ ਬਣਿਆ ਬਿਰਖ ਸੁੱਕ ਕੇ ਢਹਿ ਢੇਰੀ ਹੋ ਜਾਂਦਾ ਹੈ। ਇਹ ਇਕ ਜਗਤ ਪ੍ਰਸਿੱਧ ਸੱਚਾਈ ਹੈ, ਜਿਸ ਦੀ ਗਵਾਹੀ ਸੰਸਾਰ ਦੀ ਕਾਮਯਾਬ ਜ਼ਿੰਦਗੀ ਦੇ ਇਤਿਹਾਸ ਦੇ ਹਰ ਪਹਿਲੂ ਤੋਂ ਮਿਲਦੀ ਹੈ।



ਗੁਰਮਤਿ ਨੇ ਅਰਦਾਸ ਨੂੰ ਮਨੁੱਖੀ ਜ਼ਿੰਦਗੀ ਲਈ ਸੰਜੀਵਨੀ ਬੂਟੀ ਕਰਾਰ ਦਿੱਤਾ ਹੈ। ਜਗਤ-ਗੁਰੂ ਜੀ ਦੇ ਪ੍ਰਕਾਸ਼ ਤੋਂ ਹੀ ਇਸ ਮਾਰਗ ਵਿਚ ਅਰਦਾਸ 'ਤੇ ਇੰਨਾ ਜ਼ੋਰ ਦਿੱਤਾ ਗਿਆ ਹੈ ਕਿ ਸੰਗਤ ਵਿਚ ਅਰਦਾਸ ਹਰ ਕਾਰਜ ਤੋਂ ਪਹਿਲੇ ਕੀਤੀ ਜਾਣ ਦਾ ਰਿਵਾਜ ਪੈ ਗਿਆ ਤੇ ਅੱਜ ਭੀ ਜਾਰੀ ਹੈ। ਪਰ ਵਿਚਾਰ ਹੁਣ ਇਹ ਹੈ ਕਿ ਗੁਰੂ ਜੀ ਨੇ ਸਾਨੂੰ ਅਰਦਾਸ ਦਾ ਕੀ ਮਤਲਬ ਸਮਝਾਇਆ ਹੈ ਤੇ ਉਹ ਕਿਸ ਤਰ੍ਹਾਂ ਬਣ ਆਈ ਹੈ।

ਇਹ ਗੱਲ ਤਾਂ ਪ੍ਰਤੱਖ ਹੈ ਕਿ ਮਨੁੱਖੀ ਹਸਤੀ ਇਸ ਜਗਤ ਵਿਚ ਕਿਸੇ ਦਾ ਨੁਮਾਇੰਦਾ ਹੈ, ਜਿਸ ਨੂੰ ਕਿਸੇ ਨੇ ਗੁਮਾਸ਼ਤਾ, ਕਿਸੇ ਨੇ ਅੰਸ਼ ਤੇ ਕਿਸੇ ਨੇ ਪੁੱਤਰ ਜਾਂ ਸੇਵਕ ਬਿਆਨ ਕੀਤਾ ਹੈ। ਸ਼ਬਦ ਭੇਦ ਭਾਵੇਂ ਕਿਤਨਾ ਹੋਵੇ, ਭਾਵ ਸਭ ਦਾ ਇਕੋ ਹੀ ਹੈ ਕਿ ਮਨੁੱਖ ਵਿਚ ਜੋ ਸ਼ਕਤੀਆਂ ਨਜ਼ਰ ਆ ਰਹੀਆਂ ਹਨ, ਉਹ ਪੂਰਨ ਨਹੀਂ, ਸਗੋਂ ਅੰਸ਼ ਹਨ। ਜਿਸ ਕਰਕੇ ਇਹ ਸ਼ਕਤੀਆਂ ਦੀ ਅੰਸ਼ ਰੱਖਣ ਕਰਕੇ ਪੂਰਨ ਪੁਰਖ, ਮਾਲਕ ਦੀ ਮਦਦ ਦਾ ਹਮੇਸ਼ਾ ਹੀ ਲੋੜਵੰਦ ਹੈ ਤੇ ਇਸ ਸ਼ਾਹ ਅਤੇ ਗੁਮਾਸ਼ਤੇ ਜਾਂ ਮਾਲਕ ਅਤੇ ਦਾਸ ਦੇ ਸੰਬੰਧ ਦਾ ਜੋੜ ਅਰਦਾਸ ਰਾਹੀਂ ਜੁੜਦਾ ਹੈ। ਇਹ ਗੱਲ ਵੱਖਰੀ ਹੈ ਕਿ ਕਿਸੇ ਸਮੇਂ ਇਹ ਅਰਦਾਸ ਵੱਖਰੀ ਬਾਣੀ ਵਿਚ ਬੋਲ ਕੇ ਕੀਤੀ ਜਾਏ ਜਾਂ ਪਸੰਤੀ ਵਿਚ ਮਾਨਸਿਕ ਪ੍ਰਾਰਥਨਾ ਹੋਵੇ ਜਾਂ ਪਰਾ ਬਾਣੀ ਰਾਹੀਂ ਹਾਰਦਿਕ ਵਲਵਲਿਆਂ ਵਿਚ ਹੀ ਸਮਾਈ ਰਹੇ। ਬਾਹਰ ਸੂਰਤ ਵਿਚ ਕੀ, ਆਵਾਜ਼ ਵਿਚ ਕੀ, ਮਨ ਵਿਚ ਕੀ ਤੇ ਕੀ ਆਤਮਾ ਵਿਚ, ਅਰਦਾਸ ਹੀ ਅੰਸ਼ ਨੂੰ ਅੰਸ਼ੀ ਨਾਲ ਜੋੜਦੀ ਹੈ। ਦੂਸਰੇ

ਅੱਖਰਾਂ ਵਿਚ ਅਰਦਾਸ ਮਨੁੱਖ-ਜੀਵਨ ਦੇ ਭਰਪੂਰ ਖਾਲ ਦਾ ਮੋਘਾ ਹੈ, ਜੋ ਪ੍ਰਭੂ ਦੇ ਜੀਵਨ ਸਾਗਰ ਨਾਲ ਜੁੜ, ਉਹਦੇ ਵਿਚੋਂ ਜੀਵਨ-ਜਲ ਪ੍ਰਾਪਤ ਕਰ ਕੇ ਮਨੁੱਖ ਨੂੰ ਦੇਂਦਾ ਹੈ। ਅਰਦਾਸ ਸਹੀ ਮਾਅਨਿਆਂ ਵਿਚ, ਸਾਡੇ ਛੋਟੇ ਆਪੇ ਦਾ ਪੂਰਨ ਨਿੱਜ ਆਪੇ ਨਾਲ ਜੁੜਨਾ ਹੈ। ਅਰਦਾਸ ਦਾ ਅਸਲਾ ਸਾਡੀਆਂ ਤੋਟਾਂ ਤੋਂ ਉਠਦਾ ਹੈ, ਜਿਸ ਤਰ੍ਹਾਂ ਔੜ ਸਮੇਂ ਕਿਰਸਾਨ ਦੀ ਨਿਗਾਹ ਬਦੋ-ਬਦੀ ਅਕਾਸ਼ ਵਲ ਉਠਦੀ ਹੈ, ਜਿਸ ਤਰ੍ਹਾਂ ਭੁੱਖਾ ਬਾਲਕ ਉਛਲ-ਉਛਲ ਆਪਣੀ ਮਾਂ ਦੀਆਂ ਛਾਤੀਆਂ ਵੱਲ ਲਪਕਦਾ ਹੈ, ਉਸੇ ਤਰ੍ਹਾਂ ਹੀ ਤੋਟ ਆਇਆ ਹਿਰਦਾ ਪ੍ਰਾਰਥਨਾ ਦੇ ਬਲ ਨਾਲ ਮਾਲਕ ਵੱਲ ਉਡਾਰੀ ਮਾਰਦਾ ਹੈ। ਇਹਦਾ ਪਹਿਲਾ ਨਿਵਾਸ ਹਿਰਦੇ ਵਿਚ ਹੀ ਹੁੰਦਾ ਹੈ ਅਤੇ ਜਿਥੋਂ ਇਹ ਖ਼ਿਆਲਾਂ ਦੀ ਧਾਰਾ ਨਾਲ ਬਿਹਬਲ ਹੋ ਕੇ ਆਵਾਜ਼ ਦੇ ਰੂਪ ਵਿਚ ਮਨੁੱਖ ਦੇ ਮੂੰਹੋਂ ਪ੍ਰਗਟ ਹੁੰਦੀ ਹੈ। ਬਨਾਵਟਾਂ ਦਾ ਤਾਂ ਹਰ ਥਾਂ ਮੁਲੰਮਾ ਹੀ ਹੈ ਪਰ ਅਸਲੀਅਤ ਦੀ ਖੋਜ ਕੀਤਿਆਂ ਹੀ ਪਤਾ ਲੱਗਦਾ ਹੈ ਕਿ ਅਰਦਾਸ ਉਖੜੇ ਹੋਏ ਹਿਰਦਿਆਂ ਦੀ ਤੜਪ, ਬਿਹਬਲ ਹੋਏ ਮਨਾਂ ਦੀ ਪੁਕਾਰ ਤੇ ਮਾਯੂਸ ਦਿਲਾਂ ਦਾ ਸਹਾਰਾ ਹੈ। ਜਿਨ੍ਹਾਂ ਨੂੰ ਬੋਲਣਾ ਭੀ ਨਹੀਂ ਆਉਂਦਾ ਉਹ ਭੀ ਅਰਦਾਸ ਕਰਦੇ ਹਨ। ਇਥੋਂ ਤਕ ਕਿ ਜਿਨ੍ਹਾਂ ਨੂੰ ਬੋਲਣ ਮਿਲਿਆ ਹੀ ਨਹੀਂ, ਉਨ੍ਹਾਂ ਦੀਆਂ ਪ੍ਰਾਰਥਨਾਂ ਭੀ ਸੁਣੀਂਦੀਆਂ ਤੇ ਕਬੂਲ ਹੁੰਦੀਆਂ ਹਨ। ਜਗਤ-ਗੁਰੂ ਜੀ ਨੇ ਪ੍ਰਾਰਥਨਾ ਕਰਨ ਵਾਲੇ ਹਿਰਦੇ ਦੀ ਸਹੀ ਤਸਵੀਰ ਇਨ੍ਹਾਂ ਅੱਖਰਾਂ ਵਿਚ ਖਿੱਚੀ ਹੈ :

**ਹਰਿ ਆਰਾਧਿ ਨ ਜਾਨਾ ਰੇ॥**
**ਹਰਿ ਹਰਿ ਗੁਰੁ ਗੁਰੁ ਕਰਤਾ ਰੇ॥** —*ਸੋਰਠਿ ਮ: ੫, ਪੰਨਾ ੬੧੨*



ਤਾਂਘਾਂ ਤੇ ਤੜਪਾਂ-ਭਰੇ ਜੀਵਨ, ਮਜ਼੍ਹਬੀ ਮਜੌਰਾਂ ਦੀ ਨਿਯਮਾਵਲੀ ਅਨੁਸਾਰ ਕਾਇਮ ਕੀਤੇ ਹੋਏ ਢੰਗ ਦੀ ਅਰਾਧਨਾ ਨਹੀਂ ਜਾਣਦੇ, ਉਹ ਤਾਂ ਕੇਵਲ ਆਪਣੀਆਂ ਤਰੁੱਟੀਆਂ ਨੂੰ ਮਹਿਸੂਸ ਕਰ, ਭੀੜ ਵਿਚ ਭੁੱਲੇ ਹੋਏ ਬੱਚੇ ਵਾਂਗ ਰੋ ਰੋ ਕੇ ਆਪਣੇ ਬਾਪ ਨੂੰ ਵਾਜਾਂ ਮਾਰਨ ਵਾਂਗ 'ਹਰਿ ਹਰਿ', 'ਗੁਰੂ ਗੁਰੂ' ਕਰ ਵਾਜਾਂ ਹੀ ਮਾਰੀ ਜਾਂਦੇ ਹਨ।

ਹੁਣ ਇਹ ਪ੍ਰਸ਼ਨ ਜ਼ਰੂਰ ਪੈਦਾ ਹੋਵੇਗਾ ਕਿ ਕੀ ਜਗਤ ਵਿਚ ਜਿਤਨੇ ਲੋਕ ਰੋਜ਼ ਪ੍ਰਾਰਥਨਾ ਕਰ ਰਹੇ ਹਨ, ਉਨ੍ਹਾਂ ਦੀਆਂ ਅਰਦਾਸਾਂ ਸੁਣੀਆਂ ਜਾ ਰਹੀਆਂ ਹਨ ਤੇ ਕਾਮਨਾਂ ਪੂਰਨ ਹੋ ਰਹੀਆਂ ਹਨ ? ਇਸ ਦਾ ਇਕੋ ਹੀ ਜਵਾਬ ਹੈ ਕਿ ਜੇ ਉਹ ਸੱਚੀ-ਮੁੱਚੀ ਪ੍ਰਾਰਥਨਾ ਕਰ ਰਹੇ ਹਨ ਤਾਂ ਸਫਲਤਾ ਜ਼ਰੂਰ ਹੋ ਰਹੀ ਹੈ, ਪਰ ਜੇ ਉਹ ਸਹੀ ਅਰਥਾਂ ਵਿਚ ਪ੍ਰਾਰਥਨਾ ਕਰ ਹੀ ਨਹੀਂ ਰਹੇ ਤਾਂ ਫਿਰ ਕਾਮਯਾਬੀ ਕਿਥੇ ? ਪ੍ਰਾਰਥਨਾ ਸੁਣਨਹਾਰ ਦੀ ਹੋਂਦ ਦਾ ਯਕੀਨ, ਆਪਣੇ ਆਪ ਨੂੰ ਉਸ ਦੇ ਸਪੁਰਦ ਕਰਨਾ ਤੇ ਉਸ ਦੀ ਬਖ਼ਸ਼ੀ ਹੋਈ ਦਾਤ ਨੂੰ ਹੀ ਸਹੀ ਦਾਤ ਸਮਝਣਾ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਨ੍ਹਾਂ ਲੋਕਾਂ ਨੇ ਇਨ੍ਹਾਂ ਤਿੰਨਾਂ ਗੱਲਾਂ ਨੂੰ ਸਾਹਮਣੇ ਰੱਖ ਕੇ ਅਰਦਾਸ ਕੀਤੀ, ਉਨ੍ਹਾਂ ਨੂੰ ਕਦੀ ਵੀ ਨਾਕਾਮੀ ਨਹੀਂ ਹੋਈ। ਜਗਤ-ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਸ਼ਵਾਸ, ਨਿਮਰਤਾ ਤੇ ਸਿਦਕ ਨਾਲ ਭਰਪੂਰ ਹਨ, ਉਨ੍ਹਾਂ ਨੂੰ ਸਦਾ ਅਨੰਦ ਆ ਰਿਹਾ ਹੈ ਤੇ ਸੋਗ ਕਦੀ ਭੀ ਨਹੀਂ ਹੋਇਆ :

**ਹਰਖ ਅਨੰਤ ਸੋਗ ਨਹੀ ਬੀਆ॥**
**ਸੋ ਘਰੁ ਗੁਰਿ ਨਾਨਕ ਕਉ ਦੀਆ॥** *—ਗਉੜੀ ਮ: ੫, ਪੰਨਾ ੧੮੬*

ਗੁਰੂ ਨੇ ਨਾਨਕ ਨੂੰ ਉਹ ਘਰ ਦਿੱਤਾ ਹੈ, ਜਿਸ ਵਿਚ ਖ਼ੁਸ਼ੀਆਂ ਅਨੰਤ ਹਨ, ਪਰ ਸੋਗ ਦਾ ਬੀਜ ਨਹੀਂ। ਗੁਰੂ ਨਾਨਕ ਮਨੁੱਖ ਦਾ ਨੁਮਾਇੰਦਾ ਹੈ, ਜੋ ਕੁਛ ਗੁਰੂ ਨਾਨਕ ਨੂੰ ਮਿਲਿਆ, ਉਹ ਮਨੁੱਖ ਨੂੰ ਮਿਲਿਆ ਹੈ। ਗੁਰੂ ਨਾਨਕ ਜੀ ਨੇ ਜੋ ਕੁਝ ਲੱਭਾ ਉਹ ਮਨੁੱਖ ਦੀ ਵਿਰਾਸਤ ਹੈ, ਜੋ ਭੀ ਮਨੁੱਖ ਚਾਹੇ ਪ੍ਰਾਰਥਨਾ ਕਰੇ ਤੇ ਅਨੰਦ ਸੁਖ ਲੈ ਲਵੇ, ਪਰ ਕਮੀ ਇਹ ਹੈ ਕਿ ਉਹ ਵਿਸ਼ਵਾਸ, ਨਿਮਰਤਾ ਤੇ ਸਿਦਕ ਨਾਲ ਭਰ ਕੇ ਪ੍ਰਾਰਥਨਾ ਨਹੀਂ ਕਰਦਾ। ਉਹ ਸਿਦਕਹੀਣ ਨਹੀਂ ਸਮਝਦਾ ਕਿ ਰਿਜ਼ਕ ਉਹਦੇ ਲਈ ਪੈਦਾ ਹੋ ਚੁੱਕਾ ਹੈ। ਖਾਣਾ ਪਰੋਸਿਆ ਪਿਆ ਹੈ, ਕੇਵਲ ਚੁੱਕ ਕੇ ਖਾਣ ਦੀ ਲੋੜ ਹੈ, ਖਾਣਾ ਮੰਗਣ ਲਈ ਰੌਲਾ ਪਾਉਣ ਦੀ ਜ਼ਰੂਰਤ ਨਹੀਂ, ਕਿਉਂ ਜੁ ਪਾਲਣਾ ਕਰਨੀ ਪਿਤਾ ਦਾ ਫ਼ਰਜ਼ ਹੈ। ਪਿਤਾ ਸੁਜਾਨ ਹੈ, ਆਪਣਾ ਫ਼ਰਜ਼ ਤਾਂ ਭੁੱਲਦਾ ਨਹੀਂ, ਫਿਰ ਰੋਜ਼ੀ ਸ਼ੋਰ ਕਾਹਦਾ? ਰੋਟੀ ਰੌਲਾ ਕਿਉਂ? ਜਗਤ-ਗੁਰੂ ਨੇ ਫ਼ੁਰਮਾਇਆ :

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥**

*—ਵਾਰ ਰਾਮਕਲੀ ਮ: ੩, ਸਲੋਕ ਮ: ੨, ਪੰਨਾ ੯੫੫*

ਰੋਟੀਆਂ ਲਈ ਰੌਲਾ ਪਾਉਣ ਵਾਲੇ ਸਿਦਕਹੀਣ ਮਨੁੱਖ ਨੂੰ ਇਤਨਾ ਪਤਾ ਨਹੀਂ ਲੱਗਦਾ ਕਿ ਰੋਜ਼ੀ ਦੇਣਾ ਮਾਲਕ ਦਾ ਕੰਮ ਹੈ, ਫਿਰ ਮੈਂ ਉਹਦੇ ਲਈ ਚਿੰਤਾ ਕਿਉਂ ਕਰਾਂ ? ਦਿੱਤੀ ਹੋਈ ਰੋਜ਼ੀ ਨੂੰ ਚੁੱਕ ਕੇ ਖਾਣ ਦਾ ਉੱਦਮ ਕਰਾਂ, ਜੋ ਮੇਰੇ ਜ਼ਿੰਮੇ ਪਾਇਆ ਗਿਆ ਹੈ। ਉੱਦਮ ਕਰਾਂ ਜੋ ਮੇਰਾ ਫ਼ਰਜ਼ ਹੈ, ਅਰਦਾਸ ਕਰਾਂ ਤਾਂ ਉੱਦਮ ਲਈ, ਜੋ ਮੇਰੇ ਵੱਸ ਹੈ ਤੇ ਉਹ ਪੰਖੀ ਤੇ ਕੀੜੇ-ਮਕੌੜੇ ਜਿਨ੍ਹਾਂ ਨੂੰ ਬੋਲਣਾ ਭੀ ਨਹੀਂ ਬਣ ਆਇਆ, ਰਿਜ਼ਕ ਕਿਸ ਤਰ੍ਹਾਂ ਪ੍ਰਾਪਤ ਕਰਦੇ ਹਨ। ਅਸਲ ਗੱਲ ਤਾਂ ਇਹ ਹੈ ਕਿ ਮਿਹਰਬਾਨ ਮਾਲਕ ਨੇ ਮਨੁੱਖ ਲਈ ਰੋਜ਼ੀ ਦਾ ਪੂਰਾ ਪ੍ਰਬੰਧ ਕੀਤਾ ਹੋਇਆ ਹੈ, ਪਰ ਮਨੁੱਖ ਸਵਾਦ ਅਧੀਨ ਹੋ ਕੇ ਕਾਣੀ ਵੰਡ ਕਰੀ ਬੈਠਾ ਹੈ। ਫਲ ਇਹੋ ਹੋਇਆ ਕਿ ਕੋਈ ਭੁੱਖਾ ਤੇ ਕੋਈ ਬਾਹਲਾ ਖਾ ਆਫਰ ਰਿਹਾ ਹੈ, ਇਹ ਭੁੱਖ ਤੇ ਅਫਰੇਵੇਂ ਦੇ ਦੁਖ ਤੋਂ ਖਲਾਸੀ ਤਾਂ ਹੀ ਮਿਲ ਸਕਦੀ ਸੀ ਜੇ ਮਨੁੱਖ ਨੂੰ ਭੋਗਾਂ ਦੇ ਸਵਾਦ ਤੋਂ ਕਿਸੇ ਸ਼ੈ ਦਾ ਰਸ ਆ ਜਾਂਦਾ ਤਾਂ ਉਸ ਉਚੇਰੇ ਰਸ ਦਾ ਗਾਹਕ ਹੋ, ਉਸ ਵਿਚ ਮਗਨ ਰਹਿ ਕੇ ਭੋਗਾਂ ਦੇ ਸੁਆਦ ਤੋਂ ਉਲਟ ਨਾ ਕਰਦਾ ਤੇ ਨਾ ਹੀ ਮਾਲਕ ਦੇ ਦਰਵਾਜ਼ੇ 'ਤੇ ਨਿਗੁਣੀਆਂ ਗੱਲਾਂ ਲਈ ਪ੍ਰਾਰਥਨਾ ਕਰਦਾ। ਇਸ ਦੀ ਹਾਲਤ ਉਸ ਕੰਗਾਲ ਭਿਖਾਰੀ ਵਾਂਗ ਹੋ ਰਹੀ ਹੈ ਕਿ ਜਿਸ ਨੇ ਬੜੀ ਕਠਨ ਘਾਲ ਘਾਲ ਕੇ ਕਿਸੇ ਮਹਾਰਾਜੇ ਨੂੰ ਆਪਣੇ ਉੱਤੇ ਪ੍ਰਸੰਨ ਕਰ ਲਿਆ। ਜਾਂ ਰਾਜਾ ਨੇ ਕਿਹਾ ਕਿ ਮੰਗ ਕੀ ਚਾਹੁੰਦਾ ਹੈਂ ਤਾਂ ਭਿਖਾਰੀ ਨੇ ਕਿਹਾ ਕਿ ਚੂਰਮੇ ਦੀ ਇਕ ਬਾਟੀ। ਭੋਗ ਪਦਾਰਥਾਂ ਲਈ ਅਰਦਾਸ ਕਰਨੀ ਉਸ ਨੀਵੇਂ ਭਿਖਾਰੀ ਵਾਂਗ ਹੀ ਹੈ, ਜਿਸ ਨੂੰ ਸ਼ਾਹੀ ਖ਼ਜ਼ਾਨੇ ਵਿਚੋਂ ਮਿਲ ਸਕਣ ਵਾਲੀਆਂ ਵੱਡ-ਮੁੱਲੀਆਂ ਦਾਤਾਂ ਦੀ ਕੋਈ ਸਾਰ ਨਹੀਂ ਸੀ। ਮੰਗਣ ਲਈ ਪ੍ਰਾਰਥਨਾ ਕਰਨੀ ਮਾਂਗਤ ਭਿਖਾਰੀਆਂ ਦੀ ਰੀਸ ਹੈ, ਢਹਿੰਦੀਆਂ ਕਲਾਂ ਦੀ ਰੀਸ ਹੈ, ਨਾਨਕ ਨੇ ਨਾਮ ਤੇ

ਚੜ੍ਹਦੀਆਂ ਕਲਾਂ ਮੰਗੀਆਂ ਹਨ। ਚੜ੍ਹਦੀਆਂ ਕਲਾਂ ਵਾਲਾ ਜਗਿਆਸੂ ਭਿਖਿਆ ਨਹੀਂ ਮੰਗਦਾ, ਸਗੋਂ ਭੇਟ ਰਖਦਾ ਹੈ। ਗੁਰਮਤਿ ਤੇ ਅਰਦਾਸ ਦੀ ਗੂੜ੍ਹਤਾ ਦਾ ਭੇਦ ਇਹੀ ਰਖਿਆ ਹੈ:

**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**

*—ਵਾਰ ਸੋਰਠਿ, ਸਲੋਕ ਮ: ੩, ਪੰਨਾ ੬੪੭*

ਅਰਦਾਸੀਏ ਲਈ ਤਨ, ਮਨ, ਧਨ ਗੁਰੂ ਦੇ ਅੱਗੇ ਰਖਣੇ ਬਣ ਆਏ ਹਨ ਤੇ ਮੰਗ ਕੇਵਲ ਇਸ ਗੱਲ ਦੀ ਹੈ ਕਿ ਮਾਲਕ ਇਸ ਭੇਟ ਨੂੰ ਪ੍ਰਵਾਨ ਕਰ ਲਏ। ਸਾਦਿਕ ਜਾਣਦਾ ਹੈ ਕਿ ਮਾਲਕ ਨੂੰ ਮੇਰੀ ਸਾਰ ਹੈ, ਮੈਨੂੰ ਜੋ ਚਾਹੀਦਾ ਹੈ ਉਹ ਦੇਂਦਾ ਹੈ ਤੇ ਜੋ ਕੁਛ ਨਹੀਂ ਦੇਂਦਾ ਉਹ ਮੇਰੇ ਲਈ ਹੁੰਦਾ ਹੀ ਮੁਜ਼ਿਰ ਹੈ। ਚੰਚਲ ਬਾਲਕ ਤਾਂ ਅੱਗ ਦੇ ਅੰਗਾਰਾਂ ਨੂੰ ਭੀ ਹੱਥ ਪਾਉਣਾ ਲੋੜਦਾ ਹੈ, ਪਰ ਮਿਹਰਾਂ ਭਰੀ ਮਾਂ ਰੋਕ ਦੇਂਦੀ ਹੈ। ਅੰਗਾਰ ਦੀ ਜਲਾ ਦੇਣ ਵਾਲੀ ਖ਼ਾਸੀਅਤ ਤੋਂ ਨਾਵਾਕਫ਼, ਨਵੀਆਂ ਚਮਕਾਂ ਦਾ ਚਾਹਵਾਨ ਨਾਦਾਨ ਜ਼ਿਦ ਕਰਦਾ ਏ ਤਾਂ ਚਪੇੜ ਭੀ ਖਾਂਦਾ ਹੈ, ਇਹ ਚਪੇੜ ਭੀ ਮਾਂ ਦੀ ਮਿਹਰ ਹੈ। ਸੜਦਾ ਬਲਦਾ ਅੰਗਾਰ ਹੱਥ ਵਿਚ ਨਾ ਦੇਣਾ ਹੀ ਮਾਂ ਦੀ ਦਾਤ ਹੈ। ਮਾਲਕ ਭੀ ਮਿਹਰ ਕਰ ਕੇ ਕਈ ਵੇਰ ਸਾਡੀਆਂ ਮੰਗਾਂ ਤੋਂ ਨਾਂਹ ਕਰ ਦੇਂਦਾ ਹੈ, ਅਸੀਂ ਸਿਦਕੋਂ ਤੁੱਟੇ ਸਮਝਦੇ ਹਾਂ ਕਿ ਅਰਦਾਸ ਕਬੂਲ ਨਹੀਂ ਹੋਈ, ਪਰ ਅਸਲ ਵਿਚ ਗੱਲ ਇਹ ਨਹੀਂ ਹੁੰਦੀ, ਲਿਖਿਆ ਹੈ:

**ਮੰਗੀ ਜਾਵਾਂ ਮੰਗੀ ਜਾਵਾਂ ਰਖ ਤੁਧ ਉਪਰ ਮਾਣਾਂ।**
**ਲੋਭ ਲਹਿਰ ਦਾ ਮੈਂ ਹਲਕਾਇਆ ਹੱਕ ਨਹੱਕ ਨਾ ਜਾਣਾਂ।**
**ਕੁਛ ਦੇਵੇਂ ਕੁਛ ਰੱਦ ਕਰ ਦੇਵੇਂ, ਵਾਹ ਮੇਰੇ ਦਾਨੇ ਸਾਈਂ।**
**ਕਰ ਇਨਕਾਰ ਨ ਰੱਬ ਤੋਂ, ਤ੍ਰਿਸ਼ਨਾ ਹੈਸੀ ਮਾਰ ਮੁਕਾਣਾ।**



ਸਿਦਕਹੀਣ ਮਨ ਹੀ ਕੋਝੀਆਂ ਮੰਗਾਂ ਦਾ ਨਾਮ ਅਰਦਾਸ ਰਖਦੇ ਹਨ, ਸਾਦਿਕ ਨਹੀਂ।

ਦੂਸਰੀ ਕਮੀ ਅਰਦਾਸ ਦੇ ਸੰਬੰਧ ਵਿਚ ਆਮ ਤੌਰ 'ਤੇ ਇਹ ਰਹਿ ਜਾਂਦੀ ਹੈ ਕਿ ਅਸੀਂ ਅਰਦਾਸ ਸਮੇਂ ਆਪਣੇ ਆਪ ਨੂੰ ਮਾਲਕ ਦੇ ਸਪੁਰਦ ਨਹੀਂ ਕਰਦੇ, ਜਿਸ ਕਰਕੇ ਸਾਡੀ ਤੇ ਉਸ ਦੀ ਇਕ-ਮਿਕ ਅਵਸਥਾ ਨਹੀਂ ਹੁੰਦੀ, ਫਿਰ ਸਾਨੂੰ ਸਫਲਤਾ ਕਿਥੋਂ ਹੋਵੇ? ਕਹਿੰਦੇ ਹਨ ਕਿ ਇਕ ਵੇਰਾਂ ਪਿੰਡ ਦੀਆਂ ਤਿੰਨ ਚਾਰ ਕੁੜੀਆਂ ਸ਼ਹਿਰ ਵਿਚ ਆ ਨਿਕਲੀਆਂ। ਜਾਂ ਬਜ਼ਾਰ ਵਿਚਦੀ ਲੰਘਦੀਆਂ ਨੇ ਲਲਾਰੀ ਦੀ ਦੁਕਾਨ ਵੱਲ ਨਿਗਾਹ ਮਾਰੀ ਤਾਂ ਰੰਗਾ ਰੰਗ ਦੀਆਂ ਪੱਗਾਂ ਤੇ ਦੁਪੱਟੇ ਵੇਖ ਕੇ ਹੈਰਾਨ ਰਹਿ ਗਈਆਂ, ਆਪਸ ਵਿਚ ਦੀ ਸਲਾਹ ਕਰਨ ਲੱਗੀਆਂ ਕਿ ਅਸੀਂ ਭੀ ਚੁੰਨੀਆਂ ਰੰਗਾ ਲਈਏ। ਮਤਾ ਪੱਕ ਗਿਆ ਤੇ:

**ਪੁੱਛਿਆ ਮਾਏ ਲਿਲਾਰੀ ਨੂੰ, ਵੀਰਾ ਇਸ ਦੀ ਦਸ ਮਜੂਰੀ।**
**ਪੈਸੇ ਚਾਰ ਤੇ ਚਾਰ ਘੜੀ ਏਥੇ ਕਪੜੇ ਰਹਿਣ ਜ਼ਰੂਰੀ।**

ਲਿਲਾਰੀ ਦੇ ਇਹ ਕਹਿਣ 'ਤੇ ਕਿ ਚੁੰਨੀ ਰੰਗਾਉਣ ਲਈ ਮਜ਼ਦੂਰੀ ਦੇ ਚਾਰ ਪੈਸੇ ਦੇਣੇ ਪੈਣਗੇ ਤੇ ਚਾਰ ਘੜੀਆਂ ਲੀੜੇ ਭੀ ਛੱਡਣੇ ਹੋਸਨ, ਕੁੜੀਆਂ ਸੋਚੀਂ ਪੈ ਗਈਆਂ,

ਕਿਉਂ ਜੁ ਉਨ੍ਹਾਂ ਕੋਲ ਇਕੋ ਇਕ ਚੁੰਨੀ ਸੀ। ਓੜਕ ਇਕ ਵਡੇਰੀ ਨੇ ਜਾ ਕੇ ਲਿਲਾਰੀ ਨੂੰ ਕਿਹਾ ਕਿ ਵੀਰਾ ਪੈਸੇ ਤਾਂ ਚਾਰ ਲੈ, ਪਰ ਚੁੰਨੀਆਂ ਸਾਡੇ ਸਿਰ 'ਤੇ ਹੀ ਰਹਿਣ ਦੇ, ਕਿਉਂ ਜੁ ਸਾਡੇ ਕੋਲ ਇਕੋ ਇਕ ਚੁੰਨੀ ਹੈ ਤੇ ਜੇ :

**ਸਿਰ ਦਾ ਚੀਰ ਉਤਾਰ ਖਲੋਵਾਂ ਥੀਵਾਂ ਨੰਗੀ ਵਿਚ ਬਜ਼ਾਰਾਂ।**
**ਸੌਹਰੇ ਪੇਕੇ ਮਿਲੇ ਨਾ ਢੋਈ ਤੇ ਹਾਸੇ ਕਰਨ ਗਵਾਰਾਂ।**

ਚੁੰਨੀ ਰੰਗਾਉਣ ਦੇ ਚਾਅ ਤੇ ਗਵਾਰ ਜ਼ਨਾਨੀਆਂ ਤੋਂ ਤਾਹਨੇ ਮਿਲਣ ਦੇ ਭੈ ਨੇ ਭੋਲੀ ਕੁੜੀ ਨੂੰ ਬੌਂਦਲਾਅ ਜਿਹਾ ਰਖਿਆ ਸੀ, ਲਿਲਾਰੀ ਨੇ ਉਸ ਦੀ ਗੱਲ ਸੁਣੀ ਤਾਂ :

**ਹੱਸ ਕੇ ਕਿਹਾ ਲਿਲਾਰੀ ਅਗੋਂ ਕੁਝ ਵੱਸ ਨਾ ਮੇਰੇ।**
**ਮੱਟੀ ਵਿਚ ਪਾ ਕੀ ਮੈਂ ਰੰਗਾਂ ਜੇ ਚੀਰ ਰਿਹਾ ਸਿਰ ਤੇਰੇ।**

ਸਿਦਕਹੀਣ ਮਨ ਦੀ ਪ੍ਰਾਰਥਨਾ ਭੀ ਉਸ ਗਵਾਰ ਕੁੜੀ ਵਾਂਗ ਹੈ ਜੋ ਆਪਾ ਰਹਿਮਤ ਰੰਗ ਵਿਚ ਰੰਗਣਾ ਭੀ ਲੋੜਦਾ ਹੈ ਤੇ ਲਿਲਾਰੀ ਦੇ ਸਪੁਰਦ ਭੀ ਨਹੀਂ ਕਰਦਾ। ਉਹੋ ਨੀਵਾਂ ਆਪਾ, ਨੀਚ ਕਾਮਨਾਵਾਂ, ਖ਼ੁਦਗ਼ਰਜ਼ੀਆਂ, ਈਰਖਾ ਤੇ ਵਾਦ ਦੇ ਦਾਗ਼ਾਂ ਦਾ ਭਰਿਆ ਹੋਇਆ, ਭਲਾ ਰੰਗਿਆ ਕਿਸ ਤਰ੍ਹਾਂ ਜਾਏ, ਰੰਗਾਉਣ ਲਈ ਤਾਂ ਕੱਪੜਾ ਲਿਲਾਰੀ ਹਵਾਲੇ ਹੀ ਕਰਨਾ ਪਏਗਾ। ਸਿਖ ਇਤਿਹਾਸ ਵਿਚ ਆਪਾ ਸਪੁਰਦ ਕਰ ਅਰਦਾਸ ਕਰਨ ਦੀ ਸੁੰਦਰ ਮਿਸਾਲ ਅਕਾਲੀ ਫੂਲਾ ਸਿੰਘ ਜੀ ਦੀ ਮਿਲਦੀ ਹੈ। ਜਦ ਨੁਸ਼ਹਿਰੇ ਸ਼ਹਿਰ ਦੇ ਸਾਹਮਣੇ ਭਾਰਤਵਰਸ਼ ਦੀ ਗ਼ਰੀਬ ਜਨਤਾ ਦੀ ਲੁੱਟ ਦੇ ਚਸਕੇ ਦੇ ਗਿਝੇ ਹੋਏ ਪਠਾਣ, ਲੱਖਾਂ ਦੀ ਤਾਦਾਦ ਵਿਚ ਲੁੰਡੇ ਦਰਿਆ ਦੇ ਕਿਨਾਰੇ ਦੀਆਂ ਪਹਾੜੀਆਂ 'ਤੇ ਆਣ ਚੜ੍ਹੇ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਤੋਪਖ਼ਾਨਾ ਨਾ ਪੁੱਜਣ ਦੀ ਮਜਬੂਰੀ ਕਰਕੇ ਵੈਰੀ ਦਲ 'ਤੇ ਹੱਲਾ ਕਰਨ ਦੀ ਵਿਚਾਰ ਅਗਲੇ ਦਿਨ 'ਤੇ ਮੁਲਤਵੀ ਕਰਨੀ ਚਾਹੀ ਤਾਂ ਅਕਾਲੀ ਫੂਲਾ ਸਿੰਘ ਜੀ ਨੇ ਇਉਂ ਕਿਹਾ :

**ਧਾ ਚੜ੍ਹੇ ਸਿੰਘ ਨਹੀਂ ਰੁਕਦੇ, ਦੁਸ਼ਟਾਂ ਨੂੰ ਸਾਹਵੇਂ ਢੁਕਦੇ।**
**ਸਾਨੂੰ ਕਿਸੇ 'ਤੇ ਤਾਕ ਨਾ, ਮਾਲਕ ਤੋਂ ਬਿਨ ਕੋਈ ਝਾਕ ਨਾ।**
**ਤੋਪ ਨਹੀਂ ਅਰਦਾਸ ਹੈ, ਸਤਿਗੁਰ ਦੀ ਬਖ਼ਸ਼ੀ ਪਾਸ ਹੈ।**

ਏਨਾ ਕਹਿੰਦਿਆਂ ਹੀ ਅਕਾਲੀ ਜੀ ਨੇ ਪੰਜਾਂ ਸਿੰਘਾਂ ਨੂੰ ਬੇਨਤੀ ਕਰ ਪਾਸ ਬੁਲਾਇਆ ਤੇ ਅਰਦਾਸ ਕੀਤੀ। ਲਿਖਿਆ ਹੈ :

**ਪੰਜ ਸਦ ਭੁਝੰਗੀ ਪਾਸ ਉਨ। ਸੋਧੀ ਤਦੋਂ ਅਰਦਾਸ ਉਨ।**
**ਸਿੰਘ ਨਹੀਂ ਜੋ ਸਿਧਾ ਜਾਏ ਨਾ। ਸਨਮੁਖ ਸ਼ਹੀਦੀ ਪਾਏ ਨਾ।**

ਇਸ ਆਪਾ ਸਪੁਰਦ ਕਰ ਕੀਤੀ ਹੋਈ ਅਰਦਾਸ ਨੇ ਅਕਾਲੀ ਫੂਲਾ ਸਿੰਘ ਤੇ ਉਸ ਦੇ ਸਾਥੀਆਂ ਵਿਚ ਉਹ ਬਲ ਭਰਿਆ ਕਿ ਉਨ੍ਹਾਂ ਦੀ ਤੇਗ਼ ਦੀ ਤਾਬ ਨਾ ਸਹਾਰਦਾ ਜਰਵਾਣਿਆਂ ਦਾ ਟਿੱਡੀ ਦਲ, ਪਲਾਂ ਵਿਚ ਖੇਰੂੰ ਖੇਰੂੰ ਹੋ ਗਿਆ ਤੇ ਪਹਾੜੀ ਦੀ ਉੱਚੀ ਸਿਖ਼ਰ 'ਤੇ ਅਕਾਲੀ ਜੀ ਨੇ ਧਰਮ ਵਿਜੈ ਦਾ ਝੰਡਾ ਜਾ ਖੜਾ ਕੀਤਾ, ਜਿਹੜਾ ਕਿ ਅੱਜ ਤੀਕ ਲਹਿਰਾਉਂਦਾ ਹੋਇਆ ਸਭ ਜਗਤ ਨੂੰ ਦਰਸਾ ਰਿਹਾ ਹੈ ਕਿ 'ਇਕ ਭੇਦ ਮੇਰੇ ਪਾਸ ਹੈ, ਤੋਪਾਂ ਤੋਂ ਵੱਧ ਅਰਦਾਸ ਹੈ।' ਤੀਸਰੀ ਚੀਜ਼ ਹੈ ਮਾਲਕ ਦੀ ਹੋਂਦ ਦਾ

ਪੂਰਨ ਵਿਸ਼ਵਾਸ। ਕਰਮ-ਕਾਂਡੀ ਬਹੁਤ ਵੇਰ ਇਸ ਤੋਂ ਬਿਨਾ ਹੀ ਰਸਮੀ ਪ੍ਰਾਰਥਨਾ ਕਰੀ ਜਾਂਦਾ ਹੈ। ਉਹ ਇਕ ਅਜਿਹੀ ਹਸਤੀ ਨੂੰ ਆਵਾਜ਼ ਦੇਂਦਾ ਹੈ, ਜਿਸ ਦੀ ਹੋਂਦ ਦਾ ਯਕੀਨ ਉਸ ਨੂੰ ਹੁੰਦਾ ਹੀ ਨਹੀਂ। ਜੇ ਸੱਚ ਮੁੱਚ ਹੀ ਈਸ਼ਵਰ ਦੀ ਹਸਤੀ ਦਾ ਵਿਸ਼ਵਾਸ ਹੋਵੇ ਤਾਂ ਨਾਪਾਕ ਇਰਾਦਿਆਂ ਦੀ ਪੂਰਤੀ, ਕੁਟਿਲਤਾ-ਭਰੀਆਂ ਚਾਲਾਂ ਦੀ ਸਫਲਤਾ ਤੇ ਚੋਰੀਆਂ ਦੇ ਛੁਪਾਉਣ ਲਈ ਅਰਦਾਸਾਂ ਕਿਸ ਤਰ੍ਹਾਂ ਹੋ ਸਕਦੀਆਂ ਹਨ? ਅਸਲੀ ਗੱਲ ਤਾਂ ਇਹ ਹੈ ਕਿ ਅਜਿਹੇ ਕਰਮ-ਕਾਂਡੀਆਂ ਦੇ ਹਿਰਦੇ ਈਮਾਨ ਦੀ ਦੌਲਤ ਤੋਂ ਖ਼ਾਲੀ ਹੁੰਦੇ ਹਨ। ਉਹ ਪ੍ਰਾਰਥਨਾ ਦਾ ਸਹੀ ਅਰਥ ਸਮਝ ਹੀ ਨਹੀਂ ਸਕਦੇ। ਪ੍ਰਾਰਥਨਾ ਲਈ ਵਿਸ਼ਵਾਸ ਉਹੋ ਹੀ ਅਰਥ ਰਖਦਾ ਹੈ, ਜੋ ਕਿਸੇ ਸਾਥੀ ਨੂੰ ਆਵਾਜ਼ ਦੇਣ ਲਗਿਆਂ, ਉਸ ਦੀ ਹੋਂਦ ਦਾ ਯਕੀਨ ਸਾਡੇ ਦਿਲ ਵਿਚ ਹੋਣਾ ਰਖਦਾ ਹੈ। ਲਿਖਿਆ ਹੈ ਕਿ ਭਗਤ ਨਾਮਦੇਵ ਜੀ ਨੂੰ ਬਨਾਰਸ ਤੋਂ ਆਪਣੇ ਦੇਸ ਮਹਾਰਾਸ਼ਟਰ ਨੂੰ ਵਾਪਸ ਆਉਂਦਿਆਂ ਹੋਇਆਂ ਜਦੋਂ ਰਾਹ ਵਿਚ ਸਿਕੰਦਰ ਲੋਧੀ ਨੇ ਦਿੱਲੀ ਗ੍ਰਿਫ਼ਤਾਰ ਕਰ ਲਿਆ ਤੇ ਕਿਹਾ ਕਿ ਦਿਖਾ ਤੇਰਾ ਰਾਮ ਕਿਥੇ ਹੈ? ਤਾਂ ਲਿਖਿਆ ਹੈ ਕਿ ਦ੍ਰਿੜ੍ਹ ਵਿਸ਼ਵਾਸੀ ਭਗਤ ਜੀ ਨੇ ਕਿਹਾ, "ਮੇਰੇ ਨਾਲ ਹਨ, ਮੈਂ ਹੁਣੇ ਬੁਲਾਂਦਾ ਹਾਂ, ਆ ਜਾਣਗੇ।" ਭਗਤ ਜੀ ਇਤਨਾ ਕਹਿ ਪ੍ਰਾਰਥਨਾ ਵਿਚ ਲੱਗ ਗਏ। ਉਹ ਪ੍ਰਾਰਥਨਾ ਕੀਰਤਨ ਦੇ ਰਾਹੀਂ ਕੀਤੀ ਗਈ। ਕਰਦਿਆਂ ਕਰਦਿਆਂ ਭਗਤ ਜੀ ਨੇ ਨਾਲ ਦੇ ਸਾਥੀ ਕੋਲੋਂ ਇਉਂ ਪੁੱਛਿਆ:

**ਅਜਹੂ ਨ ਆਇਓ ਤ੍ਰਿਭਵਣ ਧਣੀ॥**

*—ਭੈਰਉ ਭਗਤ ਨਾਮਦੇਉ, ਪੰਨਾ ੧੧੬੬*



ਲਿਖਿਆ ਹੈ ਕਿ ਭਗਵਾਨ ਪ੍ਰਗਟ ਹੋਏ ਤੇ ਲੋਧੀ ਭਗਤ ਜੀ ਦੇ ਪੈਰੀਂ ਪੈ ਗਿਆ। ਇਹੋ ਜਿਹੇ ਚਮਤਕਾਰ ਤਾਂ ਇਤਿਹਾਸ ਵਿਚ ਬੇਅੰਤ ਹੋਏ ਹਨ, ਪਰ ਅਸਾਂ ਤਾਂ ਐਥੇ ਭਗਤ ਜੀ ਦੇ ਸ਼ਬਦਾਂ ਵਿਚ ਵਿਸ਼ਵਾਸ ਦਾ ਢੰਗ ਵੇਖਣਾ ਹੈ। ਉਹ ਕਿਤਨੇ ਅਟੱਲ ਨਿਸਚੇ ਨਾਲ ਸਾਥੀ ਕੋਲੋਂ ਪੁੱਛਦੇ ਹਨ ਕਿ ਤ੍ਰੈ-ਭਵਨ ਧਨੀ ਅਜੇ ਤਕ ਨਹੀਂ ਆਏ? ਜਿਸ ਤਰ੍ਹਾਂ ਕੋਈ ਮਿੱਤਰ ਰਲ ਤੁਰੇ ਆਉਂਦੇ ਹੋਣ ਤੇ ਇਕ ਪਿਛਾੜੀ ਰਹਿ ਜਾਏ ਤਾਂ ਦੂਜੇ, ਜਿਨ੍ਹਾਂ ਨੂੰ ਯਕੀਨ ਹੈ ਕਿ ਉਹ ਪਿੱਛੇ ਤੁਰਿਆ ਆਉਂਦਾ ਹੈ, ਕਿਸੇ ਸਵਾਰ ਪਾਂਧੀ ਤੋਂ ਪੁੱਛਦੇ ਨੇ ਕਿ ਕਿਉਂ ਜੀ, ਪਿੱਛੇ ਇਕ ਜਵਾਨ ਜਿਹਾ ਮੁੰਡਾ ਨਹੀਂ ਤੁਰਿਆ ਆਉਂਦਾ? ਇਹੋ ਹੀ ਹਾਲਤ ਭਗਤ ਜੀ ਦੀ ਜਾਪਦੀ ਹੈ, ਜੋ ਵਿਸ਼ਵਾਸ-ਭਰੇ ਮਨ ਨਾਲ ਸਾਥੀ ਤੋਂ ਪੁੱਛਦੇ ਹਨ ਕਿ ਅਜੇ ਨਹੀਂ ਆਏ?

ਵਿਸ਼ਵਾਸ, ਸਮਰਪਣ ਤੇ ਸਿਦਕ ਸਹਿਤ ਅਰਦਾਸ ਕਰਨ ਦਾ ਖ਼ਿਆਲ ਯੁਗਾਂ ਤੋਂ ਪ੍ਰਚਾਰੀਦਾ ਰਿਹਾ ਹੈ, ਪਰ ਉਸ ਦਾ ਤਰੀਕਾ ਬਹੁਤ ਵੇਰ ਅਜਿਹਾ ਸੀ, ਜਿਸ ਤੋਂ ਕਈ ਮਨੁੱਖ ਨਿਸਚਾ ਕਰਨ ਵਿਚ ਹਿਚਕਿਚਾਂਦੇ ਹਨ। ਜਿਹਾ ਕਿ ਪੁਰਾਣਿਕ ਢੰਗ ਨਾਲ ਈਸ਼ਵਰ ਦੀ ਹੋਂਦ, ਜਗਿਆਸੂ ਦੇ ਆਤਮ ਸਮਰਪਣ ਤੇ ਸਿਦਕ ਦੇ ਪ੍ਰਸੰਗ ਬਿਆਨ ਕਰਨੇ; ਮਿਸਾਲ ਦੇ ਤੌਰ 'ਤੇ, ਇਕ ਕਬੂਤਰ ਕਿਸੇ ਦਰਖ਼ਤ 'ਤੇ ਬੈਠਾ ਸੀ, ਜਾਂ ਕਿਸੇ ਸ਼ਿਕਾਰੀ ਨੇ ਉਸ ਨੂੰ ਮਾਰਨ ਲਈ ਤੀਰ ਦਾ ਨਿਸ਼ਾਨਾ ਉਸ ਵੱਲ ਬੰਨ੍ਹਿਆ ਤਾਂ ਕਬੂਤਰ ਉੱਡ ਪਿਆ, ਪਰ ਉੱਡਦੇ ਨੂੰ ਕਿਸੇ ਉੱਚੀ ਥਾਂ ਤੋਂ ਇਕ ਬਾਜ਼ ਨੇ ਦੇਖ ਉਹਦੇ ਉੱਤੇ ਤਰਾਰਾ ਬੰਨ੍ਹ ਲਿਆ। ਕਬੂਤਰ ਨੂੰ ਥੱਲੇ ਸ਼ਿਕਾਰੀ ਤੇ ਉੱਤੇ ਬਾਜ਼ ਦੇਖ

ਆਪਣੀ ਬੇ-ਬਸੀ ਦਾ ਨਿਸਚਾ ਹੋ ਗਿਆ ਤਾਂ ਉਸ ਨੇ ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰਦਿਆਂ ਹੋਇਆਂ ਕਿਹਾ:

**ਐ ਕਤਰਾਏਂ ਨਾਪਾਕ ਮੇਂ ਜਾਂ ਡਾਲਨੇ ਵਾਲੇ।**
**ਐ ਰਹਿਮ ਕੇ ਸਾਂਚੇ ਮੇਂ ਹਸੀਂ ਢਾਲਨੇ ਵਾਲੇ।**
**ਨਾ ਐਹਲ ਹੂੰ ਦਾਤਾ ਤੂ ਮੁਝੇ ਐਹਲ ਬਨਾ ਦੇ।**
**ਮੁਸ਼ਕਲ ਮੇਂ ਫਸਾ ਹੂੰ ਤੂ ਇਸੇ ਸਹਿਲ ਬਨਾ ਦੇ।**

ਪੰਛੀ ਦੀ ਪ੍ਰਾਰਥਨਾ ਸੁਣੀ ਗਈ, ਇਕ ਸੱਪ ਨੇ ਸ਼ਿਕਾਰੀ ਦੇ ਪੈਰ 'ਤੇ ਡੰਗ ਮਾਰਿਆ ਤੇ ਬਿਹਬਲ ਹੋ ਕੇ ਡਿੱਗਣ ਲੱਗੇ ਸ਼ਿਕਾਰੀ ਦੇ ਹੱਥੋਂ ਛੁੱਟਿਆ ਹੋਇਆ ਤੀਰ ਬਾਜ਼ ਨੂੰ ਜਾ ਵੱਜਾ ਤੇ ਕਵੀ ਨੇ ਕਿਹਾ:

**ਉਡ ਜਾਨੇ ਕੀ ਬਾਤ ਸੁਜਾਨ ਕਹੂੰ, ਨਰ ਕਾਢ ਕਮਾਨ ਕੀਆ ਸਰ ਰੇ।**
**ਤੇਰੇ ਊਪਰ ਊਪਰ ਬਾਜ਼ ਉਡੇ, ਵਹਾਂ ਕੌਣ ਸਹਾਈ ਬਿਨਾ ਹਰ ਰੇ।**
**ਹੇਰੀ ਕੇ ਪਾਉਂ ਭੁਜੰਗ ਡਸਿਓ, ਛੁਟ ਬਾਜ਼ ਕੇ ਬਾਨ ਲਗਾ ਫਰ ਰੇ।**
**ਸਮਝਾਏ ਰਹੀ ਕਪਟੀ ਮਨ ਕੋ, ਜਿਨ ਨਾਮ ਜਪਿਓ ਤਿਨ ਕਿਉਂ ਡਰ ਰੇ।**

ਪੁਰਾਣਿਕ ਢੰਗ ਦੀਆਂ ਇਹੋ ਜਿਹੀਆਂ ਸਾਖੀਆਂ ਭਾਵੇਂ ਹੁੰਦੀਆਂ ਡਾਢੀਆਂ ਮਨੋਰੰਜਕ ਸਨ, ਪਰ ਫਿਰ ਵੀ ਤਰਕਵਾਦੀ ਇਨ੍ਹਾਂ ਨੂੰ ਭਗਤਾਂ ਦੀ ਮਨੋ-ਕਲਪਨਾ ਕਹਿ ਕੇ ਅਣ-ਗੌਲੀਆਂ ਕਰ ਛੱਡਦੇ ਸਨ, ਪਰ ਗੁਰਮਤਿ ਨੇ ਤਾਂ ਪੁਰਾਣਿਕ ਕਥਾਵਾਂ ਦੇ ਸਾਰੇ ਵਾਕਿਆਤ ਨੂੰ ਮਨੁੱਖ ਦੇ ਸਾਹਮਣੇ ਰੱਖ ਕੇ ਉਸ ਨੂੰ ਵਿਸ਼ਵਾਸ, ਆਤਮ ਸਮਰਪਣ ਤੇ ਸਿਦਕ ਦੇ ਧਾਰਨ ਦੀ ਪ੍ਰੇਰਣਾ ਕੀਤੀ। ਜਦ ਸਤਿਗੁਰਾਂ ਨੇ ਇਹ ਫ਼ੁਰਮਾਇਆ:



**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥੬॥**

*—ਵਾਰ ਗੂਜਰੀ, ਪਉੜੀ, ਪੰਨਾ ੫੧੯*

ਤਾਂ ਤਰਕਵਾਨ ਮਨਾਂ ਵਿਚ ਇਹ ਗੱਲ ਆ ਜਾਣੀ ਸੁਭਾਵਕ ਹੀ ਸੀ ਕਿ ਇਸ ਗੱਲ ਦਾ ਸਬੂਤ ਕੀ ਹੈ ਕਿ ਪ੍ਰਭੂ ਸਿਮਰ ਕੇ ਅਰਦਾਸ ਕੀਤਿਆਂ, ਸੱਚ-ਮੁੱਚ ਹੀ ਤਨ, ਮਨ ਅਰੋਗ ਹੋ ਜਾਂਦੇ ਹਨ। ਗੁਰਮਤਿ ਨੇ ਇਸ ਸ਼ੰਕੇ ਦੀ ਨਵਿਰਤੀ ਲਈ ਅਰਦਾਸ ਦਾ ਇਕ ਸੋਹਣਾ ਢੰਗ ਮਨੁੱਖ ਨੂੰ ਸਮਝਾਇਆ।

ਜੀਵਨ ਵਿਚ ਇਨਸਾਨ ਲਾਗਦੇ ਦਾ ਅਸਰ ਕਬੂਲ ਕਰ ਕੇ ਹੀ ਉੱਚਾ ਜਾਂ ਨੀਵਾਂ ਹੁੰਦਾ ਹੈ। ਜੇ ਇਨਸਾਨ ਦੀ ਸਰੀਰਕ ਤੇ ਮਾਨਸਿਕ ਸੰਗਤ ਟੁੱਟੇ ਹੋਏ ਲੋਕਾਂ ਨਾਲ ਹੋ ਜਾਏ ਤਾਂ ਮਨੁੱਖ ਰਸਾਤਲ ਨੂੰ ਤੁਰ ਪੈਂਦਾ ਹੈ, ਪਰ ਜੇ ਭਲਿਆਂ ਨਾਲ ਵਾਹ ਪਏ ਤਾਂ ਭਰਮ ਨਵਿਰਤੀ ਹੋ, ਮਨੁੱਖ ਦੀ ਸੁਰਤ ਵਿਚ ਜਾਗ੍ਰਿਤੀ ਆ ਜਾਂਦੀ ਹੈ। ਗਿਰਾਓ ਉਨ੍ਹਾਂ ਲੋਕਾਂ ਦੀ ਸੰਗਤ ਤੋਂ ਪੈਦਾ ਹੁੰਦਾ ਹੈ ਜੋ ਕੇਵਲ ਸਰੀਰ ਪ੍ਰਾਇਣ ਹੋ ਰਹੇ ਹਨ, ਤੇ ਉਚਾਈਆਂ ਉਹਨਾਂ ਦੇ ਸਬੰਧ ਤੋਂ ਨਿਕਲਦੀਆਂ ਹਨ, ਜੋ ਆਤਮ ਪ੍ਰਾਇਣ ਤੇ ਅਰਸ਼ਾਂ ਨੂੰ ਉੱਡ ਰਹੇ ਹਨ। ਗੁਰਮਤਿ ਨੇ ਜਗਿਆਸੂ ਨੂੰ ਇਹ ਪ੍ਰੇਰਣਾ ਕੀਤੀ ਹੈ ਕਿ ਪ੍ਰਾਰਥਨਾ ਸਮੇਂ ਜੇ ਹੋ ਸਕੇ ਤਾਂ ਸਰੀਰਕ ਤੌਰ 'ਤੇ ਨਹੀਂ ਤਾਂ ਮਾਨਸਿਕ ਤੌਰ 'ਤੇ ਜ਼ਰੂਰ ਹੀ ਪੁੱਗਿਆਂ ਹੋਇਆਂ ਲੋਕਾਂ ਨਾਲ ਸੰਬੰਧ ਬਣਾ ਲਵੇ। ਅਰਦਾਸ ਸਮੇਂ ਆਪਣੇ ਇਰਦ

ਗਿਰਦ ਅਜਿਹੀ ਮਾਨਸਿਕ ਫ਼ਿਜ਼ਾ ਪੈਦਾ ਕਰੇ, ਜਿਸ ਵਿਚ ਹਰ ਪਾਸਿਓਂ ਵਿਸ਼ਵਾਸ, ਸ਼ਰਧਾ ਤੇ ਸਿਦਕ ਦੀਆਂ ਸੁਗੰਧੀਆਂ ਆਉਣ। ਉਹ ਸਵੱਛ ਹਿਰਦਿਆਂ ਦੇ ਖਿਲੇ ਹੋਏ ਚਮਨ ਵਿਚ ਖੜੋ, ਨਿਸਚੇ ਦੀ ਸੁਗੰਧੀ ਨਾਲ ਮਨ ਨੂੰ ਮੁਅੱਤਰ ਕਰ ਮਾਲਕ ਦੇ ਸਾਹਮਣੇ ਪੇਸ਼ ਕਰੇ।

ਇਸ ਮਰਯਾਦਾ ਨੂੰ ਵਧੇਰੇ ਸੁਖੈਨ ਤਰੀਕੇ ਨਾਲ ਪੂਰਾ ਕਰ ਲੈਣ ਦੇ ਯੋਗ ਸਿਖ ਨੂੰ ਬਣਾਉਣ ਲਈ, ਦੈਵੀ ਸੰਪ੍ਰਦਾ ਦੀ ਜਿੱਤ ਦਾ ਸਮੁੱਚਾ ਨਕਸ਼ਾ ਚੇਤੇ ਹਿਤ, ਖ਼ਾਸ ਖ਼ਾਸ ਭਾਵ ਦੇ ਸ਼ਬਦ ਪ੍ਰਾਰਥਨਾ ਤੋਂ ਪਹਿਲਾਂ ਮੂੰਹੋਂ ਬੋਲਣ, ਦਿਮਾਗ਼ੋਂ ਸਮਝਣ ਤੇ ਹਿਰਦੇ ਵਿਚ ਟਿਕਾਉਣ ਦਾ ਰਿਵਾਜ ਕਾਇਮ ਕੀਤਾ। ਇਨ੍ਹਾਂ ਸੰਦੇਸ਼ਾਂ ਦੇ ਮੁੱਢ ਵਿਚ 'ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਪ੍ਰਭੂ ਦੀ ਜਿੱਤ ਦੇ ਵਿਸ਼ਵਾਸ ਨੂੰ ਦਿਲ ਵਿਚ ਧਾਰ ਪ੍ਰਾਰਥਨਾ ਦਾ ਆਰੰਭ ਕਰਨਾ ਹੈ। ਪਹਿਲਾਂ ਇਹ ਮੂੰਹੋਂ ਕਹਿਣਾ ਤੇ ਮਨ ਵਿਚ ਮੰਨਣਾ ਹੈ:

**ੴ ਵਾਹਿਗੁਰੂ ਜੀ ਕੀ ਫ਼ਤਹ॥**

ਇਸ ਤੋਂ ਬਾਅਦ ਦੂਜਾ ਖ਼ਿਆਲ ਇਹ ਸਮਝਣਾ ਹੈ ਕਿ ਸ੍ਰੀ ਵਾਹਿਗੁਰੂ ਜੀ ਜੋ ਆਪ ਪੂਰਨ ਪੁਰਖ ਤੇ ਮਾਲਕ ਹੋਣ ਕਰਕੇ ਹਮੇਸ਼ਾ ਫ਼ਤਹਮੰਦ ਹਨ, ਆਪਣੀ ਮਹਾਨ ਸ਼ਕਤੀ ਦੀ ਦਾਤ ਜਿਥੇ ਭੀ ਬਖ਼ਸ਼ਦੇ ਹਨ, ਫ਼ਤਹ ਨਾਲ ਹੀ ਚਲੀ ਆਉਂਦੀ ਹੈ। ਜਿਸ ਤਰ੍ਹਾਂ ਸਾਡੇ ਦੇਸ਼ ਵਿਚ ਫ਼ਤਹਮੰਦ ਸੂਰਮਿਆਂ ਦੀਆਂ ਵਾਰਾਂ ਗਾਵੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਸੁਣ ਕੇ ਨਿਰਬਲਾਂ ਵਿਚ ਬਲ ਤੇ ਨਿਰਾਸ਼ ਮਨਾਂ ਵਿਚ ਉਤਸ਼ਾਹ ਆ ਜਾਂਦਾ ਹੈ, ਓਦਾਂ ਹੀ ਜਗਿਆਸੂ ਸ੍ਰੀ ਵਾਹਿਗੁਰੂ ਜੀ ਦੀ ਹਰ ਮੋਰਚੇ ਵਿਚ ਫ਼ਤਹ ਪ੍ਰਾਪਤ ਕਰ ਜਾਣ ਵਾਲੀ ਸ਼ਕਤੀ ਦੀ, ਇਕ ਵਾਰ ਜਿਸ ਦਾ ਬਾਹਲਾ ਹਿੱਸਾ ਜਗਤ-ਗੁਰੂ ਜੀ ਨੇ ਦਸਵੇਂ ਸਰੂਪ ਵਿਚ ਲਿਖਿਆ ਤੇ ਜਿਸ ਨੂੰ ਪੰਥ-ਗੁਰੂ ਨੇ ਪੂਰਾ ਕੀਤਾ, ਸਿਖ ਪ੍ਰਾਰਥਨਾ ਕਰਨ ਸਮੇਂ ਦੁਹਰਾਵੇ, ਇਸ ਇਕ ਪਉੜੀ ਦੇ ਖ਼ਿਆਲਾਂ ਦੀ ਪਉੜੀ 'ਤੇ ਚੜ੍ਹਿਆ ਸਿਖ, ਟੁੱਟੇ ਹੋਏ ਨਿਰਾਸ਼ ਮੰਡਲ ਵਿਚੋਂ ਉਠ ਕਾਮਯਾਬੀ ਦੇ ਉੱਚੇ ਮੰਡਲਾਂ ਵਿਚ ਪੁਜੇਗਾ। ਉਸ ਨੂੰ ਯਕੀਨ ਆਏਗਾ ਕਿ ਸ੍ਰੀ ਵਾਹਿਗੁਰੂ ਦੀ ਸ਼ਕਤੀ ਭਗੌਤੀ ਜੀ (ਜੋ ਲੋਹੇ ਦੀ ਤਲਵਾਰ ਨਹੀਂ, ਪ੍ਰਭੂ ਦੀ ਸੱਤਾ ਦੀ ਕਾਲ ਕਿਰਪਾਨ ਹੈ) ਉਸਦੀ ਮਦਦ ਕਰੇਗੀ, ਕਿਉਂ ਜੁ ਉਹ ਬਿਜਲੀ ਦੀ ਬੱਤੀ ਵਾਂਗ ਪ੍ਰਾਰਥਨਾ ਰਾਹੀਂ, ਆਪਣਾ ਸੰਬੰਧ ਉਸ ਤਾਰ ਨਾਲ ਜੋੜ ਰਿਹਾ ਹੈ, ਜਿਸ ਵਿਚ ਪ੍ਰਭੂ-ਸੱਤਾ ਦੀ ਬਿਜਲੀ ਦੀ ਲਹਿਰ ਚੱਲ ਰਹੀ ਹੈ ਤੇ ਜੋ:

**ਜ਼ਿਮੀਂ ਜ਼ਮਾਂ ਕੇ ਬਿਖੇ ਸਮਸਤ ਇਕ ਜੋਤ ਹੈ।**
**ਨ ਬਾਢ ਹੈ ਨ ਘਾਟ ਹੈ ਨਾ ਬਾਢ ਘਾਟ ਹੋਤ ਹੈ।**

*—ਅਕਾਲ ਉਸਤਤਿ, ਪਾਤਿਸ਼ਾਹੀ ੧੦*

ਜਗਿਆਸੂ ਨੂੰ ਇਸ ਮਾਨਸਿਕ ਅਵਸਥਾ ਵਿਚ ਪੁੱਜਿਆਂ, ਬੇਅੰਤ ਬੱਤੀਆਂ ਪ੍ਰਭੂ ਤੇਜ ਨਾਲ ਜਗਮਗਾਉਂਦੀਆਂ ਦਿਸ ਆਉਣਗੀਆਂ। ਉਸ ਨੂੰ ਬ੍ਰਹਮ ਤੇਜ ਦੀ ਬਿਜਲੀ ਸ੍ਰੀ ਭਗੌਤੀ, ਸ੍ਰੀ ਅਕਾਲ ਪੁਰਖ ਜੀ ਦੇ ਨਿਜ ਸਰੂਪ ਵਿਚੋਂ ਅਦ੍ਰਿਸ਼ਟ ਰੂਪ ਵਿਚੋਂ ਉਠਦੀ ਤੇ ਦਸਾਂ ਪਾਤਿਸ਼ਾਹੀਆਂ ਵਿਚ ਦੀ ਹੁੰਦੀ ਹੋਈ ਪੰਥ ਵਿਚ ਚਮਕਾਂ

ਮਾਰਦੀ ਦਿਸ ਆਵੇਗੀ। ਉਹ ਪਹਿਲਾਂ ਦਸਾਂ ਪਾਤਿਸ਼ਾਹੀਆਂ ਦਾ ਮਾਨਸਿਕ ਦਰਸ਼ਨ ਕਰ ਨਾਮ ਲਵੇਗਾ। ਫਿਰ ਪੰਜਾਂ ਪਿਆਰਿਆਂ ਦਾ ਜ਼ਿਕਰ ਕਰੇਗਾ। ਚਾਰ ਸਾਹਿਬਜ਼ਾਦਿਆਂ ਤੇ ਚਾਲੀ ਮੁਕਤਿਆਂ ਤੋਂ ਅਗਾਂਹ ਲੰਘ ਬੇਅੰਤ ਸ਼ਹੀਦਾਂ, ਨਾਮ-ਰਸੀਆਂ, ਜਪੀਆਂ, ਤਪੀਆਂ, ਸਿਦਕਵਾਨਾਂ ਦਾ ਦਰਸ਼ਨ ਦੇਖੇਗਾ, ਉਹ ਹਰ ਇਕ ਵੱਲ ਦੇਖ ਉਸ ਵਿਚ ਸ੍ਰੀ ਵਾਹਿਗੁਰੂ ਦੀ ਚਮਕ ਦੇਖ, ਸ਼ੁਕਰਾਨੇ ਭਰਿਆ ਸ੍ਰੀ ਵਾਹਿਗੁਰੂ ਜੀ ਦਾ ਨਾਮ ਉਚਾਰੇਗਾ ਤੇ ਸਾਥੀਆਂ ਨੂੰ ਉਚਾਰਨ ਲਈ ਕਹੇਗਾ। ਹੁਣ ਖੇਲ ਬੇਅੰਤ ਹੋ ਗਈ, ਕਿਸ ਕਿਸ ਦਾ ਨਾਮ ਗਿਣ, ਓੜਕ ਸੰਪ੍ਰਦਾਏ ਦਾ ਹੀ ਤਸੱਵਰ ਲਿਆ ਤੇ ਕਿਹਾ—ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਧਰਮ ਕਿਰਤ ਕੀਤੀ, ਦੇਗ ਚਲਾਈ, ਤੇਗ਼ ਵਾਹੀ, ਅਜਰ ਜਰਿਆ, ਭਾਣਾ ਮੰਨਿਆ, ਵੇਖ ਕੇ ਅਣਡਿੱਠ ਕੀਤਾ ਤੇ ਟੁੱਟੀ ਗੰਢੀ, ਉਨ੍ਹਾਂ ਸਾਰਿਆਂ ਦੇ ਧਿਆਨ ਕਰਨ ਨਾਲ ਸ੍ਰੀ ਵਾਹਿਗੁਰੂ ਜੀ ਦੀ ਹੋਂਦ ਦਾ ਵਿਸ਼ਵਾਸ ਦ੍ਰਿੜ੍ਹ ਹੋਇਆ, ਇਹ ਮਾਨਸਿਕ ਯਾਦ ਵਿਚ ਆ ਰਹੀਆਂ ਆਤਮਾਵਾਂ ਅੱਜ ਸਰੀਰ ਵਿਚ ਸਾਹਮਣੇ ਨਹੀਂ ਹਨ ਤੇ ਸਰੀਰ ਵਿਚ ਟਿਕਿਆ ਹੋਇਆ ਮਨ ਨਿਸਚੇ ਦੀ ਪ੍ਰਪੱਕਤਾ ਲਈ ਨਿਸ਼ਾਨ ਜ਼ਰੂਰ ਲੋੜਦਾ ਹੈ, ਸੋ ਉਨ੍ਹਾਂ ਮਹਾਨ ਹਸਤੀਆਂ ਦੇ ਸਰੀਰ ਤਾਂ ਨਹੀਂ ਸਗੋਂ ਉਨ੍ਹਾਂ ਦੀਆਂ ਕਰਨੀਆਂ ਤੇ ਕਠਨ ਘਾਲ ਸਦਕੇ ਪ੍ਰਾਪਤ ਕੀਤੀਆਂ ਹੋਈਆਂ ਸਫਲਤਾਵਾਂ ਦੇ ਸਾਹਮਣੇ ਦਿਸ ਆ ਰਹੇ ਸਰੀਰਾਂ ਦੇ ਦਰਸ਼ਨ ਦਾ ਧਿਆਨ ਧਾਰਨਾ ਹੈ। ਉਹ ਹਨ ਗੁਰੂ ਕੇ ਦੁਆਰੇ, ਝੰਡੇ, ਬੁੰਗੇ ਤੇ ਨਿਸ਼ਾਨ। ਸੱਚਾਈ ਦੀ ਫ਼ਤਹ ਪਰ ਪੱਕਾ ਨਿਸਚਾ ਪ੍ਰਾਪਤ ਕਰਨ ਦੇ ਬਾਅਦ ਸਿਖ ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰਦਾ ਹੈ। ਉਸ ਸਪੁਰਦਗੀ ਵਿਚ ਪਹਿਲਾਂ ਮਨੁੱਖ ਸਰੀਰ ਦੀ ਛੋਟੀ ਸ਼ਖ਼ਸੀਅਤ ਨੂੰ ਖ਼ਾਲਸੇ ਵਿਚ ਅਭੇਦ ਕਰ ਤੇ ਫਿਰ ਖ਼ਾਲਸਾ ਰੂਪ ਬਣ ਬੇਨਤੀ ਕਰਦਾ ਹੈ। ਵਾਹਿਗੁਰੂ! ਮਨ ਨੀਵਾਂ ਤੇ ਮਤ ਉੱਚੀ ਬਖ਼ਸ਼ਣੀ ਤੇ ਮਤਿ ਪਤਿ ਦੇ ਰਾਖੇ ਆਪ ਰਹਿਣਾ, ਮਿਲਾਪ ਉਨ੍ਹਾਂ ਦਾ ਬਖ਼ਸ਼ਣਾ, ਜਿਨ੍ਹਾਂ ਨੂੰ ਮਿਲਿਆਂ ਤੇਰਾ ਹੀ ਨਾਮ ਚਿਤ ਆਵੇ।

ਇਹ ਹੈ ਪਾਵਨ ਮਰਯਾਦਾ, ਜਿਸ ਅਨੁਸਾਰ ਸਿਖ ਆਪਣੇ ਆਪ ਨੂੰ ਪ੍ਰਾਰਥਨਾ ਕਰਨ ਦੀ ਅਵਸਥਾ ਵਿਚ ਲਿਆਉਂਦਾ ਹੈ। ਫਿਰ ਅਰਦਾਸ ਕਰਦਾ ਹੈ ਤੇ ਇਸ ਅਰਦਾਸ ਵਿਚ ਇਕ ਅਲੌਕਿਕ ਤੇ ਮਾਨਸਿਕ ਦਸ਼ਾ ਬਣ ਜਾਂਦੀ ਹੈ। ਖ਼ਿਆਲੀ ਕਹਾਣੀਆਂ ਦੇ ਆਧਾਰ 'ਤੇ ਨਹੀਂ ਸਗੋਂ ਵਾਕਿਆਤ ਦੇ ਆਧਾਰ 'ਤੇ ਉਸ ਨੂੰ ਸੱਚਾਈ ਫ਼ਤਹ ਪਾਉਂਦੀ ਦਿਸ ਆਉਂਦੀ ਹੈ। ਉਹ ਦੇਖਦਾ ਹੈ, ਝੂਠ ਤੇ ਜਬਰ ਅੰਗ ਅੰਗ ਕੱਟ ਕੇ ਭੀ ਭਾਈ ਮਨੀ ਸਿੰਘ ਨੂੰ ਆਪਣੇ ਸਾਹਮਣੇ ਨਹੀਂ ਝੁਕਾ ਸਕਿਆ, ਖੋਪਰੀ ਉਤਰ ਜਾਣ 'ਤੇ ਭੀ ਸੱਚਵਾਦੀ ਸ਼ਹੀਦ ਤਾਰੂ ਸਿੰਘ ਨੇ ਝੂਠ ਦੇ ਅਗੇ ਗਰਦਨ ਨਹੀਂ ਝੁਕਾਈ, ਮਾਵਾਂ ਦੇ ਮੋਹ-ਭਰੇ ਦਿਲ ਛਾਤੀਆਂ ਵਿਚ ਰਖਣ ਵਾਲੀਆਂ ਸ਼ਹੀਦ ਸਿੰਘਣੀਆਂ ਨੇ ਮਾਸੂਮ ਬੱਚਿਆਂ ਦੇ ਟੋਟਿਆਂ ਦੇ ਹਾਰ ਗਲਾਂ ਵਿਚ ਪੁਆ ਕੇ ਭੀ ਸੱਚ ਵੱਲੋਂ ਮੂੰਹ ਨਹੀਂ ਮੋੜਿਆ। ਸੱਚਾਈ ਦੇ ਇਹ ਸਤੂਨ, ਸਿਖ ਦੇ ਡੋਲੇ ਹੋਏ ਮਨ ਨੂੰ ਸਹਾਰਾ ਦੇ ਕੇ ਕਾਇਮ ਕਰਦੇ ਹਨ। ਬਲ ਤਾਂ ਉਹਦੇ ਅੰਦਰ ਹੈ ਸੀ ਪਰ ਟੁੱਟੇ ਹੋਏ ਲੋਕਾਂ ਦੀ ਸੰਗਤ ਕਰ ਕੇ, ਆਪਾ ਵਿਸਾਰ ਨਿਰਬਲ ਹੋ ਰਿਹਾ ਸੀ; ਜਾਂ ਭਗੌਤੀ ਦੀ ਵਾਰ ਦੁਹਰਾਈ, ਸੂਰਮਿਆਂ ਦੇ ਦਰਸ਼ਨ ਕੀਤੇ ਤਾਂ ਕੰਨ ਵਿਚ ਆਵਾਜ਼ ਆਈ :

**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥**
**ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ॥੫੪॥**

*—ਸਲੋਕ ਮ: ੯, ਪੰਨਾ ੧੪੨੯*

ਇਹ ਆਵਾਜ਼ ਆਉਂਦਿਆਂ ਹੀ ਡਿੱਗਾ ਹੋਇਆ ਮਨ ਕੁਝ ਸੰਭਲਿਆ ਕਿ ਕਮਜ਼ੋਰੀ ਨੇ ਹੇਠੋਂ ਖਿੱਚ ਮਾਰੀ ਤੇ ਕਿਹਾ—ਤੂੰ ਛੋਟੀ ਉਮਰ ਦਾ ਨਾਦਾਨ ਹੈਂ, ਤੈਨੂੰ ਸਫਲਤਾ ਕਿਥੇ? ਇਹ ਕਮਜ਼ੋਰ ਹੋ ਢਹਿਣ ਹੀ ਲੱਗਾ ਸੀ ਕਿ ਭਗੌਤੀ ਦੀ ਵਾਰ ਦੇ ਅਖਾੜੇ ਵਿਚੋਂ ਇਕ ਸੱਦ ਪਈ। ਸਰਹੰਦ ਦੀ ਦੀਵਾਰ ਵਿਚ ਖੜੋਤੇ ਹੋਏ ਸੱਤਾਂ ਵਰ੍ਹਿਆਂ ਦੇ ਫਤਹਿ ਸਿੰਘ ਨੇ ਕਿਹਾ—ਸਚਿਆਰ ਕਦੀ ਨਾਦਾਨ ਨਹੀਂ ਹੁੰਦੇ। ਸਫਲਤਾ ਲਈ ਵਰ੍ਹੇ ਨਹੀਂ, ਵਿਸ਼ਵਾਸ ਚਾਹੀਦਾ ਹੈ, ਜੇ ਕਿਸੇ ਨੂੰ ਜਵਾਨੀ ਨੇ ਆਪਣਾ ਜ਼ੋਰ ਦਿਖਾ ਕੇ ਨਿਵਾਣਾ ਚਾਹਿਆ ਤਾਂ ਜਵਾਨ ਸੁੱਚਿਆਂ ਸ਼ਹੀਦਾਂ ਨੇ ਤੇ ਜੇ ਕਿਸੇ ਨੂੰ ਬੁਢਾਪੇ ਨੇ ਕਮਜ਼ੋਰ ਕਰਨਾ ਲੋੜਿਆ ਤਾਂ ਬੁੱਢੇ ਦਲ ਦੇ ਨੌਜਵਾਨਾਂ ਢਾਰਸ ਬੰਨ੍ਹਾਈ। ਜੀਵਨ ਨੂੰ ਗਿਰਾਣ ਵਾਲੇ ਹਰ ਅਸਲੀ ਪਹਿਲਵਾਨ ਦੇ ਮੁਕਾਬਲੇ ਤੇ ਸ੍ਰੀ ਭਗਉਤੀ ਜੀ ਦੇ ਅਖਾੜੇ ਵਿਚੋਂ ਵਿਜਈ ਪਹਿਲਵਾਨ ਸਿਖ ਨੇ ਦੇਖੇ, ਤਾਂ ਉਹ ਨਿਸਚਾ ਧਾਰ ਮਾਯੂਸੀਆਂ ਨਾਲ ਮੁਕਾਬਲਾ ਕਰਨ ਲੱਗਾ।

ਅਰਦਾਸ ਤੋਂ ਪਹਿਲਾਂ ਰੋਜ਼ਾਨਾ ਪੜ੍ਹੇ ਜਾਣ ਵਾਲੇ ਇਹ ਸ਼ਬਦ ਸੱਚੀ ਮੁੱਚੀ ਅਰਦਾਸ ਕਰ ਰਹੇ ਸਿਖ ਨੂੰ ਇਹ ਗੱਲ ਭੀ ਦ੍ਰਿੜ੍ਹ ਕਰਾ ਦੇਂਦੇ ਹਨ ਕਿ ਪ੍ਰਾਰਥਨਾ ਵਿਚ ਸਹਾਇਤਾ ਉਸ ਨੂੰ ਹੀ ਪ੍ਰਾਪਤ ਹੋ ਸਕਦੀ ਹੈ ਜੋ ਆਪਣੇ ਆਪ ਨੂੰ ਪ੍ਰਭੂ ਦੇ ਸਪੁਰਦ ਕਰ ਦੇਵੇ। ਕਪਟ ਹਿਰਦਿਆਂ ਨਾਲ ਕੀਤੀ ਹੋਈ ਅਰਦਾਸ ਪ੍ਰਵਾਨ ਨਹੀਂ ਹੋ ਸਕਦੀ, ਜਗਤ-ਗੁਰੂ ਜੀ ਨੇ ਫ਼ੁਰਮਾਇਆ:

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰ,**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ॥**
**ਜਿਨਾ ਅੰਤਰਿ ਕਪਟੁ ਵਿਕਾਰ ਹੈ**
**ਤਿਨਾ ਰੋਇ ਕਿਆ ਕੀਜੈ॥** *—ਆਸਾ ਮ: ੪ ਛੰਤ, ਪੰਨਾ ੪੫੦*

ਕਪਟੀਆਂ ਦੀਆਂ ਰੋ ਰੋ ਕੇ ਕੀਤੀਆਂ ਹੋਈਆਂ ਅਰਦਾਸਾਂ ਅਲਪੱਗ ਮਨੁੱਖਾਂ ਨੂੰ ਤਾਂ ਭਾਵੇਂ ਭਰਮਾ ਲੈਣ, ਪਰ ਸਭ ਕੁਛ ਜਾਣਨ ਵਾਲੇ ਕਰਤਾ ਨੂੰ ਧੋਖਾ ਨਹੀਂ ਦੇ ਸਕਦੀਆਂ। ਉਹਦੇ ਦੁਆਰੇ 'ਤੇ ਪਾਪੀ ਬਖ਼ਸ਼ੇ ਜਾ ਸਕਦੇ ਹਨ, ਕਿਉਂ ਜੁ ਉਹ ਪਤਿਤ ਪਾਵਨ ਹੈ। ਇਨਸਾਨੀ ਕਮਜ਼ੋਰੀ ਦੇ ਅਧੀਨ ਹੋ ਟੁੱਟੇ ਹੋਏ, ਬਖ਼ਸ਼ੇ ਜਾ ਕੇ ਹੀ ਮੁਕਤ ਹੋ ਸਕਦੇ ਹਨ। ਕਪਟ ਨੂੰ ਕੋਈ ਥਾਂ ਨਹੀਂ, ਕਿਉਂ ਜੁ ਕਪਟ ਅਸਲ ਵਿਚ ਉਹ ਫੱਟੀ ਹੈ ਜੋ ਮਨੁੱਖੀ ਮਨ ਦੇ ਖਾਲ ਤੇ ਮਾਲਕ ਦੀ ਮਿਹਰ ਦੇ ਸੂਏ ਦੇ ਦਰਮਿਆਨ ਟਿਕ ਕੇ, ਮਿਹਰ ਦੇ ਪਾਣੀ ਨੂੰ ਇਸ ਮਨ ਵਿਚ ਆਉਣ ਹੀ ਨਹੀਂ ਦੇਂਦੀ। ਪ੍ਰਾਰਥਨਾ ਸਮੇਂ ਆਪਣਾ ਆਪ ਪ੍ਰਭੂ ਜੀ ਦੇ ਹਵਾਲੇ ਕਰਨਾ ਬਣਦਾ ਹੈ, ਰਸਰੰਗ ਕਵੀ ਨੇ ਕੇਹਾ ਸੋਹਣਾ ਕਿਹਾ ਹੈ:

**ਨਿਸ ਬਾਸਰ ਔਗੁਣ ਕਰਤ ਹੀ ਬਤੀਤ ਜਾਤ,**
**ਗੁਣ ਤੋ ਮੂਲ, ਹਿਤ ਚਿਤ ਸਿਉਂ ਬਿਸਾਰੇ ਹੈਂ।**

**ਬਿਘਨ ਭਰੇ ਹੈਂ ਬਹੁ ਬਾਧਾ ਮੇਂ ਪਰੇ ਹੈਂ,**
**ਮਾਇਆ ਮੋਹਣੀ ਕੇ ਸੰਗ ਸਭੀ ਗਤ ਮਿਤ ਹਾਰੇ ਹੈਂ।**
**ਕਹਤ 'ਰਸ ਰੰਗ' ਕਾਹੂ ਕਾਮ ਕੇ ਨਾ ਕਾਜ ਕੇ ਹੈਂ,**
**ਸ਼ਰਨ ਤਿਹਾਰੀ ਪਾਕ ਪਾਲਕ ਪਧਾਰੇ ਹੈਂ।**
**ਕਾਰਣ ਕਰਣ ਨਾਥ ਨਾਥ ਹੈ ਤਿਹਾਰੇ ਹਾਥ,**
**ਤਾਰੋ ਤੋ ਤਿਹਾਰੇ ਹੈਂ ਨਾ ਤਾਰੋ ਤੋ ਤਿਹਾਰੇ ਹੈਂ।**

ਪ੍ਰਾਰਥਨਾ ਵਿਚ ਸਪੁਰਦਗੀ ਦੇ ਖ਼ਿਆਲ ਨੂੰ ਕਵੀ ਜੀ ਕਿਸ ਸੁੰਦਰਤਾ ਨਾਲ ਨਿਭਾਉਂਦੇ ਹਨ। ਆਪਣੇ ਆਪ ਨੂੰ ਹਵਾਲੇ ਕਰ, ਜਵਾਬ ਮਾਲਕ ਦੀ ਮਰਜ਼ੀ 'ਤੇ ਰਹਿਣ ਦੇਣਾ ਹੀ ਸੱਚੀ ਪ੍ਰਾਰਥਨਾ ਹੈ। ਜਗਤ-ਗੁਰੂ ਜੀ ਨੇ ਦੱਸਿਆ ਹੈ:

**ਮਾਣੁ ਤਾਣੁ ਅਹੰਬੁਧਿ ਹਤੀ ਹੀ॥ ਸਾ ਨਾਨਕ ਸੁਹਾਗਵਤੀ ਹੀ॥**

*—ਸੂਹੀ ਮ: ੫, ਪੰਨਾ ੭੩੯*

ਪ੍ਰਾਰਥਨਾ ਦੇ ਸਬੰਧ ਵਿਚ ਇਕ ਵੀਚਾਰ ਹੋਰ ਭੀ ਕਰਨ ਵਾਲੀ ਹੈ। ਪੱਛਮੀ ਖ਼ਿਆਲਾਂ ਦੇ ਜ਼ੋਰ ਅਸਰ ਕਈ ਸਿਆਣੇ ਇਹ ਕਹਿੰਦੇ ਹਨ ਕਿ ਪ੍ਰਾਰਥਨਾ ਅਸਲ ਵਿਚ ਆਪਣੇ ਹੀ ਨਿਜ ਬਲ ਨੂੰ ਪ੍ਰੇਰਨਾ ਦੇਣੀ ਹੈ, ਜਿਸ ਕਰਕੇ ਪ੍ਰਾਰਥਨਾ ਦਾ ਜਵਾਬ ਭੀ ਅੰਦਰੋਂ ਹੀ ਆਉਣਾ ਹੈ, ਬਾਹਰੋਂ ਬਣੇ ਕਿਸੇ ਕਾਰਨ ਨਾਲ ਉਸ ਦਾ ਸੰਬੰਧ ਨਹੀਂ। ਇਸ ਖ਼ਿਆਲ ਦੀ ਤਹਿ ਵਿਚ ਇਕ ਭੁੱਲ ਕੰਮ ਕਰਦੀ ਹੈ ਤੇ ਉਹ ਭੁੱਲ ਹੈ ਅੰਦਰ ਤੇ ਬਾਹਰ ਦੀ ਖ਼ਿਆਲੀ ਤਕਸੀਮ ਦੀ। ਅੰਦਰ ਤੇ ਬਾਹਰ ਹੈ ਕੀ ? ਸਮੁੱਚੇ ਜਗਤ ਵਿਚੋਂ ਆਪਣੀ ਹੋਂਦ ਨੂੰ ਅੱਡ ਕਾਇਮ ਕਰ ਅਸੀਂ ਖ਼ਿਆਲੀ ਅੰਦਰ ਬਾਹਰ ਕਾਇਮ ਕਰਦੇ ਹਾਂ, ਪਰ ਹਕੀਕਤ ਇਹ ਹੈ ਕਿ ਸਮੁੱਚੇ ਜਗਤ ਦੀ ਤਹਿ ਵਿਚ ਇਕੋ ਹੀ ਜੀਵਨ ਸੱਤਾ ਕਾਇਮ ਕਰ ਰਹੀ ਹੈ, ਉਹੀ ਅੰਦਰ ਤੇ ਉਹੀ ਬਾਹਰ ਹੈ।

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥**

*—ਧਨਾਸਰੀ ਮ: ੯, ਪੰਨਾ ੬੮੪*

ਜਗਤ-ਗੁਰੂ ਜੀ ਨੇ ਇਹ ਭੇਤ ਦੱਸਿਆ ਹੈ ਕਿ ਅੰਦਰ ਅਤੇ ਬਾਹਰ ਇਕੋ ਹੀ ਕੰਮ ਕਰ ਰਿਹਾ ਹੈ। ਹੁਣ ਜੇ ਉਸ ਨੇ ਕਿਸੇ ਦੀ ਪ੍ਰਾਰਥਨਾ 'ਤੇ ਪ੍ਰਸੰਨ ਹੋ ਕੇ ਉਸ ਨੂੰ ਅੰਦਰੋਂ ਹਲੂਣਾ ਮਾਰ ਖੜਾ ਕਰ ਦਿੱਤਾ, ਜਾਂ ਬਾਹਰੋਂ ਆਪਣੀ ਕੁਦਰਤ ਵਿਚੋਂ ਕੋਈ ਚਮਤਕਾਰ ਦਿਖਾ ਢਾਰਸ ਬੰਨ੍ਹਾ ਦਿੱਤੀ, ਤੇ ਜਦ ਅੰਦਰ ਬਾਹਰ ਇਕੇ ਦੇ ਹੀ ਆਸਰੇ ਚਲਦੀ ਹੈ ਤਾਂ ਫਿਰ ਇਹ ਵੰਡਾਂ ਕੀ ਪਾਉਣੀਆਂ? ਅਸਲੀ ਗੱਲ ਤਾਂ ਇਹ ਹੈ ਕਿ ਮਨੁੱਖ ਹੈ ਅਲਪੱਗ ਪਰ ਅੰਸ਼ ਹੈ ਪੂਰਨ ਦੀ, ਜਿਸ ਕਰਕੇ ਇਹਦੇ ਵਿਚ ਉਮੰਗਾਂ ਤਾਂ ਬੇਅੰਤ ਉੱਚੀਆਂ ਉੱਚੀਆਂ ਹਨ ਪਰ ਜਦ ਤਕ ਪੂਰਨ ਨਾਲ ਇਕ-ਮਿਕ ਨਾ ਹੋ ਜਾਵੇ, ਬਲ ਥੋੜ੍ਹਾ ਹੋਣ ਕਰਕੇ ਮਨੋਕਾਮਨਾਂ ਪੂਰੀਆਂ ਨਹੀਂ ਹੁੰਦੀਆਂ। ਗੱਲ ਤਾਂ ਬਿਲਕੁਲ ਸਿੱਧੀ ਹੈ, ਇਆਣੇ ਨੂੰ ਭੁੱਖ ਲੱਗਦੀ ਹੈ, ਮਿਠਾਈ ਨੂੰ ਚਿੱਤ ਕਰਦਾ ਹੈ ਤਾਂ ਪਿਤਾ ਕੋਲ ਪ੍ਰਾਰਥਨਾ ਕਰਦਾ ਹੈ, ਹੁਣ ਜੇ ਬਾਪ ਮਿਠਾਈ ਲੈ ਦੇਵੇ ਤਾਂ ਕੀ, ਜੇ ਉਹਦੇ ਖ਼ਰੀਦਣ ਲਈ ਪੈਸੇ ਦੇਵੇ ਤਾਂ ਕੀ ? ਇਹੋ ਹੀ ਹਾਲਤ ਪ੍ਰਾਰਥਨਾ ਦੀ ਹੈ, ਪ੍ਰਵਾਨ ਹੋਈ ਪ੍ਰਾਰਥਨਾ 'ਤੇ ਪ੍ਰਭੂ ਕਿਸੇ ਸਮੇਂ ਕੇਵਲ ਅੰਤ੍ਰੀਵੀ ਬਲ ਹੀ ਬਖ਼ਸ਼ਦੇ ਹਨ ਤੇ ਕਦੀ ਬਾਹਰੋਂ

ਹੋਰ ਬਲ ਭੀ, ਇਹ ਉਨ੍ਹਾਂ ਦੇ ਆਪਣੇ ਵੱਸ ਹੈ। ਮਨੁੱਖ ਹੈ ਤਾਂ ਇਹੋ ਕਿਹਾ ਬਣ ਆਉਂਦਾ ਹੈ:

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ॥
ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ॥੧॥ ਰਹਾਉ॥
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ॥
ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ॥੧॥
ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ॥
ਸਾਧ ਨਾਂਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ॥੨॥

*—ਸਾਰਗ ਮ: ੫, ਪੰਨਾ ੧੨੨੦*

# ਦਸਵੰਧ

ਦ੍ਰਿਸ਼ਟਮਾਨ ਜਗਤ ਵਿਚ ਜੋ ਭੀ ਕੰਮ-ਵਿਹਾਰ ਚੱਲ ਰਿਹਾ ਹੈ, ਉਸ ਵਿਚ ਇਕ ਅਸੂਲ ਹਰ ਥਾਂ ਕੰਮ ਕਰਦਾ ਦਿਸਦਾ ਹੈ ਕਿ ਹਰ ਅਸਥੂਲ ਕਿਰਿਆ ਕਰ ਰਹੀ ਵਸਤੂ ਨੂੰ ਕੋਈ ਨਾ ਕੋਈ ਸੱਤਾ ਹੀ ਚਲਾ ਰਹੀ ਹੈ। ਬਿਜਲੀ ਨਾਲ ਚੱਲ ਰਹੀਆਂ ਭਾਰੀਆਂ ਭਾਰੀਆਂ ਮਸ਼ੀਨਾਂ ਨੂੰ ਬਿਜਲੀ ਦੀ ਉਹ ਲਹਿਰ ਚਲਾਉਂਦੀ ਹੈ, ਜੋ ਇਨ੍ਹਾਂ ਸਾਕਾਰ ਮਸ਼ੀਨਾਂ ਦੇ ਮੁਕਾਬਲੇ 'ਤੇ ਅਤਿ ਸੂਖਮ ਹੈ। ਇਹੋ ਹੀ ਹਾਲਤ ਮਨੁੱਖ ਦੀ ਹੈ। ਕਿਰਿਆ ਕਰਦੇ ਦਿਸ ਰਹੇ ਮਨੁੱਖ ਦਾ ਸਰੀਰ ਅਸਲ ਵਿਚ ਸੂਖਮ ਮਨ ਦੇ ਸਹਾਰੇ ਹੀ ਚਲਦਾ ਹੈ। ਇਕ ਤੁਰਿਆ ਜਾਂਦਾ ਮਨੁੱਖ ਰਾਹ ਵਿਚ ਕਿਸੇ ਦਾ ਡਿੱਗਾ ਪਿਆ ਰੁਪਿਆ ਵੇਖਦਾ ਹੈ, ਉਸਦੀ ਕਮਰ ਝੁਕਦੀ ਹੈ ਤੇ ਹੱਥ ਰੁਪਿਆ ਚੁੱਕ ਲੈਂਦੇ ਹਨ, ਏਨੀ ਗੱਲ ਵਿਚ ਹੀ ਸਮਝੀਏ ਤਾਂ ਸਾਰਾ ਭੇਦ ਖੁਲ੍ਹਾ ਪਿਆ ਹੈ। ਰੁਪਿਆ ਵੇਖਿਆ ਅੱਖਾਂ ਨੇ, ਝੁਕੀ ਕਮਰ ਤੇ ਚੁੱਕਿਆ ਹੱਥਾਂ ਨੇ, ਇਹ ਕਿਉਂ ? ਅੱਖਾਂ ਦੇ ਇਸ਼ਾਰੇ 'ਤੇ ਕਮਰ ਤੇ ਹੱਥ ਕਿਉਂ ਕਵੈਦ ਕਰਨ ਲੱਗ ਪਏ ? ਕਾਰਨ ਅਸਲੀ ਇਹ ਹੈ ਕਿ ਸਾਰੇ ਕਰਮ ਇੰਦਰੇ ਮਨ ਦੇ ਸਿਪਾਹੀ ਹਨ। ਅੱਖਾਂ ਦੇ ਜਾਸੂਸ ਨੇ ਜਦ ਮਨ ਦੀ ਦਰਗਾਹ ਵਿਚ ਰੁਪਿਆ ਦੇਖ ਕੇ ਰਿਪੋਰਟ ਕੀਤੀ ਕਿ ਧਨ ਪਿਆ ਹੈ, ਲੋਭ ਵੱਸ ਹੋ ਕੇ ਮਨ ਨੇ ਕਮਰ ਨੂੰ ਕਿਹਾ ਕਿ ਝੁਕ ਜਾ ਤੇ ਹੱਥ ਨੂੰ ਹੁਕਮ ਦਿੱਤਾ ਕਿ ਰੁਪਿਆ ਚੁੱਕ ਲੈ। ਇਹੋ ਹੀ ਚਾਲ ਮਨੁੱਖ ਦੀ ਸਮੱਸਤ ਕਿਰਿਆ ਵਿਚ ਚੱਲ ਰਹੀ ਹੈ। ਪਰਤੱਖ ਤੌਰ 'ਤੇ ਮਨੁੱਖ ਭਾਵੇਂ ਗਿਆਨ ਤੇ ਕਰਮ ਇੰਦ੍ਰੀਆਂ ਦੇ ਰਾਹੀਂ ਕਰਮ ਕਰਦਾ ਦਿਸ ਰਿਹਾ ਹੈ, ਪਰ ਅਸਲੀਅਤ ਵਿਚ ਸਭ ਕੁਝ ਮਨ ਦੇ ਹੁਕਮ ਨਾਲ ਹੀ ਹੋ ਰਿਹਾ ਹੈ। ਪਰ ਇਸ ਵਿਚ ਮਨ ਦੀ ਚਾਲ ਗੁਰਮਤਿ ਦੀ ਰੌਸ਼ਨੀ ਵਿਚ ਹੀ ਕਾਇਮ ਹੋ ਸਕਦੀ ਹੈ:

**ਗੁਰਮੁਖਿ ਕਰਣੀ ਕਾਰ ਕਮਾਵੈ॥**
**ਤਾ ਇਸੁ ਮਨ ਕੀ ਸੋਝੀ ਪਾਵੈ॥** *—ਗਉੜੀ ਗੁਆਰੇਰੀ ਮ: ੩, ਪੰਨਾ ੧੫੯*

ਗੁਰਮਤਿ ਵਿਚ ਮਨ ਨੂੰ ਦੋ ਹਿੱਸਿਆਂ ਵਿਚ ਵਿਆਪ ਰਿਹਾ ਦੱਸਿਆ ਗਿਆ ਹੈ:

**ਇਹੁ ਮਨੁ ਸਕਤੀ ਇਹੁ ਮਨੁ ਸੀਉ॥**
**ਇਹੁ ਮਨੁ ਪੰਚ ਤਤ ਕੋ ਜੀਉ॥**

*—ਗਉੜੀ ਬਾਵਨ ਅਖਰੀ ਭਗਤ ਕਬੀਰ, ਪੰਨਾ ੩੪੨*

ਇਹ ਪੰਜਾਂ ਤੱਤਾਂ ਦਾ ਜ਼ਿੰਦਗੀ-ਰੂਪ ਮਨ ਕਲਿਆਣ ਸਰੂਪ ਸ਼ਿਵ ਤੋਂ ਭੀ ਹੈ ਤੇ ਸ਼ਕਤੀ ਤੋਂ ਭੀ। ਮਾਂ ਪ੍ਰਕਿਰਤੀ ਤੇ ਪਿਓ ਪ੍ਰਭੂ ਹੋਣ ਕਰਕੇ ਕਦੀ ਇਸਦਾ ਝੁਕਾਓ ਪ੍ਰਕਿਰਤਿਕ ਹਾਲਤ ਵੱਲ ਤੇ ਕਦੀ ਇਸ ਦੀ ਰੁਚੀ ਆਤਮ ਅਵਸਥਾ ਵੱਲ ਉਠਦੀ ਹੈ, ਨਾਨਕੇ ਘਰ ਰਹੇ ਤਾਂ ਇਨਮਨ ਤੇ ਜੇ ਦਾਦਕੇ ਵੱਸੇ ਤਾਂ ਉਨਮਨ ਕਿਹਾ ਜਾਂਦਾ

ਹੈ, ਪਰ ਇਹ ਚੰਚਲ ਬਾਲਕ ਵਾਂਗ ਇਕ ਥਾਂ ਟਿਕਾਓ ਨਹੀਂ ਫੜਦਾ, ਜਗਤ-ਗੁਰੂ ਜੀ ਨੇ ਇਸ ਨੂੰ ਦੇਖ ਕੇ ਫ਼ੁਰਮਾਇਆ :

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**

*—ਰਾਮਕਲੀ ਮ: ੧, ਪੰਨਾ ੮੭੬*

ਇਸ ਥੱਲੇ ਗਿਰਨ ਵਾਲੇ ਮਨ ਨੂੰ ਕਾਰਨ ਹੇਠਾਂ ਖਿੱਚੀ ਜਾਂਦੇ ਹਨ, ਉਨ੍ਹਾਂ ਵਿਚ ਇਕ ਭਾਰਾ ਹਿੱਸਾ ਦਾਨ ਦਾ ਹੈ। ਦਾਨ ਇਕ ਪੁਰਾਣਾ ਸ਼ਬਦ ਹੈ ਜਿਸ ਤੋਂ ਮੁਰਾਦ ਇਹ ਸੀ ਕਿ ਕੋਈ ਮਨੁੱਖ ਆਪਣੀ ਯੋਗ ਅਯੋਗ ਕਿਰਤ ਨਾਲ ਕਮਾਏ ਹੋਏ ਧਨ ਵਿਚੋਂ ਕੁਝ ਹਿੱਸਾ ਆਪਣੀ ਮਰਜ਼ੀ ਨਾਲ ਕਿਸੇ ਦੂਸਰੇ ਨੂੰ ਦੇ ਦੇਵੇ। ਦਾਨ ਦੀ ਇਹ ਪ੍ਰਣਾਲੀ ਦੇਣ ਅਤੇ ਲੈਣ ਵਾਲਿਆਂ ਦੋਹਾਂ ਧਿਰਾਂ ਲਈ ਮਾਨਸਿਕ ਤੌਰ 'ਤੇ ਨੁਕਸਾਨ ਪਹੁੰਚਾਉਣ ਵਾਲੀ ਹੈ, ਜਿਸ ਕਰਕੇ ਮਨ ਨੀਵਾਂ ਹੋ ਨਿਘਰਦਾ ਹੀ ਚਲਾ ਜਾਂਦਾ ਹੈ। ਦਾਤਾ ਲਈ ਦਾਨ ਇਸ ਕਰਕੇ ਹਾਨੀਕਾਰਕ ਹੈ ਕਿ ਉਹ ਉਸਦੇ ਵਿਚ ਆਮ ਤੌਰ 'ਤੇ ਹਉਮੈ ਕਰਦਾ ਹੈ ਕਿਉਂਕਿ ਉਸਦੀ ਤਹਿ ਵਿਚ ਇਹ ਖ਼ਿਆਲ ਕੰਮ ਕਰ ਰਿਹਾ ਹੁੰਦਾ ਹੈ ਕਿ ਦਾਨ ਦੇਣ ਵਾਲਾ ਕਮਾਊ ਹੈ ਤੇ ਉਹ ਦਇਆ ਵੱਸ ਹੋ, ਦੀਨ, ਦੁਖੀ, ਦਰਿੱਦਰੀ ਨੂੰ ਦਾਨ ਦੇ ਰਿਹਾ ਹੈ। ਇਹ ਖ਼ਿਆਲ ਮਨੁੱਖ-ਮਨ ਵਿਚ ਹਉਮੈ ਦਾ ਭਾਂਬੜ ਬਾਲਦਾ ਹੈ ਅਤੇ ਉਸ ਨੂੰ ਜੀਵਨ ਦੀ ਸਹੀ ਸਫਲਤਾ ਪ੍ਰਾਪਤ ਨਹੀਂ ਹੋਣ ਦੇਂਦਾ। ਜਗਤ-ਗੁਰੂ ਜੀ ਨੇ ਫ਼ੁਰਮਾਇਆ :

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥**

*—ਸੋਰਠਿ ਮ: ੫ ਅਸਟ:, ਪੰਨਾ ੬੪੨*

ਗੁਰਮਤਿ ਪ੍ਰਕਾਸ਼ ਤੋਂ ਪਹਿਲੇ ਦੀ ਮਜ਼ਬੀ ਦੁਨੀਆ ਨੇ ਦਾਨੀਆਂ ਨੂੰ ਇਕ ਹੋਰ ਖ਼ਿਆਲ ਭੀ ਦ੍ਰਿੜ੍ਹ ਕਰਾਇਆ ਹੋਇਆ ਸੀ ਤੇ ਉਹ ਇਹ ਕਿ ਦਾਨ ਦੇਣਾ ਅਸਲ ਵਿਚ ਪਰਮੇਸ਼ਰ ਦੇ ਖਾਤੇ ਉਧਾਰ ਪਾਉਣਾ ਹੈ, ਜਿਹੜਾ ਕਿ ਕਈ ਗੁਣਾਂ ਹੋ ਕੇ ਮਨੁੱਖ ਨੂੰ ਵਾਪਸ ਮਿਲਦਾ ਹੈ। ਤੀਰਥਾਂ 'ਤੇ ਜਾ ਕੇ ਕੀਤੇ ਜਾਣ ਵਾਲੇ ਦਾਨ, ਪੁੰਨ, ਜ਼ਕਾਤ ਆਦਿ ਏਸੇ ਹੀ ਖ਼ਿਆਲ 'ਤੇ ਕਾਇਮ ਹੋਈਆਂ ਹੋਈਆਂ ਦਾਨ-ਪ੍ਰਣਾਲੀਆਂ ਸਨ, ਜਿਨ੍ਹਾਂ ਨੂੰ ਕਰਨ ਸਮੇਂ ਮਨੁੱਖ-ਮਨ ਵਿਚ ਪਿਆਰ ਦੀ ਥਾਂ ਸੌਦੇ ਦਾ ਖ਼ਿਆਲ ਕਾਇਮ ਹੋ ਜਾਂਦਾ ਸੀ। ਇਸ ਪਰਮੇਸ਼ਰ ਨਾਲ ਪਾਏ ਗਏ ਉਧਾਰ ਦੇ ਕਈ ਗੁਣਾ ਹੋ ਕੇ ਮਿਲਣ ਦੇ ਖ਼ਿਆਲ ਨੇ, ਜਿਹੜਾ ਕਿ ਕਈ ਥਾਈਂ, ਸੱਤਰ ਗੁਣਾ ਹੋ ਮਿਲਣਾ ਭੀ ਮੰਨਿਆ ਜਾਂਦਾ ਸੀ, ਮਨੁੱਖ ਦੇ ਸਮਾਜਕ ਜੀਵਨ 'ਤੇ ਬੜਾ ਭੈੜਾ ਅਸਰ ਪਾਇਆ। ਕਿਸੇ ਗ਼ਰੀਬ ਲੋੜਵੰਦ ਨੂੰ, ਜ਼ਰੂਰਤ ਸਮੇਂ ਥੋੜ੍ਹਾ ਜਿਹਾ ਧਨ ਦੇ ਕੇ ਹਰ ਕਿਸਮ ਦੇ ਵਲ ਫਰੇਬ ਨਾਲ ਉਸ ਤੋਂ ਕਈ ਗੁਣਾ ਵਸੂਲ ਕਰ ਕੇ ਭੀ ਨਾ ਰੱਜਣਾ, ਕਰਮ-ਕਾਂਡੀ ਸ਼ਾਹੂਕਾਰ ਦੀ ਉਹ ਜ਼ਹਿਨੀਅਤ ਸੀ, ਜੋ ਦਾਨ ਦੇ ਦਰਗਾਹੀ ਸੌਦਿਆਂ ਤੋਂ ਪੈਦਾ ਹੋਈ ਸੀ।

ਦਾਨ ਭਾਵੇਂ ਦੇਣ ਵਾਲੇ ਵਿਚ ਭੀ, ਇਹ ਖ਼ਿਆਲ ਪੈਦਾ ਕਰ ਕੇ ਕਿ ਧਨਵਾਨ ਦਾਤਾ ਹੈ ਤੇ ਮਾਂਗਤ ਨਿਰਧਨ ਹੈ, ਮਾਨਸਿਕ ਗਿਰਾਓ ਪੈਦਾ ਕਰਦਾ ਸੀ, ਪਰ ਭਿਖਾਰੀ ਦਾ ਤਾਂ ਕੁਛ ਰਹਿਣ ਹੀ ਨਹੀਂ ਸੀ ਦੇਂਦਾ, ਭਿਖਾਰੀ ਦੇ ਕੰਨਾਂ ਵਿਚ ਦਿਨ ਰਾਤ ਦੀਆਂ

ਨਿਰਾਦਰ-ਭਰੀਆਂ ਆਵਾਜ਼ਾਂ ਤੇ ਜੀਭ 'ਤੇ ਖ਼ੁਸ਼ਾਮਦ-ਭਰੀਆਂ ਗੱਲਾਂ, ਨੇਤ੍ਰਾਂ ਵਿਚ ਨਕਲੀ ਪਿਆਰ ਦਾ ਦਿਖਾਵਾ, ਰਲ ਕੇ ਉਸਦੇ ਮਨ ਨੂੰ ਦੂਰ ਹੀ ਕਰ ਦੇਂਦਾ ਸੀ। ਦੀਨ ਭਿਖਾਰੀ ਦੇ ਸਾਰੇ ਗੁਣ ਮਾਂਗਤ ਹੋਣ ਕਰਕੇ ਔਗੁਣਾਂ ਵਿਚ ਬਦਲ ਜਾਂਦੇ ਹਨ। ਉਸਦੀ ਦੀਨ ਦਸ਼ਾ ਨੂੰ ਦੇਖ ਕੇ ਤੁਲਸੀ ਜੀ ਨੇ ਕਿਹਾ ਹੈ:

**ਤੁਲਸੀ ਕਰ ਪਰ ਕਰ ਧਰਉਂ ਕਰ ਤਲ ਕਰ ਨ ਧਰੇਉ।**
**ਜਾਂ ਦਿਨ ਕਰ ਤਲ ਕਰ ਧਰਉਂ ਤਾਂ ਦਿਨ ਮਰਨ ਕਰੇਉ।**

ਜੇ ਜੀਵਾਂ ਤਾਂ ਕਿਸੇ ਲੋੜਵੰਦ ਹੱਥ ਉੱਤੇ ਦਾਨ ਦੇਣ ਵਾਲਾ ਹੱਥ ਧਰਦਿਆਂ ਹੋਇਆਂ ਹੀ ਜੀਵਾਂ, ਤੇ ਜੇ ਕਦੀ ਦਾਨ ਲੈਣ ਲਈ ਕਿਸੇ ਦੂਸਰੇ ਦੇ ਹੱਥ ਹੇਠ ਹੱਥ ਧਰਨਾ ਪਏ ਤਾਂ ਮਰ ਹੀ ਜਾਵਾਂ। ਇਹ ਹੈ ਦਰਦ-ਭਰੀ ਦੀਨ ਅਵਸਥਾ ਭਿਖਾਰੀ ਦੀ, ਜਿਸ ਦੀ ਤਸਵੀਰ ਤੁਲਸੀ ਜੀ ਖਿੱਚਦੇ ਹਨ, ਪਰ ਇਸ ਚਿੱਤਰ ਨੂੰ ਹੋਰ ਭੀ ਰੰਗ ਦੇਂਦੇ ਹੋਏ ਭਰਥਰੀ ਹਰੀ ਕਹਿੰਦੇ ਹਨ, ਜਿਸ ਵਕਤ ਕੋਈ ਭਿਖਾਰੀ ਕਿਸੇ ਮੂਰਖ ਦੇ ਦਰਵਾਜ਼ੇ 'ਤੇ ਸੱਦ ਕਰਦਾ ਹੈ ਤਾਂ ਮੂੜ੍ਹ ਜਿਸ ਘਰ ਧਨ ਤਾਂ ਹੈ, ਪਰ ਬਚਨ ਕਰਨ ਦੀ ਸਮਝ ਨਹੀਂ ਉਹ ਕੁਬਚਨ ਬੋਲਦਾ ਹੈ ਤਾਂ ਭਿਖਾਰੀ ਮਜਬੂਰਨ ਦਿਖਾਵੇ ਦੀ ਮੂਰਤੀ ਬਣ ਜਾਂਦਾ ਹੈ:

**ਹਸਿਓ ਭੀ ਨਿਕਾਰ ਦੰਤ ਜੈਸੇ ਚਿੰਤਾ ਮਣ ਜੰਤ,**
**ਜੋੜ ਕਰ, ਕਰ, ਕਰੀ ਬੰਦਨਾਂ ਨੀਚਾਨ ਕੋ।**

ਇਹ ਬਣਾਵਟੀ ਹਾਸੇ ਤੇ ਨੀਚਾਂ ਨੂੰ ਰੋਜ਼ ਦੀ ਬੰਦਨਾ, ਭਿਖਾਰੀ ਦੇ ਜੀਵਨ ਨੂੰ ਬਰਬਾਦ ਕਰ ਦਿੰਦੀ ਹੈ। ਉਹ ਸਹਿਜੇ ਸਹਿਜੇ ਮੱਕਾਰ, ਫ਼ਰੇਬੀ ਬਣ ਜਾਂਦਾ ਹੈ, ਮੰਗਣ ਦੇ ਢੰਗ ਸਿਖ ਜਾਣ ਕਰਕੇ ਕਰਮ ਯੋਗ ਵਲੋਂ ਮੂੰਹ ਮੋੜ ਨਿਰਾ ਬਰਤਾਂ ਤੇ ਖ਼ੈਰਾਤ-ਖ਼ਾਨਿਆਂ ਦੇ ਬੂਹਿਆਂ ਅੱਗੇ ਫਿਰਨ ਜੋਗਾ ਹੀ ਰਹਿ ਜਾਂਦਾ ਹੈ:

**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥**

*—ਗੂਜਰੀ ਭਗਤ ਤ੍ਰਿਲੋਚਨ, ਪੰਨਾ ੫੨੬*

ਭਿਖਾਰੀਆਂ ਵਿਚ ਅਗਾਂਹ ਦੋ ਸ਼੍ਰੇਣੀਆਂ ਹਨ। ਇਕ ਤਾਂ ਉਹ ਅਭਾਗੇ, ਜੋ ਅੰਗਹੀਣ, ਰੋਗ ਗ੍ਰਸਤ ਜਾਂ ਲਾਵਾਰਿਸ ਬਿਰਧ ਹੋਣ ਕਰਕੇ ਆਪਣੀ ਉਪਜੀਵਕਾ ਲਈ ਉੱਦਮ ਨਾ ਕਰ ਸਕਣ ਤੇ ਦੂਜੀ ਮਜ਼ਬੀ ਮਜੌਰਾਂ ਦੀ ਜਮਾਤ ਜੋ ਅਮੀਰ ਧਨੀਆਂ ਨੂੰ ਦਾਨ ਵਿਚ ਦਿੱਤੇ ਰੁਪਏ ਦਾ 'ਦਹਿ ਦੁਨੀਆ ਸੱਤਰ ਆਖ਼ਿਰ' ਲੈ ਦੇਣ ਦੇ ਠੇਕੇਦਾਰ ਹਨ। ਇਹ ਸੁਆਂਗ/ਪਿੰਗਲੇ, ਤਨ ਦਰੁਸਤ ਰੋਗੀ ਦੁਨੀਆ ਨੂੰ ਰੋਗ ਰੂਪ ਹੋ ਲੱਗੇ ਹਨ। ਪਹਿਲੀ ਸ਼੍ਰੇਣੀ ਤਾਂ ਅੰਗਹੀਣ, ਬਿਰਧ ਜਾਂ ਬੀਮਾਰ, ਲਾਵਾਰਿਸ, ਬਿਰਧ ਹੋਣ ਕਰਕੇ ਲੋਕਾਂ ਦੀ ਦਇਆ ਅਤੇ ਮਦਦ ਦੀ ਪਾਤਰ ਸੀ, ਇਸ ਕਰਮ-ਯੋਗ ਰਹਿਤ, ਸੁਖ ਰਹਿਣ ਦਲਿੱਦ੍ਰੀਆਂ ਦੇ ਦਲ ਨੇ, ਉਨ੍ਹਾਂ ਗ਼ਰੀਬਾਂ ਦੇ ਮੂੰਹ ਵਿਚੋਂ ਭੀ ਰੋਟੀ ਖੋਹ ਲਈ ਹੈ, ਕਿਉਂਕਿ ਇਹ ਦੁਨੀਆ ਨੂੰ ਦਿੱਤੇ ਹੋਏ ਦਾਨ ਤੋਂ ਕਈ ਗੁਣਾਂ ਵੱਧ ਵਾਪਸ ਦੁਆਉਣ ਦਾ ਭਰੋਸਾ ਦੁਆਉਂਦੇ ਹਨ, ਇਸ ਕਰਕੇ ਹਰੀਸ, ਲਾਲਚੀ, ਸਰਮਾਇਆ-ਦਾਰ, ਦਾਨ ਦਾ ਵੱਡਾ ਹਿੱਸਾ ਇਨ੍ਹਾਂ ਲੋਕਾਂ ਨੂੰ ਹੀ ਦਿੰਦੇ ਹਨ। ਜਗਤ-ਗੁਰੂ ਜੀ ਨੇ

ਇਨ੍ਹਾਂ ਦਾਨੀਆਂ ਤੇ ਦਾਨ ਦੇਣ ਵਾਲਿਆਂ ਦਾ ਨਕਸ਼ਾ ਇਉਂ ਖਿੱਚਿਆ ਹੈ:

**ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥**

*—ਵਾਰ ਆਸਾ, ਮ: ੧, ਪੰਨਾ ੪੭੧*

ਗੁਰੂ ਬਾਬਾ ਜੀ ਜਗਤ ਵਿਚ ਵਿਆਪ ਰਹੇ ਭਰਪੂਰ ਕੂੜ ਦੇ ਅੰਧ ਨੂੰ ਦੇਖ ਉਸ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਮਜ਼੍ਹਬੀ ਆਗੂ ਪਰੋਹਤ ਲੋਕਾਂ ਤੋਂ ਸ਼ਰਮ ਤੇ ਧਰਮ ਦੂਰ ਹੋ ਗਏ ਹਨ, ਕਿਉਂ ਜੁ ਉਨ੍ਹਾਂ ਵਿਚ ਨਾਦ ਪੂਰਦੇ ਤੇ ਆਹਾਰ ਕਰਦੇ ਹਨ, ਜੋ ਗ਼ਰੀਬ ਲੋਕਾਂ ਨੂੰ ਪਾਪ ਰਾਜ ਦੇ ਜ਼ੋਰ ਨਾਲ ਖਾ ਰਹੇ ਤੇ ਨਾਲ ਨਿਮਾਜ਼ ਭੀ ਪੜ੍ਹ ਰਹੇ ਹਨ, ਜਾਂ ਕਦੀ ਨਾ ਮੁੱਕਣ ਵਾਲੇ ਸੂਦ ਦੀ ਛੁਰੀ ਵਹੀ ਨਾਲ ਗ਼ਰੀਬਾਂ ਨੂੰ ਜ਼ਿਬਹ ਕਰਦੇ ਤੇ ਗਲ ਤੇਗ਼ ਪਾਈ ਫਿਰਦੇ ਹਨ। ਬ੍ਰਾਹਮਣ, ਦਾਨ ਨੂੰ ਕਈ ਗੁਣਾਂ ਵਧਾ ਵਾਪਸ ਦੁਆਣ ਵਾਲਾ ਮਜ਼੍ਹਬੀ ਵਿਚੋਲਾ, ਮਨੁੱਖ ਨੂੰ ਖਾ ਜਾਣ ਵਾਲੇ ਤੇ ਛੁਰੀ ਵਗਾਣ ਵਾਲੇ ਕਰਮ-ਕਾਂਡੀ ਸਰਮਾਏਦਾਰਾਂ ਦਾ ਧਾਨ ਖਾਂਦਾ ਹੈ, ਜਿਸ ਵਿਚੋਂ ਉਸ ਨੂੰ ਦਾਤਿਆਂ ਵਾਂਗੂੰ ਮਾਸੂਮਾਂ ਦੇ ਖ਼ੂਨ ਦਾ ਸੁਆਦ ਆਉਂਦਾ ਹੈ। ਇਹ ਦਾਨ ਮਰਯਾਦਾ ਹੀ ਜਗਤ ਵਿਚ ਕੂੜ ਨੂੰ ਭਰਪੂਰ ਕਰ ਰਹੀ ਹੈ ਤੇ ਦਾਤਿਆਂ ਨੂੰ ਅਭਿਮਾਨੀ ਤੇ ਭਿਖਾਰੀਆਂ ਨੂੰ ਨਿਘਰੇ ਹੋਏ ਬਣਾ ਕੇ ਮਨੁੱਖ ਨੂੰ ਮੈਲਾ ਕਰ ਰਹੀ ਹੈ। ਜਗਤ ਵਿਚ ਆਮ ਕਰਕੇ ਤੇ ਸਾਡੇ ਦੇਸ਼ ਵਿਚ ਖ਼ਾਸ ਕਰਕੇ ਇਹ ਦਾਨ ਪ੍ਰਣਾਲੀ ਭਾਰਾ ਅੰਧੇਰ ਪਾਉਣ ਦਾ ਕਾਰਨ ਬਣ ਰਹੀ ਹੈ। ਜਿਥੇ ਮੰਦਿਰਾਂ ਵਿਚ ਮਾਸੂਮ ਕੁੜੀਆਂ ਦਾਨ ਕਰ ਕਰ, ਪੁਜਾਰੀ ਦੇ ਹੱਥੋਂ ਵਿਕੀਆਂ ਹੋਈਆਂ ਲੱਖਾਂ ਹੀ ਵੇਸਵਾਵਾਂ ਪੈਦਾ ਕੀਤੀਆਂ ਗਈਆਂ, ਉਥੇ ਮਦਦ ਦੇ ਸਹੀ ਪਾਤਰ ਭੁੱਖ ਦੇ ਹੱਥੋਂ ਵਿਲ੍ਕ ਵਿਲ੍ਕ ਕੇ ਪ੍ਰਾਣ ਦੇਂਦੇ ਦਿਸ ਆਉਂਦੇ ਹਨ। ਸਾਡੇ ਦੇਸ਼ ਵਿਚ ਬਹੁਤ ਰੁਪਇਆ ਦਾਨ ਦਿੱਤਾ ਜਾਂਦਾ ਹੈ, ਪਰ ਫਿਰ ਭੀ ਕੋਈ ਸ਼ਹਿਰ ਨਹੀਂ ਜਿਸ ਦੀਆਂ ਸੜਕਾਂ, ਗਲੀਆਂ, ਸਵਾਰੀ ਦੇ ਅੱਡਿਆਂ, ਮੁਸਾਫ਼ਰਖ਼ਾਨਿਆਂ ਤੇ ਮੰਦਿਰਾਂ ਦੇ ਬੂਹਿਆਂ ਅਗੇ ਭਿਖਾਰੀਆਂ ਦੇ ਝੁੰਡ ਨਾ ਦਿਸ ਆਉਣ। ਇਨ੍ਹਾਂ ਮੰਗਤਿਆਂ ਵਿਚ ਅੰਨ੍ਹੇ, ਲੂਲ੍ਹੇ, ਲੰਗੜੇ, ਗੁੰਗੇ, ਬੋਲੇ, ਮਰਦ, ਔਰਤਾਂ, ਮੁੰਡੇ, ਕੁੜੀਆਂ, ਬਾਲਕ ਤੇ ਬਿਰਧ ਹਰ ਤਰ੍ਹਾਂ ਦੇ ਮਨੁੱਖ ਹੁੰਦੇ ਹਨ। ਇਨ੍ਹਾਂ ਦੇ ਕੱਪੜੇ ਪਾਟੇ ਹੋਏ, ਮੈਲੇ ਗੰਦੇ ਤੇ ਵਾਲ ਬੁਰੀ ਤਰ੍ਹਾਂ ਬਿਖਰੇ ਹੋਏ ਹੁੰਦੇ ਹਨ। ਇਹ ਹਰ ਆਏ ਅੱਗੇ ਪੈਸੇ ਲਈ, ਪੁਰਾਣੇ ਕੱਪੜੇ ਜਾਂ ਰੋਟੀ ਦੇ ਟੁਕੜੇ ਲਈ ਦਰਦ-ਭਰੀ ਆਵਾਜ਼ ਵਿਚ ਸੱਦ ਕਰਦੇ ਹਨ। ਦੇਖਣ ਵਾਲਾ ਹੈਰਾਨ ਹੁੰਦਾ ਹੈ ਕਿ ਜਿਸ ਦੇਸ਼ ਵਿਚ ਮੰਗਤਿਆਂ ਦਾ ਇਹ ਦ੍ਰਿਸ਼ ਦਿਸ ਆਵੇ, ਉਸਦਾ ਦਾਨ ਦਿੱਤਾ ਰੁਪਇਆ ਕਿਧਰ ਗਿਆ? ਪਰੋਹਤਾਂ ਦੀਆਂ ਜੇਬਾਂ ਵਿਚ ਦਾਨ ਤਾਂ ਕਿਸੇ ਦਿੱਤਾ ਨਹੀਂ ਸੀ, ਸੱਤਰ ਗੁਣਾਂ ਕਰ ਵਾਪਸ ਲੈਣ ਲਈ ਉਹ ਪਰੋਹਤ ਹੀ ਦਵਾ ਸਕਦਾ ਸੀ, ਇਸ ਵਾਸਤੇ ਉਹ ਪੁਜਾਰੀਆਂ ਦੀ ਐਸ਼-ਭਰੀ ਜ਼ਿੰਦਗੀ ਦੀ ਭੇਟ ਹੋ ਗਿਆ। ਲੋੜਵੰਦਾਂ ਨੂੰ ਕਿਥੋਂ ਮਿਲਦਾ? ਅਮੀਰ ਸ਼ਰਧਾਲੂ ਨੂੰ ਪੂਜਣ ਲਈ ਫ਼ਕੀਰ ਭੀ ਅਮੀਰ ਚਾਹੀਦਾ ਹੈ, ਜਿਸ ਦੀ ਸਵਾਰੀ ਮੋਟਰ ਦੀ ਤੇ ਵਾਸ ਮਹੱਲ ਦਾ ਹੋਵੇ। ਇਹ ਭੇਖਧਾਰੀ ਫ਼ਕੀਰਾਂ ਦਾ ਮਹਿੰਗਾ ਜੀਵਨ, ਦੀਨ ਭਿਖਾਰੀਆਂ

ਦੀ ਇਸ ਦਲਿੱਦ੍ਰੀ ਅਵਸਥਾ ਦੇ ਆਸਰੇ ਹੀ ਹੈ। ਅੰਨ੍ਹਿਆਂ, ਲੂਲ੍ਹਿਆਂ, ਲੰਗੜਿਆਂ ਦੇ ਦੀਵੇ ਬੁਝਾ ਕੇ ਇਨ੍ਹਾਂ ਨੇ ਆਪਣੀਆਂ ਸ਼ਮ੍ਹਾਂ ਰੌਸ਼ਨ ਕੀਤੀਆਂ ਹਨ। ਬੀਮਾਰਾਂ ਬਿਰਧਾਂ ਤੇ ਗੁੰਗਿਆਂ ਬੋਲਿਆਂ ਦੀਆਂ ਛੰਨਾਂ ਢਾਹ ਕੇ ਹੀ ਇਨ੍ਹਾਂ ਨੇ ਆਪਣੇ ਸਵਰਗ ਆਸ਼੍ਰਮ ਬਣਾਏ ਹਨ। ਪਾਪੀ ਪੇਟ ਨੂੰ ਪਾਲਣ ਦੇ ਹੱਥੋਂ ਮਜਬੂਰ ਹੋ, ਵੇਸਵਾਵਾਂ ਬਣ ਚੁੱਕੀਆਂ ਲੱਖਾਂ ਦੇਵਦਾਸੀਆਂ ਤੇ ਘਰੋਂ ਨਿਕਲ ਆਵਾਰਾ ਹੋ, ਨਸ਼ਈ, ਐਬੀ ਬਣ, ਜੇਲ੍ਹ ਜਾਂ ਸੜ ਰਹੇ ਹਜ਼ਾਰਾਂ ਬੱਚਿਆਂ ਦੇ ਜੋਬਨ ਵੇਚ ਹੀ ਇਨ੍ਹਾਂ ਜਾਇਦਾਦਾਂ ਜੋੜੀਆਂ ਹਨ। ਕਿਥੋਂ ਤਕ ਲਿਖਿਆ ਜਾਵੇ, ਸੱਚੀ ਗੱਲ ਤਾਂ ਇਹ ਹੈ ਕਿ ਭਾਰਤਵਰਸ਼ ਨੂੰ ਇਹ ਦਾਨ ਮਰਿਆਦਾ ਘੁਣ ਵਾਂਗ ਖਾਈ ਜਾਂਦੀ ਹੈ।

ਬੀਮਾਰੀ ਦੇ ਇਲਾਜ ਕਰਨ ਦਾ ਪੁਰਾਣਾ ਤਰੀਕਾ ਇਹ ਸੀ ਕਿ ਦਾਰੂ ਦੇ ਕੇ ਰੋਗ ਨੂੰ ਪਹਿਲਾਂ ਵਧਣੋਂ ਰੋਕਿਆ ਜਾਏ ਤੇ ਫਿਰ ਸਹਿਜੇ ਸਹਿਜੇ ਹਟਾਇਆ ਜਾਏ। ਪਰ ਨਵਾਂ ਢੰਗ ਇਹ ਨਿਕਲਿਆ ਹੈ ਕਿ ਰੋਗ ਦੇ ਕਾਰਨਾਂ ਨੂੰ ਹੀ ਮੁਕਾ ਦਿੱਤਾ ਜਾਵੇ, ਤਾਕਿ ਰੋਗ ਦੇ ਦੁਬਾਰਾ ਹਮਲੇ ਦੀ ਸੰਭਾਵਨਾ ਹੀ ਨਾ ਰਹੇ। ਗੁਰਮਤਿ ਨੇ ਭੀ ਜਗਤ ਦੇ ਪਿੱਛੇ ਦੱਸੇ ਮਾਨਸਿਕ ਰੋਗ ਨੂੰ ਹਟਾਉਣ ਲਈ ਇਹ ਹੀ ਤਰੀਕਾ ਵਰਤਿਆ ਹੈ। ਉਸ ਨੇ ਦਾਨ ਪ੍ਰਣਾਲੀ ਦਾ ਹੀ ਅਭਾਵ ਕਰ ਦਿੱਤਾ ਹੈ, ਜਗਤ-ਗੁਰੂ ਜੀ ਨੇ ਮਨੁੱਖ ਨੂੰ ਸ਼ਖ਼ਸੀ ਜੀਵਨ ਦੀ ਥਾਂ ਭਾਈਚਾਰਕ ਜੀਵਨ ਬਸਰ ਕਰਨ ਲਈ ਪ੍ਰੇਰਨਾ ਕੀਤੀ ਹੈ। ਪਰ ਭਾਈਚਾਰਾ ਕਿਸੇ ਖ਼ਾਸ ਸ਼੍ਰੇਣੀ ਨਾਲ ਨਹੀਂ, ਸਗੋਂ ਮਨੁੱਖ ਜਾਤੀ ਨਾਲ ਪਾਉਣਾ ਹੈ:

**ਏਕੁ ਪਿਤਾ ਏਕਸ ਕੇ ਹਮ ਬਾਰਿਕ॥** —*ਸੋਰਠਿ ਮ: ੫, ਪੰਨਾ ੬੧੧*



ਅਰਸ਼ੀ ਰਮਜ਼ ਨੂੰ ਸਮਝ ਕੇ ਮਨੁੱਖ-ਮਾਤਰ ਨੇ ਭਰਾ ਭਰਾ ਬਣਨਾ ਹੈ। ਭਰਾ ਭਰਾ ਨੂੰ ਭਲਾ ਕੀ ਦਾਨ ਦੇਵੇਗਾ, ਉਨ੍ਹਾਂ ਤਾਂ ਰਲ-ਮਿਲ ਕੇ ਪਿਤਾ ਦੀ ਦਿੱਤੀ ਹੋਈ ਵਿਰਾਸਤ ਹੀ ਵਰਤਣੀ ਹੈ। ਜਗਤ-ਗੁਰੂ ਜੀ ਨੇ ਫ਼ੁਰਮਾਇਆ:

**ਖਾਵਹਿ ਖਰਚਹਿ ਰਲਿ ਮਿਲਿ ਭਾਈ॥**
**ਤੋਟਿ ਨ ਆਵੈ ਵਧਦੋ ਜਾਈ॥** —*ਗਉੜੀ ਮ: ੫, ਪੰਨਾ ੧੮੬*

ਪਿਤਾ ਤੋਂ ਮਿਲੀ ਹੋਈ ਵਿਰਾਸਤ, ਗੁਰਮਤਿ ਪ੍ਰਕਾਸ਼ ਦੀ ਰੌਸ਼ਨੀ ਵਿਚ ਸਹੀ ਜੀਵਨ ਬਸਰ ਕਰਨ ਵਾਲੇ ਮਨੁੱਖੀ ਭਾਈਚਾਰੇ ਨੇ ਰਲ-ਮਿਲ ਖ਼ਰਚਣੀ ਖਾਣੀ ਹੈ। ਭਾਈਚਾਰਾ ਵੱਡਾ ਹੈ, ਗੁਆਂਢ ਵਿਚ ਛੂਤ ਦੇ ਮਾਨਸਿਕ ਰੋਗ ਹਨ, ਮਾਇਆ ਦੇ ਛਲ ਬਲ ਹਨ, ਜਿਸ ਕਰਕੇ ਪਰਸਪਰ ਵੰਡ ਦੀ ਵਾਧ ਘਾਟ ਤੋਂ ਭਾਈਚਾਰੇ ਦਾ ਝਗੜਾ ਪੈਣ ਦਾ ਖ਼ਤਰਾ ਹੈ। ਇਸ ਲਈ ਗੁਰਮਤਿ ਨੇ ਇਕ ਮਰਿਆਦਾ ਬੰਨ੍ਹ ਦਿੱਤੀ, ਪਰ ਉਹ ਮਰਿਆਦਾ ਦਾਨ ਵਾਂਗ ਨਹੀਂ ਕਿ ਜਿਸ ਵਿਚ ਇਕ ਅਭਿਮਾਨੀ ਦਾਤਾ ਤੇ ਦੂਜਾ ਨਿਮਾਣਾ ਭਿਖਾਰੀ ਹੋਵੇ। ਇਹ ਮਰਿਆਦਾ ਭਰਾਵਾਂ ਦਾ ਪੂਰਬਕ ਮਿਲਵਰਤਣ ਹੈ। ਦਾਤਾ ਤਾਂ ਇਕ ਪ੍ਰਭੂ ਪਿਤਾ ਹੈ, ਸਾਰੇ ਭਾਈਚਾਰੇ ਨੇ ਉਹਦੇ ਕੋਲੋਂ ਹੀ ਮੰਗ ਕਰਨੀ ਹੈ:

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥**
—*ਵਾਰ ਸੋਰਠਿ, ਪਉੜੀ, ਪੰਨਾ ੬੫੨*

ਹਰ ਇਕ ਦੀ ਜ਼ਬਾਨ 'ਤੇ ਰਹਿਣਾ ਹੈ, ਜਦ ਸਭ ਦਾ ਦਾਤਾ ਇਕੋ ਹੀ ਹੈ, 'ਜਾਚਕ

ਅਨੇਕ ਸੁ ਏਕ ਦਵਈਆ' 'ਤੇ ਨਿਸਚਾ ਹੈ, ਫਿਰ ਮਨੁੱਖ ਨੇ ਇਕ ਦੂਜੇ ਨੂੰ ਦੇਣਾ ਕੀ ਹੋਇਆ ਤੇ ਇਕ ਨੇ ਦਾਤਾ ਤੇ ਦੂਸਰੇ ਨੇ ਭਿਖਾਰੀ ਕੀ ਬਣਨਾ ਹੋਇਆ ? ਇਹ ਤਾਂ ਸਿਲਸਿਲਾ ਹੀ ਮੁੱਕ ਗਿਆ। ਗੁਰਮਤਿ ਨੇ ਦ੍ਰਿੜ੍ਹ ਕਰਾ ਦਿੱਤਾ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥**

*—ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭*

ਇਹ ਦੇਵਣਹਾਰ ਹਰ ਥਾਂ 'ਤੇ ਦੇਂਦਾ ਹੈ :

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,**
**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥**

*—ਵਾਰ ਬਿਹਾਗੜਾ ਮ: ੪, ਪੰਨਾ ੫੪੯*

ਪ੍ਰਭੂ ਦਾਤਾ ਦਯਾਲੂ ਹੈ, ਮਨੁੱਖ ਵਿਚ ਦੋਸ਼ ਦੇਖ ਕੇ ਭੀ ਦਾਤ ਦੇਣੋਂ ਨਹੀਂ ਰੁਕਦਾ :

**ਦੀਨ ਦਯਾਲ ਦਯਾ ਨਿਧ ਦੋਖਨ ਦੇਖਤ ਹੈ ਪਰ ਦੇਤ ਨ ਹਾਰੇ॥**

*—ਅਕਾਲ ਉਸਤਤਿ, ਪਾਤਿਸ਼ਾਹੀ ੧੦*

ਗੁਰਮਤਿ ਨੇ ਜਿਥੇ ਪ੍ਰਭੂ ਨੂੰ ਦਾਤਾ ਕਰਾਰ ਦੇ, ਮਨੁੱਖ ਦੇ ਮਨ ਵਿਚੋਂ ਆਪ ਦਾਤਾ ਹੋਣ ਦਾ ਝੂਠਾ ਵਹਿਮ ਮੁਕਾਇਆ ਹੈ, ਉਥੇ ਮਾਂਗਤ ਨੂੰ ਭੀ ਪ੍ਰਭੂ ਦਾਤਾ ਦੱਸ ਕੇ ਮਨੁੱਖ ਦੀ ਮਿੰਨਤ ਖ਼ੁਸ਼ਾਮਦ ਤੇ ਉਸਤਤਿ ਕਰਨ ਤੋਂ ਉਤਾਂਹ ਚੁੱਕਿਆ ਹੈ, ਫ਼ੁਰਮਾਇਆ ਹੈ :



**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥**
**ਦੇਵਨ ਕਉ ਏਕੈ ਭਗਵਾਨੁ॥**

*—ਗਉੜੀ ਸੁਖਮਨੀ ਮ: ੫, ਅਸਟ: ੧੪, ਪੰਨਾ ੨੮੧*

ਹੋਰ ਖੋਲ੍ਹ ਕੇ ਦੱਸਿਆ :

**ਕਿਸੁ ਹਉ ਜਾਚੀ ਕਿਸੁ ਅਰਾਧੀ ਜਾ ਸਭੁ ਕੋ ਕੀਤਾ ਹੋਸੀ॥**
**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥**
**ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵਨਿਧਿ ਦੇਸੀ॥੧॥**
**ਹਰਿ ਜੀਉ ਤੇਰੀ ਦਾਤੀ ਰਾਜਾ॥**
**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ॥ਰਹਾਉ॥**

*—ਸੋਰਠਿ ਮ: ੫, ਪੰਨਾ ੬੦੮*

ਇਸ ਦੇਣ ਦੇ ਸਮੁੱਚੇ ਖ਼ਿਆਲ ਨੂੰ ਇਉਂ ਦਰਸਾਇਆ ਹੈ :

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ॥**
**ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥੪੦॥**

*—ਸਲੋਕ ਮ: ੯, ਪੰਨਾ ੧੪੨੮*

ਮਨੁੱਖੀ ਭਾਈਚਾਰੇ ਨੂੰ ਇਹ ਦੱਸੋ ਕਿ ਦਾਤਾ ਤਾਂ ਕੇਵਲ ਪਾਰਬ੍ਰਹਮ ਪਰਮੇਸ਼ਰ ਹੀ ਹੈ, ਹੁਣ ਆਪ ਵਿਚ ਦੀ ਵਰਤਣ ਦੀ ਮਰਿਆਦਾ ਬੰਨ੍ਹਣੀ ਸੀ। ਸੋ ਉਸ ਵਿਚ

ਪਹਿਲਾ ਅਸੂਲ ਤਾਂ ਇਹ ਕਾਇਮ ਕੀਤਾ ਕਿ ਹਰ ਇਕ ਯੋਗ ਮਨੁੱਖ ਆਪਣੀ ਕਿਰਤ ਲਈ ਉੱਦਮ ਕਰੇ, ਕੋਈ ਭੀ ਕਿਰਤ ਕਰ ਸਕਣ ਦੇ ਯੋਗ ਮਨੁੱਖ ਵਿਹਲਾ ਬਹਿ ਕੇ ਨਾ ਖਾਵੇ। ਖ਼ਾਸ ਕਰ ਕੇ ਕਿਸੇ ਦਾ ਪੁਰਾਣੇ ਖ਼ਿਆਲ ਅਨੁਸਾਰ ਦਿੱਤਾ ਹੋਇਆ ਦਾਨ ਤਾਂ ਬਿਲਕੁਲ ਨਾ ਲਵੇ। ਕਿਰਤ ਕਰਨ ਵਿਚ ਗੁਰਮਤਿ ਅਨੁਸਾਰ ਨਾਮ ਸਿਮਰਨ ਭੀ ਰੋਕ ਨਹੀਂ ਪਾਉਂਦਾ, ਸਗੋਂ ਕਿਰਤ ਤੇ ਸਿਮਰਨ ਇਕੱਠੇ ਕੀਤੇ ਗਏ ਹੀ ਪ੍ਰਭੂ ਨੂੰ ਮਿਲਾਉਂਦੇ ਹਨ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

*—ਵਾਰ ਗੂਜਰੀ ਮ: ੫, ਸਲੋਕੁ ਮ: ੫, ਪੰਨਾ ੫੨੨*

ਇਸ ਕਮਾਈ ਤੇ ਸਿਮਰਨ ਨੂੰ ਅਲਹਿਦਾ ਅਲਹਿਦਾ ਸਮਝਣ ਦੀ ਭੁੱਲ ਸੋਧਣ ਲਈ ਗੁਰਬਾਣੀ ਵਿਚ ਦੋਂਹ ਸੱਜਣਾਂ ਦਾ ਵਾਰਤਾਲਾਪ ਬੜਾ ਸੋਹਣਾ ਦਿੱਤਾ ਹੋਇਆ ਹੈ। ਕਬੀਰ ਜੀ ਕਹਿੰਦੇ ਹਨ ਕਿ ਇਕ ਵੇਰਾਂ ਤ੍ਰਿਲੋਚਨ ਜੀ ਨੇ ਨਾਮਦੇਵ ਜੀ ਨਾਲ ਬਿਲਾਸ ਕੀਤਾ ਤੇ ਕੱਪੜੇ ਛਿੰਬਦਿਆਂ ਕਿਹਾ:

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤੁ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥੨੧੨॥**

*—ਸਲੋਕ ਭਗਤ ਕਬੀਰ, ਪੰਨਾ ੧੩੭੫*

ਨਾਮਦੇਵ ਜੀ ਨੇ ਗੁਰਮਤਿ ਵਿਚ ਉੱਤਰ ਦਿੱਤਾ:



**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥**

*—ਸਲੋਕ ਭਗਤ ਕਬੀਰ, ਪੰਨਾ ੧੩੭੫*

ਇਹ 'ਹੱਥ ਕਾਰ ਵੱਲ ਤੇ ਦਿਲ ਯਾਰ ਵੱਲ' ਦੀ ਮਰਿਆਦਾ ਗੁਰਮਤਿ ਨੇ ਮਨੁੱਖ ਨੂੰ ਦ੍ਰਿੜ੍ਹਾਈ ਹੈ:

**ਘਾਲਿ ਖਾਇ ਕਿਛੁ ਹਥਹੁ ਦੇਹਿ॥**
**ਨਾਨਕ ਰਾਹੁ ਪਛਾਣਹਿ ਸੇਇ॥** *—ਵਾਰ ਸਾਰੰਗ ਮ: ੧, ਪੰਨਾ ੧੨੪੫*

ਇਸ ਖਟ ਘਾਲ ਕੇ ਹੱਥੋਂ ਦੇਣ ਵਾਲੇ ਮਨੁੱਖ ਨੇ ਕਿਸੇ ਦਾ ਆਜਜ਼ ਕੀ ਹੋਣਾ ਹੋਇਆ, ਝੂਠੀ ਮਿੰਨਤ ਖ਼ੁਸ਼ਾਮਦ ਕੀ ਕਰਨੀ ਹੋਈ? ਗੁਰਮਤਿ ਧਾਰ ਚੁੱਕੇ ਮਨੁੱਖਾਂ ਵਿਚੋਂ ਪੂਰਨ ਚਲਨਧਾਰੀ ਖ਼ਾਲਸੇ ਨੂੰ ਬੜੀ ਵਿਸਥਾਰ ਨਾਲ ਤਾਕੀਦ ਕੀਤੀ ਗਈ ਹੈ:

**ਰਹਿਤਵਾਨ ਸਿਖ ਹੈ ਜੋਈ॥ ਕਰ ਉਪਾਇ ਧਨ ਖਾਟੈ ਸੋਈ॥**
**ਤਾਹਿ ਕਰ ਘਰ ਕੋ ਨਿਰਬਹੈ॥ ਪੂਜਾ ਭੂਲ ਨ ਕਬਹੂੰ ਗਹੇ॥**
**ਧਰਮਸਾਲ ਦੀ ਝਾਕ ਨ ਕਰਨੀ॥ ਮਹਾਂ ਦੋਖ ਹੈ ਗੁਰ ਨੇ ਬਰਨੀ॥**

*—ਰਹਿਤਨਾਮਾ ਭਾਈ ਦੇਸਾ ਸਿੰਘ*

ਇਹ ਧਰਮਸਾਲ ਦੀ ਝਾਕ ਕੀ ਚੀਜ਼ ਹੈ, ਇਸੇ ਨੂੰ ਹੀ ਭਾਈ ਗੁਰਦਾਸ ਜੀ ਨੇ, ਸਿਖ ਲਈ ਉਤਨੀ ਹੀ ਮਾੜੀ ਬਿਆਨ ਕੀਤਾ ਸੀ ਜਿਹੋ ਜਿਹਾ ਕਿ ਸਿਮਰਤੀ

ਦੇ ਜੀਵਨ ਵਿਚ ਹਿੰਦੂ ਲਈ ਗਊ ਦਾ, ਮੁਸਲਮਾਨ ਲਈ ਸੂਰ ਦਾ ਮਾਸ ਅਭੱਖ ਹੈ। ਇਸ ਧਰਮਸਾਲ ਦੀ ਝਾਕ ਨੂੰ ਉਹ ਖੰਡ ਦੇ ਪੱਜ ਵਿਹੁ ਖਾਣਾ ਦੱਸਦੇ ਹਨ। ਅਸਲ ਵਿਚ ਇਹ ਉਹ ਨੀਵਾਂ ਜਜ਼ਬਾ ਹੈ ਜੋ ਪੁਰਾਣੀ ਦਾਨ ਮਰਿਆਦਾ ਮੰਨਣ ਵਾਲੇ ਗੁਆਂਢੀਆਂ ਦੀ ਸੰਗਤ ਕਰਕੇ, ਕਿਰਤ ਕਰ ਸਕਣ ਵਾਲੇ ਸਿਖ ਦੇ ਮਨ ਵਿਚ ਇਹ ਨੀਵੀਂ ਭਾਵਨਾ ਲਿਆਉਂਦਾ ਹੈ ਕਿ ਉਹ ਆਪ ਤਾਂ ਕਿਰਤ ਨਾ ਕਰੇ ਸਗੋਂ ਧਰਮਸਾਲਾ ਵਿਚ ਭੇਟ ਰਖੇ ਗਏ ਸ਼ਰਧਾਲੂਆਂ ਦੇ ਧਨ 'ਤੇ ਮੌਜ ਉਡਾਵੇ। ਇਸ ਮੁਆਮਲੇ ਵਿਚ ਖ਼ਾਲਸਾ ਜੀ ਨੇ ਆਪਣੇ ਆਪ ਨੂੰ ਇਤਨਾ ਬਚਾਅ ਕੇ ਰਖਿਆ ਹੈ ਕਿ ਜੇ ਕੋਈ ਸਿੰਘ, ਬਿਹੰਗਮ ਬ੍ਰਿਤ ਰਹਿ ਪ੍ਰਚਾਰ ਕਰਨਾ ਚਾਹੇ ਜਾਂ ਗ੍ਰੰਥੀ ਬਣਨਾ ਚਾਹੇ ਤਾਂ ਭਾਈ ਦੇਸਾ ਸਿੰਘ ਜੀ ਉਸ ਦਾ ਕਰਤਵ ਇਉਂ ਬਿਆਨ ਕਰਦੇ ਹਨ :

**ਜੇ ਕੋਈ ਸਿਖ ਪੁਜਾਰੀ ਅਹੇ॥ ਸੋ ਭੀ ਪੂਜਾ ਬਹੁਤ ਨ ਗਹੇ॥**
**ਤਨ ਨਿਰਬਾਹ ਮਾਤ੍ਰ ਸੋ ਲੇਵੇ॥ ਅਧਿਕ ਹੋਵੇ ਤਾਂ ਜਹਿ ਤਹਿ ਦੇਵੇ॥**
**ਬਹੁਤੀ ਹੋਏ ਤਾਂ ਦੇਗ ਕਰਾਵੇ॥ ਨਾ ਕਰ ਗੁਰਦੁਆਰੇ ਪਰ ਲਾਵੇ॥**
**ਅਥਵਾ ਸਦਾ ਬਰਤ ਕੌ ਦੇਹੀ॥ ਸੁਤ ਯੁਵਤੀ ਹਿਤ ਕਦੇ ਨ ਲੇਹੀ॥**
**ਜੋ ਪੂਜਾ ਕੋ ਆਪੇ ਖਾਈ॥ ਧਰਮ ਅਰਥ ਜੜ ਦੇਵੇ ਨਾਂਹੀ॥**
**ਤਿਨਹਿ ਕਲੇਸ਼ ਹੋਇਗ ਜੇਈ॥ ਤਾਂ ਦੁਖ ਕੌ ਜਾਨੇਂਗ ਤੇਈ॥**

*—ਰਹਿਤਨਾਮਾ, ਭਾਈ ਦੇਸਾ ਸਿੰਘ*

ਕਿਰਤ ਕਰ ਸਕਣ ਯੋਗ ਸਿਖਾਂ ਲਈ ਕਮਾਈ ਕਰਨੀ ਜ਼ਰੂਰੀ ਕਰਾਰ ਦੇ ਕੇ, ਗੁਰਮਤਿ ਨੇ ਅੰਗਹੀਣ, ਬੀਮਾਰ ਤੇ ਲਾਵਾਰਿਸ ਬਿਰਧਾਂ ਦਾ ਭੀ ਪ੍ਰਬੰਧ ਕੀਤਾ ਹੈ ਤੇ ਉਹ ਇਸ ਤਰ੍ਹਾਂ ਕਿ ਲੋੜਵੰਦਾਂ ਦੀ ਮਦਦ ਲਈ ਹਰ ਕਿਰਤ ਕਰਨ ਵਾਲੇ ਸਿਖ ਨੂੰ ਆਪਣੀ ਕਮਾਈ ਵਿਚੋਂ ਆਮਦਨ ਦਾ ਦਸਵਾਂ ਹਿੱਸਾ ਦੇਣਾ ਫ਼ਰਜ਼ ਕਰਾਰ ਦੇ ਦਿੱਤਾ ਹੈ। ਇਸ ਲਾਜ਼ਮੀ ਭਾਈਚਾਰਕ ਬੰਧਾਨ (ਟੈਕਸ) ਦਾ ਨਾਮ ਦਸਵੰਧ ਹੈ। ਦਸਵੰਧ ਹਰ ਸਿਖ ਨੂੰ ਦੇਣਾ ਫ਼ਰਜ਼ ਦੱਸਿਆ ਹੈ। ਸਤਿਗੁਰਾਂ ਨੇ ਅੰਮ੍ਰਿਤਧਾਰੀ ਸਿੰਘ ਲਈ ਤਾਂ ਖ਼ਾਸ ਤੌਰ 'ਤੇ ਹਦਾਇਤ ਕੀਤੀ ਹੈ :

**ਦਸਵੰਧ ਗੁਰੂ ਨਹਿ ਦੇਵਈ ਝੂਠ ਬੋਲ ਜੋ ਖਾਇ॥**
**ਕਹਿ ਗੋਬਿੰਦ ਸਿੰਘ ਲਾਲ ਜੀ ਤਿਸਕਾ ਕਛੁ ਨ ਬਸਾਹਿ॥**

*—ਰਹਿਤਨਾਮਾ ਭਾਈ ਨੰਦ ਲਾਲ*

ਫਿਰ ਦੱਸਿਆ ਹੈ :

**ਦਸ ਨਖ ਕਰ ਜੋ ਕਾਰ ਕਮਾਵੈ॥ ਤਾਂ ਕਰ ਜੋ ਧਨ ਘਰ ਮੈਂ ਆਵੈ॥**
**ਤਿਸ ਤੇ ਗੁਰ ਦਸੌਂਧ ਜੋ ਦੇਈ॥ ਸਿੰਘ ਸੁਯਸ ਬਹੁ ਜਗ ਲੇਈ॥**

*—ਰਹਿਤਨਾਮਾ ਭਾਈ ਦੇਸਾ ਸਿੰਘ*

ਇਸ ਦਸਵੰਧ ਦੇਣ ਦੀ ਮਰਿਆਦਾ ਨੂੰ ਭਾਵੇਂ ਖ਼ਾਲਸੇ ਲਈ ਬਹੁਤ ਲਾਜ਼ਮੀ ਫ਼ਰਜ਼ ਕਰਾਰ ਦਿੱਤਾ ਹੈ, ਪਰ ਆਮ ਮਨੁੱਖ ਲਈ ਭੀ ਇਸ ਨੂੰ ਵਰਤੋਂ ਵਿਚ ਨਾ ਲਿਆਉਣਾ ਪਰਮੇਸ਼ਰ ਦੀ ਦਿੱਤੀ ਹੋਈ ਦਾਤ ਦੀ ਅਮਾਨਤ ਵਿਚ ਖ਼ਿਆਨਤ ਕਰਨਾ ਹੈ। ਜਗਤ-ਗੁਰੂ ਜੀ ਫ਼ੁਰਮਾਉਂਦੇ ਹਨ :

**ਦਸ ਬਸਤੂ ਲੇ ਪਾਛੈ ਪਾਵੈ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥**
**ਤਉ ਮੂੜਾ ਕਹੁ ਕਹਾ ਕਰੇਇ॥** *—ਗਉੜੀ ਸੁਖਮਨੀ ਮ: ੫, ਪੰਨਾ ੨੬੮*

ਪਰਮੇਸ਼ਰ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿਚੋਂ ਦਸਵਾਂ ਹਿੱਸਾ ਲੋੜਵੰਦਾਂ ਲਈ ਨਾ ਕੱਢ ਸਕਣਾ, ਲੋਭ ਦੇ ਵੱਸ ਹੋਏ ਮਨ ਦੀ ਕਮਜ਼ੋਰੀ ਹੁੰਦੀ ਹੈ, ਜਿਸ ਨੂੰ ਗੁਰਮਤਿ ਨੇ ਤਾੜ, ਮਨੁੱਖ ਨੂੰ ਸੁਚੇਤ ਕਰ, ਦਸਵੰਧ ਦੇਣ ਹਿਤ, ਖ਼ਾਲਸਾ ਦੇ ਰੂਪ ਵਿਚ ਤੱਤਪਰ ਕੀਤਾ ਹੈ।

ਹੁਣ ਇਕ ਸਵਾਲ ਇਹ ਉਠੇਗਾ ਕਿ ਜਦੋਂ ਕਿਰਤ ਕਰ ਸਕਣ ਯੋਗ ਮਨੁੱਖ ਕਿਸੇ ਅਸ਼ਕਤ ਲੋੜਵੰਦ ਨੂੰ ਦਸਵੰਧ ਵਿਚੋਂ ਮਦਦ ਦਏਗਾ, ਤਾਂ ਕੀ ਦੇਣ ਵਾਲੇ ਦੇ ਮਨ ਵਿਚ ਅਭਿਮਾਨ ਤੇ ਲੈਣ ਵਾਲੇ ਦੇ ਚਿਤ ਵਿਚ ਨਿਮਾਣਾਪਣ ਨਹੀਂ ਆਵੇਗਾ ? ਇਸ ਖ਼ਰਾਬੀ ਦਾ ਪ੍ਰਬੰਧ ਗੁਰਮਤਿ ਨੇ ਬੜੀ ਸੁੰਦਰ ਮਰਿਆਦਾ ਦੇ ਰੂਪ ਵਿਚ ਕੀਤਾ ਹੈ। ਹਰ ਇਕ ਦਸਵੰਧ ਦੇਣ ਵਾਲੇ ਸਿਖ ਨੂੰ ਹੁਕਮ ਹੈ ਕਿ ਉਹ ਕਿਸੇ ਮਨੁੱਖ ਨੂੰ ਦਾਨ ਦੇਣ ਦੀ ਥਾਂ ਆਪਣਾ ਦਸਵੰਧ ਗੁਰੂ ਦੀ ਭੇਟ ਰਖੇ :

**ਜਿਸ ਕੀ ਬਸਤੁ ਤਿਸੁ ਆਗੈ ਰਾਖੈ॥** *—ਗਉੜੀ ਸੁਖਮਨੀ ਮ: ੫, ਪੰਨਾ ੨੬੮*

ਤੇ ਲੋੜਵੰਦ ਪ੍ਰਾਣੀ ਕਿਸੇ ਮਨੁੱਖ ਕੋਲੋਂ ਮੰਗਣ ਦੀ ਥਾਂ ਗੁਰਦੁਆਰੇ ਤੋਂ ਯਾਚਨਾ ਕਰੇ, ਗੁਰੂ ਇਨ੍ਹਾਂ ਦੋਹਾਂ ਧਿਰਾਂ ਦੀਆਂ ਪਰਸਪਰ ਮਾਨਸਿਕ ਕਮਜ਼ੋਰੀਆਂ ਦਾ ਇਲਾਜ ਕਰੇਗਾ। ਦਸਵੰਧ ਦੇਣ ਵਾਲਾ ਮਨੁੱਖ ਬਰਖ਼ੁਰਦਾਰ ਪੁੱਤਰ ਦੀ ਤਰ੍ਹਾਂ ਆਪਣੀ ਨੇਕ ਕਮਾਈ ਵਿਚੋਂ ਦਸਵਾਂ ਹਿੱਸਾ ਪਿਤਾ ਦੇ ਚਰਨਾਂ ਵਿਚ ਭੇਟ ਕਰਦਾ ਹੈ, ਇਸ ਵਿਚ ਮਾਣ ਕਾਹਦਾ ? ਤੇ ਲੋੜਵੰਦ ਗੁਰੂ ਪਿਤਾ ਕੋਲੋਂ ਲੋੜਾਂ ਪੂਰੀਆਂ ਕਰਨ ਲਈ ਦਾਤ ਮੰਗਦਾ ਹੈ, ਇਸ ਵਿਚ ਭਿਖਾਰੀਪਣ ਕਾਹਦਾ ?

ਗੁਰਮਤਿ ਦੀ ਇਸ ਪਾਵਨ ਮਰਿਆਦਾ ਅਨੁਸਾਰ ਨਾ ਕੋਈ ਦਾਤਾ ਰਿਹਾ ਨਾ ਮੰਗਤਾ। ਕਿਰਤ ਕਰਨ ਵਾਲੇ ਦੇ ਜ਼ਿੰਮੇ ਦਸਵੰਧ ਗੁਰੂ ਕਾ ਮਾਮਲਾ ਹੈ, ਜੋ ਦੇਣਾ ਹੀ ਪਵੇਗਾ ਤੇ ਲੈਣ ਵਾਲੇ ਗੁਰੂ ਕੀ ਗੋਲਕ ਪਿਤਾ ਦੀ ਜਾਇਦਾਦ ਜੋ ਪੁੱਤਰ ਨਿਸ਼ੰਗ ਹੋ ਵਰਤ ਸਕਦਾ ਹੈ। ਇਸ ਮਰਿਆਦਾ ਦਾ ਫਲ ਭੀ ਮਨੁੱਖ ਦੇ ਸਮਾਜਕ ਜੀਵਨ 'ਤੇ ਅਸਰ ਕਰਦਾ ਹੈ। ਇਕ ਸਿਖ ਜਦ ਦੂਜਿਆਂ ਨੂੰ ਪ੍ਰਸ਼ਾਦ ਛਕਾਂਦਾ ਹੈ ਤਾਂ ਉਹ ਮਨ ਵਿਚ ਇਹ ਸਮਝਦਾ ਹੈ ਕਿ ਮੇਰੇ ਘਰ ਗੁਰੂ ਨੇ ਚਰਨ ਪਾਏ ਹਨ, ਮੈਂ ਉਨ੍ਹਾਂ ਦੀ ਸੇਵਾ ਕਰ ਰਿਹਾ ਹਾਂ ਤੇ ਖਾਣ ਵਾਲੇ ਭੀ ਅਰਦਾਸ ਵੇਲੇ ਇਹੀ ਕਹਿੰਦੇ ਹਨ, "ਦਾਣਾ ਪਾਣੀ ਗੁਰੂ ਕਾ, ਟਹਿਲ ਭਾਵਨੀ ਸਿਖਾਂ ਦੀ ਲੇਖੇ ਲਗੇ।" ਇਤਨਾ ਸੁੰਦਰ ਸਮਾਨਤਾ ਦਾ ਭਾਈਚਾਰਕ ਦ੍ਰਿਸ਼ ਹੈ ਕਿ ਨਾ ਖੁਆਣ ਵਾਲੇ ਵਿਚ ਮਾਣ, ਨਾ ਖਾਣ ਵਾਲੇ ਵਿਚ ਮਿੰਨਤ। ਇਸ ਮਰਿਆਦਾ ਦਾ ਹੀ ਅਸਰ ਹੈ ਕਿ ਸਿੰਘਾਂ ਵਿਚ ਅੰਗ-ਹੀਣ ਪ੍ਰਾਣੀਆਂ ਨੂੰ ਲੂਲ੍ਹੇ, ਲੰਗੜੇ ਤੇ ਅੰਨ੍ਹੇ ਦੇ ਤ੍ਰਿਸਕਾਰ-ਭਰੇ ਅੱਖਰਾਂ ਦੀ ਥਾਂ ਲਖਬਾਹਾ ਸਿੰਘ, ਸੁਚਾਲਾ ਸਿੰਘ ਤੇ ਸੂਰਮਾ ਸਿੰਘ ਦੇ ਮਾਣ ਭਰੇ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ। ਸਿੱਖੀ ਦੀ ਮਰਿਆਦਾ ਨੂੰ ਕਾਇਮ ਰਖਣ ਹਿਤ ਹੀ ਧਰਮ ਮੰਦਰ ਬਣਾਉਣ ਸਮੇਂ

ਭੀ ਇਹ ਖ਼ਿਆਲ ਰਖਿਆ ਜਾਂਦਾ ਹੈ ਕਿ ਹਰ ਗ਼ਰੀਬ ਤੋਂ ਗ਼ਰੀਬ ਸਿੱਖ ਭੀ ਆਪਣੀ ਕਿਰਤ ਦੇ ਦਸਵੰਧ ਵਿਚੋਂ ਇਸ ਦੇ ਬਣਾਉਣ ਵਿਚ ਹਿੱਸਾ ਪਾਵੇ। ਸਿੱਖਾਂ ਦਾ ਕੋਈ ਗੁਰਦੁਆਰਾ ਕਿਸੇ ਰਈਸ ਜਾਂ ਰਾਜੇ ਦੇ ਨਾਮ ਉੱਤੇ ਕਾਇਮ ਨਹੀਂ ਕੀਤਾ ਹੋਇਆ, ਸਗੋਂ ਪੰਥ ਦੀ ਕਮਾਈ ਤੋਂ ਬਣਿਆ ਹੋਣ ਕਰਕੇ ਸਿਖ-ਮਾਤਰ ਦੀ ਸ਼ਰਧਾ ਦਾ ਨਿਸ਼ਾਨ ਹੈ। ਗ਼ਰੀਬ ਕਿਰਤ ਦੀ ਭੇਟ ਨੂੰ ਨਿਵਾਜਦਿਆਂ ਹੋਇਆਂ ਹੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗਿ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥੧੧੧॥**

*—ਕਬਿੱਤ ਸਵਈਏ, ਭਾਈ ਗੁਰਦਾਸ ਜੀ*

ਕਉਡੀ ਗੁਰ ਦੇ ਅਗੇ ਰਖ, ਸਰਬ ਨਿਧਾਨ ਪ੍ਰਾਪਤ ਕਰ ਲੈਣ ਦੇ ਖ਼ਿਆਲ ਨੇ ਮਾਇਆ ਕਰਕੇ ਗ਼ਰੀਬ ਸਿੱਖਾਂ ਦੇ ਦਿਲਾਂ ਨੂੰ ਮਾਮੂਰ ਗ਼ਨੀ ਬਣਾ ਦਿੱਤਾ ਹੈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ, ਜਦ ਜਗਤ-ਗੁਰੂ ਛੇਵੇਂ ਜਾਮੇਂ ਵਿਚ ਆਗਰੇ ਸ਼ਹਿਰ ਤੋਂ ਬਾਹਰ ਜਮਨਾ ਦੇ ਕਿਨਾਰੇ ਉਤਰੇ ਹੋਏ ਸਨ ਤਾਂ ਕੁਝ ਫ਼ਾਸਲੇ 'ਤੇ ਉਸ ਸਮੇਂ ਦੇ ਸ਼ਹਿਨਸ਼ਾਹ ਜਹਾਂਗੀਰ ਦਾ ਡੇਰਾ ਭੀ ਸੀ। ਇਕ ਘਾਹੀ ਸਿਖ ਜੋ ਘਾਹ ਦੀ ਪੰਡ ਸਿਰ 'ਤੇ ਚੁੱਕ, ਤੇ ਗੁਰੂ ਦੇ ਭੇਟ ਕਰਨ ਹਿਤ ਟਕਾ ਬੰਨ੍ਹੀ ਜਾਂਦਾ ਹੋਇਆ ਭੁੱਲ ਨਾਲ ਜਹਾਂਗੀਰ ਦੇ ਤੰਬੂ ਵਿਚ ਜਾ ਵੜਿਆ, ਤੇ ਜਾਂ ਉਹ ਆਪਣੀ ਗ਼ਲਤੀ ਨੂੰ ਸਮਝ ਗੁਰੂ ਜੀ ਦੇ ਤੰਬੂ ਵੱਲ ਜਾਣ ਲੱਗਾ ਤਾਂ ਉਸ ਨੇ ਸ਼ਹਿਨਸ਼ਾਹ ਦੇ ਅਗੋਂ ਆਪਣਾ ਟਕਾ, ਜੋ ਉਸ ਨੇ ਭੁੱਲ ਨਾਲ ਬਾਦਸ਼ਾਹ ਅੱਗੇ ਰੱਖ ਦਿੱਤਾ ਸੀ, ਚੁੱਕ ਲਿਆ। ਬਾਦਸ਼ਾਹ ਨੇ ਕਿਹਾ, "ਟਕਾ ਪਿਆ ਰਹਿਣ ਦੇ।" ਸਿਖ ਨੇ ਅਗੋਂ ਉੱਤਰ ਦਿੱਤਾ, "ਫਿਰ ਗੁਰੂ ਅੱਗੇ ਭੇਟ ਕਾਹਦੀ ਰੱਖਾਂ ?" ਬਾਦਸ਼ਾਹ ਨੇ ਕਿਹਾ, "ਮੈਥੋਂ ਮੋਹਰਾਂ ਲੈ ਜਾ।" ਸਿਖ ਬੋਲਿਆ, "ਕੀ ਤੁਹਾਡੇ ਰਾਜ ਵਿਚ ਲੋਧੀਆਂ ਦਾ ਸਿੱਕਾ ਚਲਦਾ ਹੈ ?" "ਨਹੀਂ", ਜਹਾਂਗੀਰ ਨੇ ਕਿਹਾ, "ਮੁਗ਼ਲ ਰਾਜ ਵਿਚ ਮੁਗ਼ਲ ਦਾ ਹੀ ਸਿੱਕਾ ਚਲੇਗਾ।" ਸਿਖ ਨੇ ਮੁਸਕਰਾ ਕੇ ਕਿਹਾ, "ਬੱਸ ਇਸੇ ਤਰ੍ਹਾਂ ਦੀਨ ਦੇ ਰਾਜ ਵਿਚ ਦੁਨੀਆ ਦੀਆਂ ਮੋਹਰਾਂ ਨਹੀਂ ਚਲ ਸਕਦੀਆਂ, ਪਿਆਰ ਦਾ ਟਕਾ ਹੀ ਚਲੇਗਾ।"

ਇਹੋ ਜਿਹੇ ਹੋਰ ਬੇਅੰਤ ਪ੍ਰਮਾਣ ਗੁਰ-ਇਤਿਹਾਸ ਵਿਚੋਂ ਮਿਲਦੇ ਹਨ, ਜਿਤਨਾ ਭੀ ਵਿਚਾਰ ਕੇ ਦੇਖਿਆ ਜਾਵੇਗਾ, ਉਤਨਾ ਹੀ ਪਤਾ ਲਗੇਗਾ ਕਿ ਗੁਰਮਤਿ ਨੇ ਦਾਨ ਦੀ ਥਾਂ ਦਸਵੰਧ ਦੀ ਮਰਿਆਦਾ ਕਾਇਮ ਕਰ ਕੇ ਮਨੁੱਖ ਦੇ ਭੁੱਲੇ ਹੋਏ ਮਨ ਨੂੰ ਸਿੱਧੇ ਰਾਹੇ ਪਾਇਆ ਹੈ।

# ਗੁਰਮਤਿ ਤੇ ਸਾਧ ਸੰਗਤ

ਮਨੁੱਖ ਦਾ ਜੀਵਨ ਸੁਭਾਵਕ ਹੀ ਇਕ ਭਾਈਚਾਰਕ ਜੀਵਨ ਹੈ। ਖ਼ਰਬੂਜ਼ੇ ਤੋਂ ਖ਼ਰਬੂਜ਼ੇ ਦੇ ਰੰਗ ਬਦਲਣ ਵਾਂਗ ਮਨੁੱਖ ਭੀ ਆਪਣੇ ਸਾਥੀ ਮਨੁੱਖਾਂ ਦੀ ਸੰਗਤ ਤੋਂ ਲਾਭ ਉਠਾ ਕੇ ਤਰੱਕੀ ਕਰਦਾ ਹੈ। ਅਸੀਂ ਦੇਖਦੇ ਹਾਂ ਕਿ ਬਿੱਲੀ, ਕੁੱਤਾ, ਘੋੜਾ ਆਦਿ ਪਸ਼ੂ ਤੇ ਤੋਤਾ, ਮੈਨਾ ਆਦਿ ਪੰਛੀ ਯੁੱਗਾਂ ਤੋਂ ਮਨੁੱਖ ਦੇ ਸਾਥੀ ਚਲੇ ਆਉਂਦੇ ਹਨ, ਪਰ ਉਮਰਾਂ ਗੁਜ਼ਰਨ 'ਤੇ ਵੀ ਕੁੱਤਾ ਉਸੇ ਤਰ੍ਹਾਂ ਟੁਕੜੇ ਦੀ ਰਾਖੀ ਤੇ ਬਿੱਲੀ ਮਿਆਊਂ ਮਿਆਊਂ ਕਰਨ ਤੋਂ ਜ਼ਿਆਦਾ ਕੁਝ ਨਹੀਂ ਸਿਖੀ। ਤੋਤਾ ਮੈਨਾ ਨੂੰ ਭੀ ਮਨੁੱਖ ਦੇ ਰਟਾਏ ਹੋਏ ਚਾਰ ਸ਼ਬਦਾਂ ਤੋਂ ਵੱਧ ਕਿਸੇ ਗੱਲ ਦਾ ਬੋਧ ਨਹੀਂ ਹੋ ਸਕਿਆ, ਪਰ ਮਨੁੱਖ ਨੇ ਇਸ ਸਮੇਂ ਵਿਚ ਬੇ-ਅੰਦਾਜ਼ ਤਰੱਕੀ ਕੀਤੀ ਹੈ। ਪੈਦਲ ਤੁਰਨ ਤੇ ਘੋੜੇ ਦੀ ਸਵਾਰੀ ਤੋਂ ਅਗਾਂਹ ਵਧਦਾ ਹੋਇਆ ਅੱਜ ਉਹ ਮੋਟਰਾਂ ਤੇ ਹਵਾਈ ਜਹਾਜ਼ਾਂ ਦਾ ਸਵਾਰ ਹੈ, ਪੱਥਰ ਦੀ ਸਿਲਾ 'ਤੇ ਕੋਲਿਆਂ ਨਾਲ ਨਿਸ਼ਾਨ ਕਰਨ ਤੋਂ ਸ਼ੁਰੂ ਹੋ, ਅੱਜ ਉਹ ਅਣਗਿਣਤ ਕਿਤਾਬਾਂ ਦਾ ਲਿਖਾਰੀ ਤੇ ਛਾਪੇਖ਼ਾਨਿਆਂ ਦਾ ਮਾਲਕ ਬਣਿਆ ਹੋਇਆ ਹੈ, ਇਹ ਫ਼ਰਕ ਕਿਉਂ ? ਪਸ਼ੂ ਤੇ ਪੰਛੀ ਨਾਲੋਂ ਇਤਨੀ ਵਧ ਤਰੱਕੀ ਦਾ ਕੀ ਭੇਦ ਹੈ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਸਰਵ ਸਾਧਾਰਨ ਭੀ ਜਾਣਦਾ ਹੈ, ਸੋ ਇਹ ਸਭ ਬਰਕਤਾਂ ਸੰਗਤ ਤੋਂ ਲਾਭ ਉਠਾਣ ਦੀਆਂ ਹਨ। ਫ਼ਾਰਸੀ ਦਾ ਇਕ ਕਵੀ ਸੰਗਤ ਦੇ ਫਲ ਦਾ ਨਕਸ਼ਾ ਇਉਂ ਖਿੱਚਦਾ ਹੈ:



**ਗਿਲੇ ਖ਼ੁਸ਼ਬੂ-ਏ ਦਰ ਹੱਮਾਮ ਰੋਜ਼ੇ,**
**ਰਸੀਦ ਅਜ਼ ਦਸਤੇ ਮਹਬੂਬੇ ਬਦਸਤਮ।**
**ਬਊ ਗੁਫ਼ਤਮ ਕਿ ਮੁਸ਼ਕੀ ਯਾ ਅਬੀਰੀ,**
**ਕਿ ਅਜ਼ ਖ਼ੁਸ਼ਬੂ-ਏ ਦਿਲਾਵੇਜ਼ੇ ਤੋ ਮਸਤਮ।**
**ਬਿਗੁਫ਼ਤਾ ਮਨ ਗਿਲੇ ਨਾਚੀਜ਼ ਬੂਦਮ,**
**ਵਲੇਕਨ ਮੁੱਦਤੇ ਬਾ ਗੁਲ ਨਿਸ਼ਸਤਮ।**
**ਜਮਾਲੇ ਹਮਨਸ਼ੀਂ ਦਰ ਮਨ ਅਸਰ ਕਰਦ,**
**ਵਗਰਨਾ ਮਨ ਹਮਾ ਖ਼ਾਕਮ ਕਿ ਹਸਤਮ।**

"ਇਕ ਦਿਨ ਹਮਾਮ ਵਿਚ ਮੇਰੇ ਹੱਥੀਂ ਇਕ ਮਹਿਬੂਬ ਦੇ ਹੱਥੋਂ ਖ਼ੁਸ਼ਬੂਦਾਰ ਮਿੱਟੀ ਆਈ, ਮੈਂ ਉਸ ਨੂੰ ਪੁੱਛਿਆ, 'ਤੂੰ ਕਸਤੂਰੀ ਹੈਂ ਕਿ ਅੰਬਰ ? ਕਿਉਂ ਜੁ ਮੈਂ ਤੇਰੀ ਦਿਲਖਿਚਵੀਂ ਖ਼ੁਸ਼ਬੂ ਨਾਲ ਮਸਤ ਹੋ ਗਿਆ ਹਾਂ।' ਉਸ ਨੇ ਕਿਹਾ, 'ਮੈਂ ਤਾਂ ਨਿਮਾਣੀ ਮਿੱਟੀ ਹੀ ਹਾਂ, ਪਰ ਮੁੱਦਤ ਭਰ ਇਕ ਫੁੱਲ ਦੇ ਕੋਲ ਬੈਠੀ ਸਾਂ, ਉਸ ਗੁਆਂਢੀ ਦਾ ਜਮਾਲ ਮੇਰੇ ਵਿਚ ਅਸਰ ਕਰ ਗਿਆ ਹੈ, ਨਹੀਂ ਤਾਂ ਮੈਂ ਉਹ ਹੀ ਨਿਕਾਰੀ ਮਿੱਟੀ ਹਾਂ ਜਿਹੜੀ

ਕਿ ਹੁੰਦੀ ਹੈ।' " ਇਸੇ ਹੀ ਸੱਚਾਈ ਨੂੰ ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

**ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ॥**
**ਅਸਟ ਧਾਤੁ ਇਕੁ ਧਾਤੁ ਹੋਇ ਸੰਗਿ ਪਾਰਸਿ ਢੋਵੈ॥**
**ਨਦੀਆ ਨਾਲੇ ਵਾਹੁੜੇ ਮਿਲਿ ਗੰਗ ਗੰਗੋਵੈ॥**
**ਪਤਿਤ ਉਧਾਰਣੁ ਸਾਧੁ ਸੰਗ ਪਾਪਾ ਮਲੁ ਧੋਵੈ॥** *—ਵਾਰ ੨, ਪਉੜੀ ੧੬*

ਜਿਸ ਤਰ੍ਹਾਂ ਸ੍ਰਿਸ਼ਟੀ ਦੇ ਨਿਯਮ ਅਨੁਸਾਰ ਹਰ ਸ਼ੈ ਯੋਗਤਾ ਸਹਿਤ ਵਰਤੀ ਹੋਈ ਸੁਖਦਾਈ ਅਤੇ ਅਯੋਗ ਵਰਤੋਂ ਕਰਕੇ ਹਾਨੀਕਾਰਕ ਹੁੰਦੀ ਹੈ, ਉਸੇ ਤਰ੍ਹਾਂ ਹੀ ਸੰਗਤ ਭੀ ਯੋਗ ਅਯੋਗ ਅਰਥ ਤੇ ਨੇਕ ਬਦ ਦੋਹਾਂ ਰੂਪਾਂ ਵਿਚ ਵਰਤਦੀ ਦਿਸ ਆਉਂਦੀ ਹੈ। ਜਿਥੇ ਮਨੁੱਖ ਨੇਕ ਸੰਗਤ ਕਰਕੇ ਸਮਾਜਕ, ਰਾਜਨੀਤਿਕ ਅਤੇ ਧਾਰਮਿਕ ਤਰੱਕੀ ਕਰਦਾ ਹੈ, ਉਥੇ ਕੁਸੰਗਤ ਕਰਕੇ ਛਲ, ਕਪਟ, ਫਰੇਬ ਤੇ ਦਗ਼ਾ ਸਿੱਖ ਕੇ ਮਨੁੱਖੀ ਜੀਵਨ ਦੇ ਵਾਧੇ ਵਿਚ ਭਾਰੀ ਰੁਕਾਵਟ ਬਣ ਰਹਿੰਦਾ ਹੈ। ਜੇ ਨੇਕ ਸੰਗਤ ਕਰਕੇ ਅਦੁੱਤੀ ਤਰੱਕੀ ਹੁੰਦੀ ਹੈ ਤਾਂ ਕੁਸੰਗਤ ਤੋਂ ਹਾਨੀ ਭੀ ਲਾਸਾਨੀ ਪੁੱਜਦੀ ਹੈ। ਕਬੀਰ ਜੀ ਨੇ ਕੁਸੰਗਤ ਦੇ ਮੁਤੱਲਕ ਲਿਖਿਆ ਹੈ:

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥**
**ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥**

*—ਸਲੋਕ ਭਗਤ ਕਬੀਰ, ਪੰਨਾ ੧੩੬੯*

**ਆਂ ਹਜੂਮੇ ਬਦ ਕਿ ਸ਼ੈਤਾਨੀ ਬਵਦ॥**
**ਆਕ਼ਬਤ ਅਜ਼ ਵੈ ਪਸ਼ੇਮਾਨੀ ਬਵਦ॥**



ਉਹ ਸੰਗਤ ਭੈੜੀ ਹੈ ਜਿਸ ਤੋਂ ਮਨ ਵਿਚ ਸ਼ੈਤਾਨੀ ਆਵੇ, ਉਸ ਤੋਂ ਅੰਤ ਵਿਚ ਪਛਤਾਵਾ ਕਰਨਾ ਪੈਂਦਾ ਹੈ। ਇਕ ਨੀਤੀਵਾਨ ਕੇਹਾ ਸੋਹਣਾ ਕਹਿੰਦੇ ਹਨ:

**ਸਿੰਘਨ ਕੇ ਬਨ ਮੈ ਬਸੀਐ ਧਸੀਏ ਜਲ ਮੇਂ ਬਿਛੂਆ ਗਹਿ ਲੀਜੈ।**
**ਕਾਨ ਖਜੂਰ ਪ੍ਰਵੇਸ਼ ਕਰਾਇ ਕੇ ਸਾਂਪ ਕੇ ਮੁਖ ਮੈਂ ਅੰਗੁਰੀ ਦੀਜੇ।**
**ਗਿਰ ਤੇ ਗਿਰੀਏ ਬਿਜ ਸੇ ਮਰੀਏ ਅਰ ਆਰੀ ਕੇ ਘਾਓ ਅਨੇਕ ਸਹੀਜੈ।**
**ਏਤੇ ਤੇ ਕਸਟ ਅਨੰਤ ਸਹੋ ਪਰ ਮੂਰਖ ਮੀਤ ਕੋ ਸੰਗ ਨ ਕੀਜੇ।**

ਕਵੀ ਕਹਿੰਦੇ ਹਨ—ਸ਼ੇਰਾਂ ਦੇ ਜੰਗਲ ਵਿਚ ਵੱਸਣਾ, ਪਾਣੀ ਵਿਚ ਡੁੱਬਣਾ, ਬਿੱਛੂ ਨੂੰ ਹੱਥ ਪਾਉਣਾ, ਕੰਨ ਵਿਚ ਖਜੂਰਾ ਪਵਾ ਲੈਣਾ, ਸੱਪ ਦੇ ਮੂੰਹ ਵਿਚ ਉਂਗਲ ਦੇਣਾ, ਪਹਾੜ ਤੋਂ ਗਿਰਨਾ, ਬਿਜਲੀ ਨਾਲ ਸੜਨਾ ਤੇ ਆਰੇ ਨਾਲ ਚੀਰਿਆ ਜਾਣਾ ਆਦਿ ਭਾਰੇ ਕਸ਼ਟ ਤਾਂ ਸਹਾਰ ਲਓ ਪਰ ਮੂਰਖ ਮਿੱਤਰਾਂ ਦੀ ਸੰਗਤ ਨਾ ਕਰੋ (ਕਿਉਂ ਜੁ ਇਨ੍ਹਾਂ ਕਸ਼ਟਾਂ ਨਾਲ ਤਾਂ ਸਰੀਰ ਹੀ ਦੁਖੀ ਹੋਵੇਗਾ ਪਰ ਕੁਸੰਗਤ ਨਾਲ ਮਨ ਭ੍ਰਿਸ਼ਟ ਹੋ ਜੀਵ ਜਲ ਜਾਏਗਾ)।

ਜਿਥੇ ਕੁਸੰਗਤ ਬੜੀ ਨਿੰਦੀ ਗਈ ਹੈ, ਉਥੇ ਨੇਕ ਸੰਗਤ ਦੀ ਸੋਭਾ ਭੀ ਬੜੀ ਹੋਈ ਹੈ। ਗੁਰਮਤਿ ਵਿਚ ਸਰਵੋਤਮ ਸੰਗਤ ਨੂੰ ਸਾਧ ਸੰਗਤ ਕਿਹਾ ਗਿਆ ਹੈ। ਸਤਿਗੁਰੂ ਫ਼ੁਰਮਾਉਂਦੇ ਹਨ:

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥**

*—ਗੂਜਰੀ ਮ: ੫, ਪੰਨਾ ੪੯੫*

ਗੁਰੂ ਦੀ ਕਿਰਪਾ ਨਾਲ ਹੀ ਪਰਮ ਪਦ ਦੀ ਪ੍ਰਾਪਤੀ ਹੋਈ ਹੈ ਤੇ ਉਸ ਦੀ ਕਿਰਪਾ ਦਾ ਰੂਪ ਸਾਧ ਸੰਗਤ ਸੀ, ਜਿਸ ਦੇ ਮਿਲਣ ਨਾਲ ਮਨ ਦੀ ਸੁੱਕੀ ਹੋਈ ਟਾਹਣੀ ਹਰੀ ਹੋ ਗਈ ਤੇ ਮਨੁੱਖ ਤਰ ਗਿਆ। ਏਸੇ ਤਰ੍ਹਾਂ ਇਕ ਹੋਰ ਜਗ੍ਹਾ 'ਤੇ ਦੱਸਿਆ ਹੈ ਕਿ ਜੀਵਨ ਦੀ ਫੁਲਵਾੜੀ ਨੂੰ ਝੁਲਸਾਣ ਲਈ ਮਾਇਆ ਨੇ ਜੋ ਅੱਗ ਮੇਰੇ ਅੰਦਰ ਜਲਾਈ ਹੋਈ ਹੈ, ਉਹ ਇਸ ਤਰ੍ਹਾਂ ਬੁਝੀ :

**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥**

*—ਗਉੜੀ ਪੂਰਬੀ ਮ: ੫, ਪੰਨਾ ੨੦੪*

ਇਸ ਸਾਧ ਸੰਗਤ ਨੂੰ ਭਾਈ ਨੰਦ ਲਾਲ ਜੀ ਇਸ ਤਰ੍ਹਾਂ ਸਤਿਕਾਰਦੇ ਹਨ :

**ਸ਼ਵਦ ਕੁਰਬਾਨੇ ਖ਼ਾਕੇ ਸਾਧ ਸੰਗਤ॥**
**ਦਿਲੇ ਗੋਯਾ ਰਸੀ ਬਸ ਆਰਜ਼ੂ ਅਸਤ॥**

ਮੇਰੇ ਦਿਲ ਦੀ ਇਹੀ ਇੱਛਾ ਹੈ ਕਿ ਮੈਂ ਸਾਧ ਸੰਗਤ ਦੀ ਧੂੜੀ ਤੋਂ ਕੁਰਬਾਨ ਹੋ ਜਾਵਾਂ। ਭਾਈ ਗੁਰਦਾਸ ਜੀ ਦਾ ਤਾਂ ਇਹ ਨਿਸਚਾ ਹੈ ਕਿ ਸਾਧ ਸੰਗਤ ਤੋਂ ਬਿਨਾ ਮਨੁੱਖ ਨੂੰ ਉਚੇਰੇ ਜੀਵਨ ਦੀ ਲਿਵ ਹੀ ਨਹੀਂ ਲੱਗਦੀ ਅਤੇ ਖ਼ੁਸ਼ੀਆਂ ਦਾ ਰੰਗ ਹੀ ਨਹੀਂ ਚੜ੍ਹਦਾ :



**ਸਤਿ ਬਿਨੁ ਸੰਜਮੁ ਨ ਪਤਿ ਬਿਨੁ ਪੂਜਾ ਹੋਏ,**
**ਸਚ ਬਿਨ ਸੋਚ ਨ ਜਨੇਊ ਜਤਹੀਨ ਹੈ॥**
**ਬਿਨ ਗੁਰਦੀਖਿਆ ਗਿਆਨ ਬਿਨ ਦਰਸਨ ਧਿਆਨ,**
**ਭਾਉ ਬਿਨੁ ਭਗਤ ਨ ਕਥਨੀ ਭੈ ਭੀਨ ਹੈ॥**
**ਸਾਂਤਿ ਨ ਸੰਤੋਖ ਬਿਨੁ ਸੁਖ ਨ ਸਹਿਜ ਬਿਨੁ,**
**ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ॥**
**ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,**
**ਬਿਨੁ ਸਾਧਸੰਗਤ ਨ ਰੰਗ ਲਿਵ ਲੀਨ ਹੈ॥੨੧੫॥** *—ਕਬਿੱਤ ਸਵੈਯੇ*

ਹੁਣ ਇਹ ਪ੍ਰਸ਼ਨ ਹੋਵੇਗਾ ਕਿ ਸਾਧ ਸੰਗਤ ਤੋਂ ਮੁਰਾਦ ਕੀ ਹੈ, ਕਿਉਂਕਿ ਸਾਡੇ ਦੇਸ਼ ਵਿਚ ਆਮ ਤੌਰ 'ਤੇ ਭੇਖਧਾਰੀ ਨੂੰ ਹੀ ਸਾਧ ਕਹਿੰਦੇ ਹਨ। ਪਰ ਸਤਿਗੁਰੂ ਜੀ ਸਾਨੂੰ ਖੋਲ੍ਹ ਕੇ ਦੱਸਦੇ ਹਨ :

**ਮਹਾਂ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥**

*—ਆਸਾ ਮ: ੫, ਪੰਨਾ ੩੯੨*

ਇਸ ਮਹਾਂ ਵਾਕ ਤੋਂ ਸਪੱਸ਼ਟ ਹੋ ਗਿਆ ਕਿ ਸਾਧੂ ਦਾ ਸੰਗ ਓਹੀ ਮਹਾਂ ਪਵਿੱਤਰ ਸੰਗ ਹੈ, ਜਿਸ ਦੇ ਭੇਟਿਆਂ ਪ੍ਰਭੂ ਦਾ ਰੰਗ ਲੱਗੇ। ਪਰ ਪ੍ਰਭੂ ਦਾ ਰੰਗ ਲੱਗਣ ਅਰ ਨਾ ਲੱਗਣ ਦੀ ਵਿਚਾਰ ਕਰਦਿਆਂ ਹੋਇਆਂ ਸਤਿਗੁਰਾਂ ਨੇ ਸਾਨੂੰ ਦੱਸਿਆ ਹੈ ਕਿ

ਜਿਥੇ ਤਨ ਮਾਇਆ ਨਾਲ ਰੰਗਿਆ ਹੋਵੇਗਾ ਅਤੇ ਲਾਲੀ ਲੋਭ ਦੀ ਚੜ੍ਹੀ ਹੋਵੇਗੀ ਤਾਂ ਹਰਿ ਰੰਗ ਨਹੀਂ ਚੜ੍ਹੇਗਾ ਤੇ ਕੰਤ ਦੇ ਕਬੂਲ ਨਹੀਂ ਹੋਵੇਗਾ:

**ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥**
**ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ, ਕਿਉ ਧਨ ਸੇਜੈ ਜਾਏ॥**

*—ਤਿਲੰਗ ਮ: ੧, ਪੰਨਾ ੭੨੧*

ਇਸੇ ਤਰ੍ਹਾਂ ਹੀ ਜਿਸ ਜਗ੍ਹਾ 'ਤੇ ਮੁਖੋਂ ਹਰਿ ਹਰਿ ਬੋਲਿਆ ਜਾਏਗਾ, ਕਾਇਆ ਦੀ ਝੋਲੀ ਪ੍ਰਭੂ ਰੰਗ ਵਿਚ ਰੰਗੀ ਜਾਏਗੀ:

**ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ॥**
**ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ॥**

*—ਦੇਵਗੰਧਾਰੀ ਮ: ੪, ਪੰਨਾ ੫੨੭*

ਇਸ ਲਈ ਸਾਧ ਸੰਗਤ ਓਹੀ ਹੈ ਜਿਥੇ ਮੁਖੋਂ ਹਰਿ ਹਰਿ ਬੋਲਿਆ ਜਾਏ, ਜਿਸ ਕਰਕੇ ਮਨ ਪ੍ਰਭੂ ਦੇ ਗੂੜ੍ਹੇ ਰੰਗ ਵਿਚ ਰੰਗਿਆ ਜਾ ਸਕੇ, ਇਹੋ ਹੀ ਸਤਸੰਗਤ ਹੈ। ਧੁਰੋਂ ਫ਼ੁਰਮਾਇਆ ਹੈ:

**ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**

*—ਸਿਰੀਰਾਗੁ ਮ: ੧, ਪੰਨਾ ੭੨*

ਸੰਸਾਰ ਚਤੁਰਬੁੱਧੀ ਕਈ ਵੇਰਾਂ ਇਹ ਪ੍ਰਸ਼ਨ ਕਰਦੀ ਹੈ ਕਿ ਹਰੀ ਨਾਮ ਉਚਾਰਣ ਦੇ ਖ਼ਿਆਲ ਨਾਲ ਇਕੱਠੀ ਹੋਈ ਹੋਈ ਸਾਧ ਸੰਗਤ ਹੀ ਸਤਸੰਗਤ ਕਿਉਂ ਹੈ? ਕੀ ਸਮਾਜ, ਰਾਜਨੀਤੀ ਤੇ ਵਿਗਿਆਨ ਦੇ ਆਧਾਰ 'ਤੇ ਇਕੱਠੀ ਹੋਈ ਸੰਗਤ ਸਤਸੰਗਤ ਨਹੀਂ ਹੈ? ਕੀ ਉਨ੍ਹਾਂ ਦੁਆਰਾ ਮਨੁੱਖ ਜਾਤੀ ਨੂੰ ਲਾਭ ਨਹੀਂ ਪੁੱਜਦਾ? ਕੀ ਇਨਸਾਨ ਨੇ ਅੱਜ ਤਕ ਕੀਤੀ ਹੋਈ ਸਮਾਜਕ, ਰਾਜਨੀਤਿਕ ਤੇ ਵਿਗਿਆਨਿਕ ਉੱਨਤੀ ਦਾ ਲਾਭ ਇਨ੍ਹਾਂ ਸੰਗਤਾਂ ਤੋਂ ਨਹੀਂ ਉਠਾਇਆ? ਇਸ ਦਾ ਜਵਾਬ ਹੈ ਕਿ ਜ਼ਰੂਰ ਉਠਾਇਆ ਹੈ। ਮਨੁੱਖ ਨੇ ਇਹ ਸੰਗਤਾਂ ਕਾਇਮ ਕਰ ਕੇ ਹੀ ਕਈ ਕਿਸਮ ਦੀਆਂ ਰਾਜਨੀਤਿਕ ਬਣਤਰਾਂ ਤੇ ਯੰਤਰ-ਸ਼ਕਤੀਆਂ ਪੈਦਾ ਕੀਤੀਆਂ ਹਨ, ਪਰ ਸੱਤ ਅਸੱਤ ਦੀ ਵਿਚਾਰ ਇਨ੍ਹਾਂ ਤੋਂ ਉਤਾਂਹ ਹੈ। ਇਸ ਸੰਗਤ ਕਰਕੇ ਪ੍ਰਾਪਤ ਕੀਤੀ ਹੋਈ ਵਾਕਫ਼ੀਅਤ ਦੇ ਆਧਾਰ 'ਤੇ ਮਨੁੱਖ ਜੀਵਨ ਲਈ ਆਰਜ਼ੀ ਸੁਖ ਤਾਂ ਪੈਦਾ ਕਰ ਦਿੰਦਾ ਹੈ, ਜਿਸ ਕਰਕੇ ਇਨ੍ਹਾਂ ਦਾ ਹੋਣਾ ਭੀ ਜ਼ਰੂਰੀ ਹੈ ਪਰ ਸਦੀਵੀ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਉਹ ਤਾਂ ਹੋ ਸਕਦੀ ਹੈ ਜੇ ਪਹਿਲਾਂ ਇਹ ਸਮਝ ਆ ਜਾਵੇ ਕਿ ਜੀਵਨ ਹੈ ਕੀ, ਜੀਵਨ ਦਾ ਸੁਖੀ ਅਤੇ ਦੁਖੀ ਹੋਣਾ ਤਾਂ ਇਕ ਅੱਡਰੀ ਗੱਲ ਹੈ, ਪਰ ਜੀਵਨ ਦੀ ਹਕੀਕਤ ਨੂੰ ਸਮਝਣਾ ਇਕ ਹੋਰ। ਅਸੀਂ ਸਾਇੰਸ ਦੀ ਤਜਰਬਾਗਾਹ ਵਿਚ ਦਿਨ ਰਾਤ ਇਹੋ ਹੀ ਸਮਝਣ ਦਾ ਯਤਨ ਕਰ ਰਹੇ ਹਾਂ ਕਿ ਦ੍ਰਿਸ਼ਟਮਾਨ ਮਾਦੀ ਸੰਸਾਰ ਦੀ ਅਸਲੀਅਤ ਕੀ ਹੈ। ਪਰ ਅਸੀਂ ਆਪ ਜੋ ਸਾਰੇ ਜਗਤ ਦੀ ਹੋਂਦ ਦੇ ਕਾਰਨ ਨੂੰ ਲੱਭਣ ਦਾ ਯਤਨ ਕਰ ਰਹੇ ਹਾਂ, "ਖ਼ੁਦ ਕੀ ਹਾਂ" ਨਹੀਂ ਸਮਝ ਸਕੇ। ਕਿਉਂ ਜੁ ਇਸ ਦਾ ਉੱਤਰ ਨਾ ਹੀ ਸਾਇੰਸ ਦੀ ਤਜਰਬਾਗਾਹ ਵਿਚ ਅਤੇ ਨਾ ਹੀ ਮੰਤਕ ਵਿੱਦਿਆ ਦੇ ਜਾਣੂਆਂ ਦੀ ਸ਼੍ਰੇਣੀ ਕੋਲੋਂ ਮਿਲ ਸਕਦਾ ਹੈ। ਇਸ ਦਾ ਉੱਤਰ ਸਾਨੂੰ ਸੰਗਤ ਤੇ ਕੇਵਲ ਸਾਧ ਸੰਗਤ ਵਿਚੋਂ ਹੀ

ਲੈਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਕਿਉਂ ਜੁ ਸਾਧ ਸੰਗਤ ਵਿਚ ਯਤਨ ਹੀ ਆਪਾ ਪਛਾਣਨ ਦਾ ਹੁੰਦਾ ਰਹਿੰਦਾ ਹੈ ਅਤੇ ਸਾਧ ਸੰਗਤ ਤੋਂ ਬਿਨਾ ਹੋਰ ਕਿਤੇ ਭੀ ਆਪੇ ਦੀ ਵਿਚਾਰ ਨਹੀਂ ਹੁੰਦੀ। ਦੂਜੇ ਦੀ ਵਿਚਾਰ ਜ਼ਰੂਰ ਹੈ, ਭਾਵੇਂ ਹੈ ਉਹ ਭੀ ਲੋੜਵੰਦੀ ਸ਼ੈ ਹੀ। ਇਤਿਹਾਸ ਦੱਸਦਾ ਹੈ ਕਿ ਇਹ ਸਾਧ ਸੰਗਤ ਹੀ ਸੀ ਜਿਸ ਨੇ ਬੇਅੰਤ ਭੁੱਲਿਆਂ ਹੋਇਆਂ ਨੂੰ ਜੀਵਨ ਦਾ ਸਹੀ ਰਸਤਾ ਦੱਸ ਕੇ ਆਪੇ ਦੀ ਸੋਝੀ ਪਾ ਦਿੱਤੀ ਹੈ।

ਹੁਣ ਇਹ ਵਿਚਾਰ ਕਰਨੀ ਬਾਕੀ ਰਹਿ ਗਈ ਕਿ ਸਤਸੰਗਤ ਵਿਚ ਆਪੇ ਦੀ ਪਛਾਣ ਹੁੰਦੀ ਕਿਸ ਤਰ੍ਹਾਂ ਹੈ। ਇਹ ਗੱਲ ਤਾਂ ਸਿੱਧੀ ਹੈ ਕਿ ਸਾਡੇ ਕੋਲ ਨਜ਼ਦੀਕ ਤਰੀਨ (ਸਾਰਿਆਂ ਤੋਂ ਨੇੜੇ) ਸਾਡਾ ਆਪਾ ਹੀ ਦੱਸਦਾ ਹੈ ਕਿ ਇਸ ਆਪੇ ਨੂੰ ਸੁਜਾਨ ਪੁਰਖਾਂ ਨੇ ਸਾਰੇ ਰਮਿਆ, ਵਿਆਪਕ ਕਿਹਾ ਹੈ, ਜਿਸ ਤਰ੍ਹਾਂ ਬਿਜਲੀ ਦੀ ਲਹਿਰ ਸਮੁੱਚੀ ਤਾਰ ਵਿਚ ਫਿਰ ਗਈ ਹੁੰਦੀ ਹੈ, ਪਰ ਪ੍ਰਕਾਸ਼ ਬੱਤੀ ਵਾਲੇ ਥਾਂ ਹੀ ਕਰਦੀ ਹੈ। ਇਸੇ ਤਰ੍ਹਾਂ ਹੀ ਇਹ ਜੀਵਨ-ਲਹਿਰ ਸਮਸਤ ਜਗਤ ਵਿਚ ਵਿਆਪ ਕੇ ਆਪਣਾ ਪ੍ਰਕਾਸ਼ ਦੇਹਾਂ ਦੀਆਂ ਬੱਤੀਆਂ ਵਿਚ ਕਰ ਰਹੀ ਹੈ। ਸਾਰੇ ਰਮੀ ਹੋਈ ਹੋਣ ਕਰਕੇ ਇਸ ਨੂੰ ਰਾਮ ਕਿਹਾ ਜਾਂਦਾ ਹੈ:

**ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ॥**

*—ਵਾਰ ਗੂਜਰੀ ਮ: ੫, ਸਲੋਕ ਮ: ੫, ਪੰਨਾ ੫੨੪*

ਇਹੋ ਜਲ ਥਲ ਅੰਦਰ ਵਿਆਪਕ ਰਾਮ ਸਾਡੀ ਦੇਹ ਵਿਚ ਪ੍ਰਕਾਸ਼ ਕਰਦਾ ਹੋਇਆ ਸਾਡਾ ਸਹੀ ਆਪਾ ਹੈ। ਭਗਤ ਰਵਿਦਾਸ ਜੀ ਨੇ ਇਉਂ ਲਿਖਿਆ ਹੈ:



**ਰਾਮ ਗੁਸਈਆ ਜੀਅ ਕੇ ਜੀਵਨਾ॥**
**ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ਰਹਾਉ॥**

*—ਗਉੜੀ ਭਗਤ ਰਵਿਦਾਸ, ਪੰਨਾ ੩੪੫*

ਭਗਤ ਜੀ ਆਪੇ ਦੀ ਸੋਝੀ ਪਾ ਕੇ, ਆਪਣੇ ਵਿਅਕਤੀਤਵ ਨੂੰ ਪਰ੍ਹੇ ਹਟਾ ਕੇ ਸਹੀ ਆਪਾ, ਵਿਆਪਕ ਰਾਮ ਨੂੰ ਕਹਿੰਦੇ ਹਨ—ਮੇਰੀ ਹੋਂਦ ਨੂੰ ਨਾ ਭੁੱਲ, ਇਹ ਤੇਰੇ ਹੀ ਹੋਣ ਤੋਂ ਹੈ। ਸਤਸੰਗਤ ਵਿਚ ਰਾਮ ਨੂੰ ਮਾਰੀਆਂ ਜਾ ਰਹੀਆਂ ਆਵਾਜ਼ਾਂ ਅਸਲ ਵਿਚ ਆਪਣੀ ਹੀ ਸੱਚੀ ਅਸਲੀਅਤ ਨੂੰ ਸੱਦਣਾ ਹੈ, ਸੰਤ ਰੇਨ ਜੀ ਇਸ ਭੇਦ ਨੂੰ ਇਉਂ ਖੋਲ੍ਹਦੇ ਹਨ:

**ਦੇਹ ਦਰਸ ਭੁਖ ਲਾਹ ਅਸਾਡੀ, ਅਸੀਂ ਦਰਸ ਤੇਰੇ ਦੇ ਪਿਆਸੇ।**
**ਜੋ ਕੁਛ ਮੰਗਾਂ ਤਾਂ ਇਹੋ ਮੰਗਾਂ, ਇਹੋ ਖੈਰ ਵਿਚ ਕਾਸੇ।**
**ਢੂੰਢਾਂ ਤੈਨੂੰ ਤੇ ਲੱਭਾ ਮੈਨੂੰ, ਅਸੀਂ ਅਜਬ ਹੈਰਾਨ ਬਿਆਸੇ।**
**ਸੰਤ ਰੇਨ ਵਤ ਮਿਲਿਆ ਪ੍ਰੀਤਮ, ਜੇਹੜਾ ਪਹਿਲਾਂ ਮਿਲਿਆ ਹੋਇ ਆਸੇ।**

ਸਤਸੰਗਤ ਵਿਚ ਆਪਾ ਲੱਭਣਾ ਕੋਈ ਨਵੀਂ ਸ਼ੈ ਲੱਭਣਾ ਨਹੀਂ, ਸਗੋਂ ਇਕ ਭੁੱਲੀ ਹੋਈ ਸ਼ੈ ਨੂੰ ਚੇਤੇ ਕਰਨਾ ਹੈ। ਅਤੇ ਚੇਤੇ ਕਰਨ ਲਈ ਸ਼ੋਰ ਤੋਂ ਬਚਣਾ ਹੈ ਤੇ ਇਹ ਸ਼ੋਰ ਅਸੁਰੀ ਸੰਪ੍ਰਦਾ ਅੰਦਰ ਮਚਾ ਰਹੀ ਹੈ। ਇਸ ਨੂੰ ਚੁੱਪ ਕਰਾਣਾ ਹੈ, ਪਰ ਇਹ ਮਾਣਮੱਤੀ ਅਗਿਆਨ ਕਾਰਨ ਚੁੱਪ ਕਰਦੀ ਨਹੀਂ। ਇਸ ਤਜਰਬੇ ਨੂੰ ਸਤਿਗੁਰੂ ਜੀ ਇਉਂ ਲਿਖਦੇ ਹਨ:

**ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥**

—*ਆਸਾ ਮ: ੫, ਪੰਨਾ ੪੦੪*

ਇਹ ਅੰਦਰ ਸ਼ੋਰ ਪਾਉਣ ਵਾਲਿਆਂ ਦੀ ਫ਼ੌਜ ਬੜੀ ਮੋਹਕਮ ਤੇ ਹਠ ਵਾਲੀ ਹੈ। ਇਸ ਦੇ ਅੱਗੇ ਚਤੁਰਾਈਆਂ ਤੇ ਫ਼ਿਲਾਸਫ਼ੀਆਂ ਦੀ ਪੇਸ਼ ਨਹੀਂ ਜਾਂਦੀ।

**ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥**

—*ਆਸਾ ਮ: ੫, ਪੰਨਾ ੪੦੪*

ਇਸ ਆਪੇ ਨੂੰ ਭੁਲਾਉਣ ਲਈ ਮਨੁੱਖ ਦੇ ਅੰਦਰ ਸ਼ੋਰ ਪਾਉਣ ਵਾਲੀ ਜਮਾਤ ਦਾ ਸਰਦਾਰ ਮੋਹ ਹੈ। ਇਹ ਹੋਰ ਕਿਸੇ ਸ਼ਰਤ ਵਿਚ ਵੀ ਜਿੱਤਿਆ ਨਹੀਂ ਜਾ ਸਕਦਾ, ਸਿਰਫ਼ ਇਕੋ ਹੀ ਝੱਲ ਵਿਚ ਘੇਰ ਕੇ ਮਾਰਿਆ ਜਾ ਸਕਦਾ ਹੈ ਤੇ ਉਹ ਝੱਲ ਹੈ ਸਾਧ ਸੰਗਤ :

**ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥**

—*ਆਸਾ ਮ: ੫, ਪੰਨਾ ੪੦੪*

ਇਹ ਮਹਾਂ ਪ੍ਰਬਲ ਮੋਹ, ਸਾਧ ਸੰਗਤ ਦੇ ਝੱਲ ਵਿਚ ਹੀ ਮਾਰਿਆ ਜਾ ਸਕਦਾ ਹੈ, ਜਿਸ ਤਰ੍ਹਾਂ ਚਿਤਰੇ, ਬਘੇਲੇ ਤੇ ਸ਼ੇਰ ਆਦਿ ਵਹਿਸ਼ੀ ਜਾਨਵਰਾਂ ਨੂੰ ਮਾਰਨ ਲਈ ਸ਼ਿਕਾਰੀ ਦੇ ਨਾਲ ਹਕਾਰਨ ਵਾਲੀ ਵਾਹਰ ਭੀ ਹੁੰਦੀ ਹੈ ਤੇ ਇਸੇ ਤਰ੍ਹਾਂ ਮਾਤੇ ਹੋਏ ਮੋਹ ਨੂੰ ਮਾਰਨ ਲਈ ਭੀ ਸਾਧ ਸੰਗਤ ਦੇ ਇਕੱਠ ਨਾਲ ਹੀ ਰਲਣਾ ਪੈਂਦਾ ਹੈ ਕਿਉਂਜੁ ਇਕੱਲੇ ਦੁਕੱਲੇ ਮਨੁੱਖ ਦੀ ਇਥੇ ਪੇਸ਼ ਨਹੀਂ ਜਾਂਦੀ। ਇਕੱਲੇ ਮਨੁੱਖ ਦੀ ਬੇ-ਬਸੀ ਨੂੰ ਤਾਂ ਕਬੀਰ ਜੀ ਇਉਂ ਪ੍ਰਗਟ ਕਰਦੇ ਹਨ :

**ਇਨਿ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥**

—*ਬਿਲਾਵਲੁ ਭਗਤ ਕਬੀਰ, ਪੰਨਾ ੮੫੭*

ਸਾਧ ਸੰਗਤ ਦੇ ਇਕੱਠ ਵਿਚ ਹੀ ਇਹ ਮਾਨਸਿਕ ਯੁਧ ਫ਼ਤਹ ਕੀਤਾ ਜਾ ਸਕਦਾ ਹੈ, ਕਿਉਂਕਿ ਸੰਗਤ ਵਿਚ ਬਹੁਤ ਸਤਸੰਗੀ ਜੁੜ ਬਹਿੰਦੇ ਹਨ, ਜਿਨ੍ਹਾਂ ਵਿਚੋਂ ਕਈਆਂ ਦਾ ਮਾਨਸਿਕ ਬਲ ਬਹੁਤ ਜ਼ਿਆਦਾ ਵਧਿਆ ਹੋਇਆ ਹੁੰਦਾ ਹੈ, ਜਿਸ ਦੇ ਆਸਰੇ ਉਹ ਆਪਣੇ ਕਮਜ਼ੋਰ ਭਰਾਵਾਂ ਨੂੰ ਭੀ ਮੋਹ ਦੀਆਂ ਮਾਰਾਂ ਤੋਂ ਉਤਾਂਹ ਖਿੱਚ ਲੈਂਦੇ ਹਨ। ਜਿਸ ਤਰ੍ਹਾਂ ਛੈਲ ਤਾਰੂ, ਨਦੀਆਂ ਪਾਰ ਕਰਨ ਸਮੇਂ ਅਨਤਾਰੂ ਨੂੰ ਆਪਣੇ ਨਾਲ ਪਾਰ ਲੰਘਾਂਦੇ ਹਨ, ਓਦਾਂ ਹੀ ਸਾਧ ਸੰਗਤ ਵਿਚ ਤਾਰੂ ਗੁਰਮੁਖ, ਅਨਤਾਰੂ ਕਮਜ਼ੋਰਾਂ ਦੀ ਮਦਦ ਕਰਦੇ ਹਨ ਕਿ ਇਕ ਦੇਵ ਆਤਮਾ ਦੇ ਵਿਚੋਂ ਉੱਠੀ ਹੋਈ ਪਵਿੱਤਰ ਖ਼ਿਆਲਾਂ ਦੀ ਲਹਿਰ ਦੂਸਰੇ 'ਤੇ ਭੀ ਅਸਰ ਪਾਉਂਦੀ ਹੈ। ਗੱਲੀਂ ਬਾਤੀਂ ਹੀ ਨਹੀਂ ਸਗੋਂ ਕਈ ਵੇਰ ਬਿਰਧ ਕੋਲ ਬਹਿਣ ਕਰਕੇ ਹੀ, ਕਿਸੇ ਬਜ਼ੁਰਗ ਦਾ ਪ੍ਰਭਾਵ ਨੀਵੇਂ ਮਨ ਨੂੰ ਅਧਾਰ ਦੇ ਕੇ ਉਚੇਰਾ ਕਰਦਾ ਹੈ। ਬਲਕਿ ਹੁਣ ਤਾਂ ਖ਼ਿਆਲਾਂ ਦੇ ਅਸਰ ਦੀ ਤਹਿਕੀਕਾਤ ਕਰਨ ਵਾਲੇ ਇਸ ਨਤੀਜੇ ਤਕ ਪੁੱਜਦੇ ਹਨ ਕਿ ਕੋਈ ਪੈਦਾ ਹੋ ਚੁੱਕਾ ਖ਼ਿਆਲ ਬਿਨਸਦਾ ਨਹੀਂ, ਸਗੋਂ ਅਕਾਸ਼ ਦੀ ਬੇਅੰਤ ਚੌੜੀ ਫ਼ਿਜ਼ਾ ਵਿਚ ਫਿਰਦਾ

ਰਹਿੰਦਾ ਹੈ, ਜਿਸ ਤਰ੍ਹਾਂ ਕਿਸੇ ਇਕ ਵੱਡੇ ਤਲਾਬ ਵਿਚ ਕੰਕਰੀ ਸੁੱਟਿਆਂ ਇਕ ਲਹਿਰ ਉੱਠਦੀ ਹੈ, ਜੋ ਸਹਿਜੇ ਸਹਿਜੇ ਚੌੜੀ ਹੁੰਦੀ ਤਲਾਬ ਦੇ ਕਿਨਾਰਿਆਂ ਨੂੰ ਟਕਰਾਂਦੀ ਹੈ। ਇਹ ਗੱਲ ਅਲਹਿਦਾ ਹੈ ਕਿ ਉਹ ਲਹਿਰ ਵਧੇਰੇ ਚੌੜੀ ਹੋ ਜਾਣ ਸਮੇਂ ਸਾਧਾਰਨ ਦ੍ਰਿਸ਼ਟੀ ਨਾਲ ਨਜ਼ਰ ਨਾ ਆਵੇ, ਪਰ ਉਹ ਗੱਲ ਜ਼ਰੂਰ ਹੁੰਦੀ ਹੈ ਤੇ ਮੁੜਦੀ ਕਿਨਾਰੇ ਨਾਲ ਵੱਜ ਕੇ ਹੀ ਹੈ। ਇਹੋ ਹਾਲਤ ਆਵਾਜ਼ ਦੀ ਹੈ। ਅੱਜ ਰੇਡੀਓ ਦੀ ਕਾਢ ਨੇ ਲੋਕਾਂ ਦੇ ਸਾਹਮਣੇ ਇਹ ਗੱਲ ਸਾਬਤ ਕਰ ਦਿੱਤੀ ਹੈ ਕਿ ਕਿਸੇ ਇਕ ਥਾਂ ਤੋਂ ਨਿਕਲੀ ਹੋਈ ਆਵਾਜ਼ ਬਿਜਲੀ ਦੇ ਆਸਰੇ ਸਾਰੇ ਸੰਸਾਰ ਵਿਚ ਫਿਰ ਜਾਂਦੀ ਹੈ। ਬਿਲਕੁਲ ਇਹੋ ਹੀ ਸੂਰਤ ਆਵਾਜ਼ ਵਿਚ ਦਿੱਤੇ ਹੋਏ ਖ਼ਿਆਲ ਦੀ ਹੈ। ਉਹ ਵੀ ਆਵਾਜ਼ ਵਾਂਗ ਬਿਜਲੀ ਰਾਹੀਂ ਆਕਾਸ਼ ਵਿਚ ਫੈਲਣ ਦੀ ਤਰ੍ਹਾਂ ਮਾਨਸਿਕ ਜਗਤ ਵਿਚ ਫੈਲ ਜਾਂਦਾ ਹੈ, ਜਿਸ ਤਰ੍ਹਾਂ ਜਿਥੇ ਜਿਥੇ ਭੀ ਰੇਡੀਓ ਰਿਸੀਵਰ ਹੋਵੇ, ਉਥੇ ਉਥੇ ਹੀ ਬਿਜਲੀ ਦੀ ਲਹਿਰ ਦਾ ਸੰਬੰਧ ਜੋੜਿਆਂ ਦੂਰ ਦੀ ਆਵਾਜ਼ ਸੁਣੀ ਜਾ ਸਕਦੀ ਹੈ, ਉਸੇ ਤਰ੍ਹਾਂ ਮਨ-ਬਿਰਤੀ ਜੋੜਿਆਂ ਦੂਸਰੀ ਥਾਂ ਤੋਂ ਦਿੱਤੇ ਜਾ ਰਹੇ ਖ਼ਿਆਲ ਦਾ ਅਸਰ ਭੀ ਲਿਆ ਜਾ ਸਕਦਾ ਹੈ। ਅਜੇ ਕੁਝ ਵਰ੍ਹਿਆਂ ਦੀ ਹੀ ਗੱਲ ਹੈ ਕਿ ਜਦੋਂ ਇਕ ਫ਼ਰੰਗੀ ਯੋਗੀ ਤਿੱਬਤ ਵਲੋਂ ਮੁੜਿਆ ਸੀ। ਉਸ ਨੇ ਬਿਆਨ ਦਿੱਤਾ ਸੀ, ਜਿਸ ਨੂੰ ਸਪਤਾਹਿਕ Illustrated Weekly ਨੇ ਉਹਦੀ ਤਸਵੀਰ ਸਮੇਤ ਛਾਪਿਆ ਸੀ, ਜਿਸ ਵਿਚ ਉਸ ਨੇ ਦੱਸਿਆ ਕਿ ਤਿੱਬਤ ਦੇ ਜਿਸ ਯੋਗੀ ਨੂੰ ਮੈਂ ਮਿਲਿਆ, ਉਹ ਆਪਣੇ ਸ਼ਾਗਿਰਦਾਂ ਨਾਲ ਜ਼ਬਾਨੀ ਗੱਲਬਾਤ ਨਹੀਂ ਕਰਦੇ, ਸਗੋਂ ਸਾਰੀ ਗੁਫ਼ਤਗੂ ਖ਼ਿਆਲਾਂ ਦੇ ਰਾਹੀਂ ਹੀ ਹੁੰਦੀ ਹੈ। ਇਸੇ ਮਾਨਸਿਕ ਅਵਸਥਾ ਦੇ ਆਧਾਰ 'ਤੇ ਹੀ ਸਾਧ ਸੰਗਤ ਦਾ ਮਾਰਗ ਚਲਦਾ ਹੈ। ਸੰਗਤ ਵਿਚ ਕਈ ਲੋਕ ਮਾਨਸਿਕ ਤੌਰ 'ਤੇ ਉਚੇਰੇ ਹੁੰਦੇ ਹਨ ਤੇ ਕਈ ਕਮਜ਼ੋਰ, ਪਰ ਸਤਸੰਗੀ ਹੋਣ ਕਰਕੇ ਉਹ ਇਕ ਦੂਸਰੇ ਦੀ ਮਦਦ ਲੈਂਦੇ ਹਨ, ਪਰ ਸਾਧ ਸੰਗਤ ਵਿਚ ਜਾਣ ਵਾਲੇ ਲਈ ਸੱਚੀ ਸ਼ਰਧਾ ਤੇ ਭਗਤੀ ਹੋਣੀ ਜ਼ਰੂਰੀ ਹੈ, ਕਿਉਂਕਿ ਜਿਸ ਵਿਚ ਸ਼ਰਧਾ ਨਹੀਂ, ਸਮਝੋ ਕਿ ਉਸ ਕੋਲ ਮਾਨਸਿਕ ਰਿਸੀਵਰ ਕੋਈ ਨਹੀਂ, ਜਿਸ ਕਰਕੇ ਉਹ ਰੇਡੀਓ ਤੋਂ ਬਿਨਾ ਆਵਾਜ਼ ਨਾ ਲੈ ਸਕਣ ਵਾਂਗ, ਦੂਸਰੇ ਸਤਸੰਗੀਆਂ ਦੇ ਸ਼ੁਭ ਖ਼ਿਆਲਾਂ ਤੋਂ ਫ਼ਾਇਦਾ ਨਹੀਂ ਉਠਾ ਸਕਦਾ। ਹੋਰ ਭੀ ਸਪੱਸ਼ਟ ਕਰਨ ਲਈ ਇਉਂ ਕਹਿ ਲਈਏ ਕਿ ਜਿਸ ਤਰ੍ਹਾਂ ਨੰਬਰ ਜੁੜਨ ਤੋਂ ਬਿਨਾ ਦੋ ਮਿੱਤਰ ਟੈਲੀਫ਼ੂਨ 'ਤੇ ਪਰਸਪਰ ਗੱਲਬਾਤ ਨਹੀਂ ਕਰ ਸਕਦੇ, ਓਦਾਂ ਹੀ ਸਿਦਕ ਤੇ ਸ਼ਰਧਾ ਤੋਂ ਬਿਨਾ ਜੁੜੇ ਮਨ ਸਾਧ ਸੰਗਤ ਦਾ ਪਰਸਪਰ ਲਾਭ ਨਹੀਂ ਉਠਾ ਸਕਦੇ। ਬਾਣੀ ਵਿਚ ਇਸ ਗੱਲ ਨੂੰ ਬੜਾ ਖੋਲ੍ਹ ਕੇ ਦੱਸਿਆ ਗਿਆ ਹੈ। ਫ਼ੁਰਮਾਇਆ ਹੈ—ਸਾਧ ਸੰਗਤ ਇਕ ਸਰੋਵਰ ਹੈ, ਜਿਸ ਵਿਚ ਮਨੁੱਖੀ ਆਤਮਾਵਾਂ ਇਕੱਤ੍ਰ ਹਨ ਤੇ ਉਨ੍ਹਾਂ ਵਿਚੋਂ ਕਈ ਸੁਭਾਗ ਹੰਸ ਬਿਰਤੀ ਹਨ। ਹੰਸਾਂ ਨੂੰ ਇਸ ਵਿਚੋਂ ਮੋਤੀ ਮਿਲਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਸੰਗਤ ਦਾ ਰਸ ਆਉਂਦਾ ਹੈ, ਪਰ ਡੱਡੀਆਂ ਖਾਣ ਵਾਲੇ ਬਗਲੇ ਤੇ ਗੰਦਗੀ ਫੋਲਣ ਵਾਲੇ ਕਾਂਵਾਂ ਨੂੰ ਉਥੇ ਟਿਕਾਓ ਨਹੀਂ ਆਉਂਦਾ :

**ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥**
**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥**

**ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ॥**
**ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ॥**
*—ਵਾਰ ਰਾਮਕਲੀ ਮ: ੩, ਸਲੋਕ ਮ: ੧, ਪੰਨਾ ੯੫੬*

ਸੰਗਤ ਵਿਚ ਰਲ ਕੇ ਕੀਰਤਨ ਅਤੇ ਅਰਦਾਸ ਕਰਨੀ, ਟੀਮ ਨਾਲ ਰਲ ਕੇ ਰੱਸਾ ਖਿੱਚਣਾ ਹੈ ਅਤੇ ਇਕੱਲਿਆਂ ਬਹਿ ਕੀਰਤਨ ਅਰਦਾਸ ਕਰਨੀ, ਆਪਣੇ ਇਕੱਲੇ ਬਲ ਨਾਲ ਹੀ ਹੱਥ ਪੈਰ ਮਾਰਨਾ ਹੈ। ਸੰਗਤ ਵਿਚ ਆਪਣਾ ਦੈਵੀ ਬਲ ਦੂਜਿਆਂ ਸਤਸੰਗੀਆਂ ਦੇ ਨਾਲ ਰਲ ਕੇ ਬੇਅੰਤ ਵੱਡਾ ਹੋ ਜਾਂਦਾ ਹੈ। ਕਬੀਰ ਜੀ ਇਸ ਸਬੰਧੀ ਆਪਣਾ ਜ਼ਾਤੀ ਤਜਰਬਾ ਲਿਖਦੇ ਹਨ :

**ਗੰਗਾ ਕੈ ਸੰਗਿ ਸਲਿਤਾ ਬਿਗਰੀ॥**
**ਸੋ ਸਲਿਤਾ ਗੰਗਾ ਹੋਇ ਨਿਬਰੀ॥੧॥**
**ਬਿਗਰਿਓ ਕਬੀਰਾ ਰਾਮ ਦੁਹਾਈ॥**
**ਸਾਚੁ ਭਇਓ ਅਨ ਕਤਹਿ ਨ ਜਾਈ॥੧॥ ਰਹਾਉ॥**
**ਚੰਦਨ ਕੈ ਸੰਗਿ ਤਰਵਰੁ ਬਿਗਰਿਓ॥**
**ਸੋ ਤਰਵਰੁ ਚੰਦਨੁ ਹੋਇ ਨਿਬਰਿਓ॥੨॥.....**
**ਸੰਤਨ ਸੰਗਿ ਕਬੀਰਾ ਬਿਗਰਿਓ॥**
**ਸੋ ਕਬੀਰੁ ਰਾਮੈ ਹੋਇ ਨਿਬਰਿਓ॥੪॥** *—ਭੈਰਉ ਭਗਤ ਕਬੀਰ, ਪੰਨਾ ੧੧੫੮*

ਜਿਸ ਤਰ੍ਹਾਂ ਗੰਗਾ ਸੰਗ ਰਲ ਕੇ ਨਦੀਆਂ, ਚੰਦਨ ਨਾਲ ਹੋਰ ਲੱਕੜੀ ਰਲ ਕੇ ਉਸਦਾ ਰੂਪ ਹੋ ਗਈ ਤੇ ਤਾਂਬਾ ਪਾਰਸ ਨਾਲ ਛੋਹ ਕੇ ਸੋਨਾ ਬਣ ਗਿਆ, ਇਸੇ ਤਰ੍ਹਾਂ ਕਬੀਰ ਸੰਤਾਂ ਦੀ ਸੰਗਤ ਨਾਲ ਰਾਮ ਰੂਪ ਹੋ ਗਿਆ। ਇਹ ਰਾਮ ਹੀ ਮਨੁੱਖਾਂ ਦਾ ਸਹੀ ਆਪਾ ਹੈ, ਸੋ ਕਬੀਰ ਜੀ ਫ਼ੁਰਮਾਂਦੇ ਹਨ ਕਿ ਸੰਤਾਂ ਦੀ ਸੰਗਤ ਕਰ ਕੇ ਮੈਂ ਰਾਮ ਹੋ ਗਿਆ ਅਰਥਾਤ ਮੈਨੂੰ ਆਪੇ ਦੀ ਸੋਝੀ ਹੋ ਗਈ। ਸੰਗਤ ਦਾ ਇਹ ਉੱਚਾ ਅਸਰ ਗੁਰਮਤਿ ਵਿਚ ਬਹੁਤ ਪ੍ਰਚਾਰਿਆ ਗਿਆ ਹੈ। ਇਹੀ ਵਜ੍ਹਾ ਹੈ ਕਿ ਜਗਤ-ਗੁਰੂ ਜੀ ਨੇ ਖ਼ੁਦ ਸੰਗਤ ਨੂੰ ਆਪਣੇ ਨਾਲੋਂ ਉਚੇਰਾ ਦੱਸਿਆ ਤੇ ਸੰਗਤ ਦੀ ਸੇਵਾ ਟਹਿਲ ਹੱਥੀਂ ਕਮਾਈ। ਇਤਿਹਾਸ ਵਿਚ ਆਉਂਦਾ ਹੈ ਕਿ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਸੰਗਤ ਦੇ ਲੰਗਰ ਵਿਚ ਖ਼ੁਦ ਸੇਵਾ ਕਰਦੇ ਸਨ। ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਸਿਰ 'ਤੇ ਪ੍ਰਸ਼ਾਦ ਦੇ ਥਾਲ ਚੁੱਕ, ਸੰਗਤਾਂ ਨੂੰ ਲੈਣ ਜਾਂਦੇ ਤੇ ਰਾਤ ਸੁੱਤੀ ਪਈ ਸੰਗਤ ਨੂੰ ਪੱਖਾ ਫੇਰਦੇ। ਇਤਿਹਾਸ ਵਿਚ ਇਹ ਵੀ ਜ਼ਿਕਰ ਆਉਂਦਾ ਹੈ ਕਿ ਗੁਰਮਤਿ ਪ੍ਰਕਾਸ਼ ਦੇ ਆਸਰੇ ਜੀਵਨ ਬਣਾਉਣ ਵਾਲਿਆਂ ਨੂੰ ਇਹ ਖ਼ਿਆਲ ਭੀ ਪ੍ਰਚਾਰਿਆ ਜਾਂਦਾ ਸੀ ਕਿ ਗੁਰੂ ਵੀਹ ਵਿਸਵੇ ਹੈ ਤੇ ਸੰਗਤ ਇੱਕੀ ਵਿਸਵੇ। ਸਤਿਗੁਰੂ ਜੀ ਆਪਣੇ ਵਿਅਕਤੀਤਵ ਸਰੂਪ ਵਿਚ ਆਪਣੇ ਪਰਵਾਰ ਦੀਆਂ ਲੋੜਾਂ ਤੇ ਦਰ ਆਇਆਂ ਸ਼ਰਧਾਲੂਆਂ ਦੀਆਂ ਯੋਗ ਮੰਗਾਂ ਦੀ ਪੂਰਤੀ ਲਈ ਆਮ ਤੌਰ 'ਤੇ ਸੰਗਤ ਕੋਲੋਂ ਹੀ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਾਂਦੇ ਰਹੇ। ਗੁਰਸਿਖੀ ਵਿਚ ਸੰਗਤ ਦੇ ਜੋੜੇ ਝਾੜਨੇ, ਪੱਖਾ ਫੇਰਨਾ ਤੇ ਪਾਣੀ ਢੋਣਾ ਸਭ ਤੋਂ ਵੱਡੇ ਦੈਵੀ ਕਰਮ ਸਮਝੇ ਜਾਂਦੇ ਰਹੇ ਹਨ। ਸੰਗਤ ਦੀ ਆਗਿਆ ਹਰ ਸਿਖ ਨੂੰ ਸਿਰ ਮੱਥੇ 'ਤੇ ਮੰਨਣੀ ਪਈ ਹੈ, ਸੰਗਤ ਤੋਂ ਆਕੀ ਨੂੰ ਕਦੀ ਸਿੱਖਾਂ ਵਿਚ ਜਗ੍ਹਾ ਨਹੀਂ ਮਿਲੀ।

ਸਾਧ ਸੰਗਤ ਕਰਨ ਸਮੇਂ ਇਹ ਗੱਲ ਜਾਣ ਲੈਣੀ ਜ਼ਰੂਰੀ ਹੈ ਕਿ ਸ਼ਰਧਾਹੀਣ ਮਨੁੱਖ ਨੂੰ ਉਥੋਂ ਕੋਈ ਲਾਭ ਨਹੀਂ ਪੁੱਜ ਸਕਦਾ। ਜਿਸ ਤਰ੍ਹਾਂ ਗਣਿਤ ਵਿੱਦਿਆ ਵਿਚ ਸਿਫ਼ਰ ਨੂੰ ਲੱਖਾਂ ਕਰੋੜਾਂ ਨਾਲ ਭੀ ਜ਼ਰਬ ਕਿਉਂ ਨਾ ਦੇਈਏ, ਨਤੀਜਾ ਹਮੇਸ਼ਾ ਸਿਫ਼ਰ ਹੀ ਹੋਵੇਗਾ, ਉਸੇ ਤਰ੍ਹਾਂ ਹੀ ਅਸ਼ਰਧਕ ਮਨ ਕਿੱਡੀ ਵੱਡੀ ਸੰਗਤ ਵਿਚ ਕਿਉਂ ਨਾ ਬੈਠੇ, ਆਪ ਸਿਫ਼ਰ ਹੋਣ ਕਰਕੇ ਸੰਗਤ ਦੀ ਮਦਦ ਤੋਂ ਬਿਨਾ ਲਾਭ ਨਹੀਂ ਉਠਾ ਸਕਦਾ। ਕਬੀਰ ਜੀ ਕਹਿੰਦੇ ਹਨ:

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥**

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥**

*—ਸਲੋਕ ਭਗਤ ਕਬੀਰ, ਪੰਨਾ ੧੩੬੫*

ਚੰਦਨ ਦਾ ਛੋਟਾ ਜਿਹਾ ਬੂਟਾ ਕਿਤਨਾ ਚੰਗਾ ਹੈ, ਭਾਵੇਂ ਉਹ ਮਾਮੂਲੀ ਝਾੜੀਆਂ ਨਾਲ ਘਿਰਿਆ ਹੋਇਆ ਹੈ, ਪਰ ਫਿਰ ਭੀ ਕੋਲ ਬਹਿਣ ਵਾਲਿਆਂ ਨੂੰ ਆਪਣੇ ਵਰਗਾ ਸੁਗੰਧਤ ਹੀ ਕਰ ਲੈਂਦਾ ਹੈ। ਭਾਗਹੀਣ ਹੈ ਬਾਂਸ ਜੋ ਆਪਣੇ ਉੱਚੇ ਲੰਬੇ ਹੋਣ ਦੀ ਵਡਿਆਈ ਵਿਚ ਹੀ ਡੁੱਬਾ ਰਿਹਾ ਤੇ ਅੰਦਰੋਂ ਥੋਥਾ ਹੋਣ ਕਰਕੇ ਚੰਦਨ ਦੇ ਕੋਲ ਰਹਿਣ ਦੇ ਬਾਵਜੂਦ ਭੀ ਸੁਗੰਧਤ ਨਾ ਹੋ ਸਕਿਆ।

ਸਾਧ ਸੰਗਤ ਦੀ ਮਾਨਸਿਕ ਮਦਦ ਨੂੰ ਇਕ ਹੋਰ ਪ੍ਰਮਾਣ ਨਾਲ ਵਧੇਰੇ ਸਾਫ਼ ਸਮਝਿਆ ਜਾ ਸਕਦਾ ਹੈ। ਉਹ ਇਸ ਤਰ੍ਹਾਂ ਕਿ ਸ਼ਾਹੀ ਖ਼ਜ਼ਾਨਾ ਲੈ ਕੇ ਜਦੋਂ ਕੋਈ ਮਰਦ ਅਜਿਹੇ ਸਮੇਂ ਲੰਘੇ ਜਿਥੇ ਕਿ ਡਾਕੂਆਂ ਦੇ ਪੈਣ ਦਾ ਡਰ ਹੋਵੇ ਤਾਂ ਸਾਰਿਆਂ ਦੇ ਹੱਥੀਂ ਜਗਦੀਆਂ ਮਸ਼ਾਲਾਂ ਹੋਣ ਕਰਕੇ ਹੀ ਬਚਾਅ ਹੋ ਸਕਦਾ ਹੈ। ਕਿਉਂ ਜੁ ਕਿਸੇ ਇਕ ਦੀ ਮਸ਼ਾਲ ਬੁਝ ਭੀ ਜਾਏ ਤਾਂ ਉਹ ਮੁੜ ਕੇ ਜਗਾ ਲੈਣ ਤਕ ਸਾਥੀਆਂ ਦੇ ਹੱਥੀਂ ਫੜੀਆਂ ਮਸ਼ਾਲਾਂ ਦੀ ਰੌਸ਼ਨੀ ਵਿਚ ਬੇਫ਼ਿਕਰੀ ਨਾਲ ਚਾਰ ਕਦਮ ਚੱਲ ਸਕਦਾ ਹੈ। ਇਸੇ ਤਰ੍ਹਾਂ ਹੀ ਮਾਨਸਿਕ ਜਗਤ ਵਿਚ ਜਿਥੇ ਕਿ ਮਨੁੱਖ ਪ੍ਰਭੂ ਪਾਤਸ਼ਾਹ ਦਾ ਆਤਮ ਖ਼ਜ਼ਾਨਾ ਮਾਇਆ ਦੇ ਅੰਧੇਰੇ ਜੰਗਲ ਵਿਚੋਂ ਲੈ ਕੇ ਲੰਘ ਰਿਹਾ ਹੈ ਤੇ ਜਿਥੇ ਰਾਹ 'ਚ ਵਿਕਾਰਾਂ ਦੇ ਡਾਕੂ ਆਮ ਤੌਰ 'ਤੇ ਪੈਂਦੇ ਹਨ, ਇਹ ਸਾਧ ਸੰਗਤ ਦੀ ਮਦਦ ਨਾਲ ਹੀ ਸਫਲਤਾ ਸਹਿਤ ਮੰਜ਼ਲ 'ਤੇ ਪੁੱਜ ਸਕਦਾ ਹੈ। ਹਰ ਇਕ ਮਨੁੱਖ ਆਪਣੇ ਦਿਲ ਤੋਂ ਇਸ ਗੱਲ ਦਾ ਉੱਤਰ ਪੁੱਛ ਸਕਦਾ ਹੈ ਕਿ ਜੀਵਨ ਸਮੇਂ ਦੀਆਂ ਕਿਤਨੀਆਂ ਘੜੀਆਂ ਵਿਚ ਉਹਦੇ ਆਪਣੇ ਅੰਦਰ ਸੱਚ ਦਾ ਪ੍ਰਕਾਸ਼ ਰਹਿੰਦਾ ਹੈ ਤੇ ਕਿਤਨਾ ਚਿਰ ਉਹ ਦੂਜਿਆਂ ਬਜ਼ੁਰਗਾਂ ਦੀਆਂ ਨੇਕੀਆਂ ਵੱਲ ਵੇਖ ਉਨ੍ਹਾਂ ਦੀ ਪੈਰਵੀ ਕਰ ਜਾਂ ਸੰਗਤ ਦੇ ਭੈ ਕਰਕੇ ਹੀ ਬੁਰਾਈਆਂ ਤੋਂ ਬਚਦਾ ਹੈ। ਇਸ ਜੀਵਨ ਦੀ ਅਵਸਥਾ ਬੜੀ ਨਿਲੱਜ ਜਿਹੀ ਹੋ ਰਹੀ ਹੈ:

**ਰਾਜ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥**

*—ਵਾਰ ਮਲਾਰ ਮ: ੧, ਪੰਨਾ ੧੨੮੮*

ਪੰਜਾਂ ਦੇ ਬਹਿਕਾਏ ਹੋਏ ਨਿਲੱਜ ਮਨੁੱਖ ਵਿਚ ਲੱਜਿਆ ਸਾਧ ਸੰਗਤ ਦੇ ਖ਼ਿਆਲ ਨਾਲ ਹੀ ਪੈਦਾ ਹੁੰਦੀ ਹੈ।

ਕਈ ਵੇਰਾਂ ਬਜ਼ਾਰੋਂ ਲੰਘਦਿਆਂ ਵੇਖਣ ਵਿਚ ਆਉਂਦਾ ਹੈ ਕਿ ਭਿਖਾਰੀਆਂ ਦੀਆਂ ਟੋਲੀਆਂ ਵਿਚ ਇਕ ਅੰਨ੍ਹਾ ਤੇ ਲੂਲ੍ਹਾ, ਜੋਟੀ ਬੰਨ੍ਹ ਭਿੱਖਿਆ ਮੰਗਦੇ ਹਨ। ਉਹ ਏਦਾਂ ਕਿ ਨੇਤ੍ਰ-ਹੀਣ, ਲੂਲ੍ਹੇ ਨੂੰ ਮੋਢਿਆਂ 'ਤੇ ਚੁੱਕ ਲੈਂਦਾ ਹੈ ਤੇ ਲੂਲ੍ਹਾ, ਦਾਤਿਆਂ ਨੂੰ ਦੇਖ, ਦੋਹਾਂ ਦੀ ਬੇਬਸੀ ਦਾ ਵਾਸਤਾ ਪਾ ਭਿੱਖਿਆ ਮੰਗੀ ਜਾਂਦਾ ਹੈ। ਪ੍ਰਭੂ ਦਾਤਾ ਦੇ ਦਰਬਾਰ ਉੱਤੇ ਮਿਹਰ ਦੇ ਮਾਂਗਤ ਭਿਖਾਰੀ ਭੀ ਬਹੁਤ ਵੇਰਾਂ ਏਦਾਂ ਹੀ ਰਲ ਕੇ ਜਾ ਸਕਦੇ ਹਨ। ਇਹ ਜੋੜ ਸੰਗਤ ਵਿਚ ਜੁੜਦੇ ਹਨ। ਭਿੰਨ ਭਿੰਨ ਮਨੁੱਖਾਂ ਨੂੰ ਅੱਡੋ ਅੱਡਰੇ ਵਿਕਾਰ ਦੁਖੀ ਕਰ ਰਹੇ ਹਨ, ਕਿਸੇ ਵਿਚ ਕ੍ਰੋਧ ਦੀ ਪ੍ਰਬਲਤਾ ਹੈ, ਕਿਸੇ ਵਿਚ ਕਾਮ ਦੀ ਬਹੁਲਤਾ ਹੈ ਤੇ ਕੋਈ ਮੋਹ-ਮਾਰਿਆ ਹੈ ਤੇ ਕੋਈ ਲੋਭ ਲਿਤਾੜਿਆ। ਪਰ ਇਹ ਸਾਰੇ ਰੋਗੀ ਸੰਗਤ ਵਿਚ ਮਿਲ, ਇਕ ਦੂਜੇ ਦੀ ਮਦਦ ਕਰ, ਦਾਤਾ ਪ੍ਰਭੂ ਦੇ ਦੁਆਰੇ ਤੋਂ ਮਿਹਰ ਦੀ ਭਿੱਖਿਆ ਲੈ ਸਕਦੇ ਹਨ। ਸਤਿਗੁਰਾਂ ਫ਼ੁਰਮਾਇਆ ਹੈ:

**ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥**
**ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥**
**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥**
**ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥**

*—ਬਿਲਾਵਲੁ ਮ: ੫, ਪੰਨਾ ੮੦੯*

ਮੇਰੇ ਮਿੱਤਰ, ਸੁਣੋ! ਸਾਧੂ ਸੰਤਾਂ ਦੀ ਇਹ ਮਹਿਮਾ ਹੈ ਕਿ ਉਸਦੇ ਮਿਲਿਆਂ, ਵਿਕਾਰਾਂ ਦੀ ਮੈਲ ਖੋਹਿਆਂ, ਚਿੱਤ ਨਿਰਮਲ ਹੋ ਗਿਆ, ਕੋਟ ਦੁਖ ਦੂਰ ਹੋ ਗਏ, ਪਿੰਗਲੇ ਪਰਬਤਾਂ ਤੋਂ ਪਾਰ ਟੱਪਣ ਦੇ ਯੋਗ ਹੋ ਗਏ, ਪੁਰਖ ਚਤੁਰ ਵਕਤੇ ਬਣ ਗਏ ਤੇ ਅੰਨ੍ਹਿਆਂ ਨੂੰ ਤ੍ਰੈ-ਭਵਨ ਦੀ ਸੋਝੀ ਆ ਗਈ।

ਭਾਵੇਂ ਗੁਰਮਤਿ ਪ੍ਰਕਾਸ਼ ਤੋਂ ਪਹਿਲੇ ਕਈ ਕਿਸਮ ਦੇ ਅਧਿਆਤਮ ਕਰਮ—ਤੀਰਥ, ਬ੍ਰਤ ਤੇ ਯਗ ਆਦਿ ਮਨੁੱਖਾ ਜਨਮ ਦੀ ਸਫਲਤਾ ਲਈ ਦੱਸੇ ਗਏ ਸਨ, ਪਰ ਗੁਰਮਤਿ ਨੇ ਸਾਧ ਸੰਗਤ ਨੂੰ ਹੀ ਸਭ ਤੋਂ ਉੱਤਮ ਕਰਾਰ ਦਿੱਤਾ ਤੇ ਫ਼ੁਰਮਾਇਆ:

**ਸਾਧ ਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ॥**
**ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ॥**

*—ਬਿਲਾਵਲੁ ਮ: ੫, ਪੰਨਾ ੮੧੧*

# ਗੁਰਮਤਿ ਤੇ ਗ੍ਰਿਹਸਤ ਧਰਮ

ਮਨੁੱਖ-ਜੀਵਨ ਵਿਚ ਜੇ ਉਸਦੇ ਪਿੱਛੋਂ ਚਲੇ ਆ ਰਹੇ ਤੇ ਅੱਗੇ ਤੁਰ ਜਾਣ ਦਾ ਖ਼ਿਆਲ ਨਾ ਹੋਵੇ, ਤਾਂ ਕੁਝ ਵਧੇਰੇ ਸੋਚ ਕਰਨ ਦੀ ਲੋੜ ਨਹੀਂ। ਜੰਮਣਾ ਪਲਣਾ, ਬਚਪਨ ਤੋਂ ਉੱਠ, ਜਵਾਨੀ ਲੰਘ,ਬੁੱਢੇ ਹੋ ਖ਼ਤਮ ਹੋ ਜਾਣਾ ਹੀ ਇਸਦਾ ਰੂਪ ਲੱਗਦਾ ਹੈ, ਪਰ ਅਸਲ ਵਿਚ ਅਜਿਹਾ ਨਹੀਂ, ਜੇ ਵਿਚਾਰੀਏ ਤਾਂ ਜੀਵਨ ਇਕ ਬਹੁਤ ਲੰਮਾ ਸਫ਼ਰ ਹੈ, ਜਿਸਦੀ ਇਕ ਮੰਜ਼ਲ ਦਾ ਨਾਮ ਮਨੁੱਖਾ ਜਨਮ ਹੈ ਤੇ ਇਹ ਹਕੀਕਤ ਹੈ ਕਿ ਖਾਣ ਪੀਣ ਪਹਿਨਣ ਤੇ ਬਾਲ, ਜਵਾਨ, ਬਿਰਧ ਹੋਣਾ ਵੀ ਜੀਵਨ ਨਹੀਂ। ਉਸਦੇ ਸਾਧਨ ਤੇ ਪ੍ਰਕਾਸ਼ ਦੀਆਂ ਮੰਜ਼ਲਾਂ ਹਨ। ਇਹੀ ਵਜ੍ਹਾ ਹੈ ਕਿ ਸਾਧਨ ਭਾਵੇਂ ਵਧੀਆ ਹੋਣ ਭਾਵੇਂ ਹੌਲੇ, ਜੀਵਨ ਉਨ੍ਹਾਂ ਵਿਚੋਂ ਲੰਘ ਹੀ ਜਾਂਦਾ ਹੈ। ਲਿਖਿਆ ਹੈ:

**ਮਾਲ ਧਨ ਜੋੜਨ ਨੂੰ ਕੋਈ ਮਿੱਲ ਚਲਾਂਦਾ ਹੈ।**
**ਲੱਕੜੀ ਤੇ ਤੂੜੀ ਦਾ ਹੀ ਕੋਈ ਟਾਲ ਲਗਾਂਦਾ ਹੈ।**
**ਥੈਲੀ ਕਿੰਨ੍ਹੇ ਭਰ ਲਈ ਹੈ, ਕਿੰਨ੍ਹੇ ਖੱਟੀ ਚੁਵਾਨੀ ਹੈ।**
**ਸੱਜਣਾ ਲੰਘ ਜਾਂਦੀ ਹੈ ਸਭ ਦੀ ਲੰਘ ਜਾਣੀ ਹੈ।**
**ਪਰਬਤ ਤੋਂ ਢਲਿਆ ਜਾਂ ਨਦੀਆਂ ਦਾ ਪਾਣੀ ਹੈ।**



ਭਾਰੀ ਖੱਟੀ ਖੱਟਣ ਲਈ ਭਾਵੇਂ ਕੋਈ ਮਿੱਲ ਚਲਾ ਲਵੇ ਤੇ ਭਾਵੇਂ ਕੋਈ ਨਿਰਬਾਹ ਮਾਤਰ ਹੀ ਲੱਕੜੀ ਜਾਂ ਤੂੜੀ ਦਾ ਟਾਲ ਹੀ ਖੋਲ੍ਹ ਲਵੇ, ਅਉਧ ਦੋਹਾਂ ਦੀ ਘਟ ਜਾਣੀ ਹੈ ਕਿਉਂਕਿ ਪਰਬਤੋਂ ਢਲ ਰਹੀਆਂ ਨਦੀਆਂ ਦੇ ਪਾਣੀ ਵਾਂਗ ਸਮੇਂ ਦਾ ਤਿੱਖਾ ਵੇਗ ਵੇਖੋਗੇ ਕਿ ਜੀਵਨ ਨੂੰ ਆਪਣੇ ਕੰਧਿਆਂ 'ਤੇ ਚੁੱਕੀ ਭੱਜਿਆ ਜਾਂਦਾ ਹੈ, ਮਨੁੱਖ ਦੇ ਪੈਦਾ ਕੀਤੇ ਹੋਏ ਰੋਜ਼ੀ ਦੇ ਸਾਧਨਾਂ ਤੋਂ ਬੇਪਰਵਾਹ ਹੋ ਆਪਣੇ ਰਾਹੇ ਪਿਆ ਜਾਂਦਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਾਇਕੀ ਪਦਾਰਥਾਂ ਦੇ ਭੋਗ ਜੇ ਜੀਵਨ ਦੀ ਸਫਲਤਾ ਵਿਚ ਕੋਈ ਖ਼ਾਸ ਵਿਸ਼ੇਸ਼ਤਾ ਨਹੀਂ ਰਖਦੇ ਤਾਂ ਜੀਵਨ ਮਨੋਰਥ ਕੀ ਹੈ? ਇਸ ਦਾ ਉੱਤਰ ਸਤਿਗੁਰਾਂ ਸਾਫ਼ ਦਿੱਤਾ ਹੈ ਕਿ ਮਨੁੱਖੀ ਜਨਮ ਦਾ ਮਨੋਰਥ ਕੇਵਲ ਇਹ ਹੈ ਕਿ ਪਿੱਛੋਂ ਚਲੇ ਆ ਰਹੇ ਜੀਵਨ ਨੂੰ ਇਸ ਜਨਮ ਵਿਚ ਖਲੋ ਅਜਿਹਾ ਹੰਭਲਾ ਮਾਰੀਏ ਕਿ ਉਹ ਆਪਣੀ ਪੂਰਨ ਅਵਸਥਾ ਤਕ ਪੁੱਜ ਜਾਵੇ। ਫ਼ੁਰਮਾਇਆ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *—ਆਸਾ ਮ: ੫, ਪੰਨਾ ੧੨*

ਇਹ ਸਮਝ ਆਉਣ 'ਤੇ ਕਿ ਮਨੁੱਖਾ ਜਨਮ ਆਤਮ ਸਫ਼ਰ ਦੀ ਅੰਤਲੀ ਮੰਜ਼ਲ ਤਕ ਪਹੁੰਚਣ ਲਈ ਸਾਧਨ ਦਾ ਇਕ ਸਥਾਨ ਹੈ, ਇਹ ਵਿਚਾਰ ਹੁੰਦੀ ਹੈ ਕਿ ਉਸ ਹੰਭਲੇ ਦੀ ਤਿਆਰੀ ਕੀਤੀ ਕਿਸ ਤਰ੍ਹਾਂ ਜਾਵੇ, ਕਿਉਂਕਿ ਸਾਧਨ 'ਤੇ ਯੋਗ ਵਿਚਾਰ

ਕੀਤਿਆਂ ਬਿਨਾ ਕਿਸੇ ਕੰਮ ਵਿਚ ਭੀ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ, ਸਗੋਂ ਬਹੁਤ ਵੇਰਾਂ ਮਨੁੱਖ ਯੋਗ ਸਾਧਨ ਤੋਂ ਬਗ਼ੈਰ ਸਹੀ ਰਸਤੇ ਤੋਂ ਉਖੜ ਕੇ ਮੰਜ਼ਲ ਤੋਂ ਦੂਰ ਜਾ ਪੈਂਦਾ ਹੈ, ਸਤਿਗੁਰਾਂ ਨੇ ਮਨੁੱਖ ਦੀ ਸਫਲਤਾ ਦਾ ਸਹੀ ਸਾਧਨ ਬਿਆਨ ਕਰਦਿਆਂ ਹੋਇਆਂ ਫ਼ੁਰਮਾਇਆ ਕਿ ਜਿਸ ਤਰ੍ਹਾਂ ਪਿਛਲੀਆਂ ਪਸ਼ੂ ਜੂਨੀਆਂ ਵਿਚ ਕੇਵਲ ਸਰੀਰਕ ਜਨਮ ਬਸਰ ਕਰਨ ਦੀ ਵਜ੍ਹਾ ਨਾਲ ਬਿਰਤੀ ਸਰੀਰਕ ਭੋਗਾਂ ਤੇ ਰਸਾਂ ਵਿਚ ਹੀ ਲੱਗੀ ਸੀ, ਹੁਣ ਉਸ ਦੇ ਉਲਟ ਉਨ੍ਹਾਂ ਰਸਾਂ ਨੂੰ ਗੌਣ ਸਮਝ ਆਤਮ ਰਸ ਵਿਚ ਮਗਨ ਹੋਣਾ ਹੈ, ਪਰ ਪਿਛਲੇ ਜਨਮਾਂ ਦੇ ਸੰਸਕਾਰ ਪ੍ਰਬਲ ਹਨ, ਉਨ੍ਹਾਂ ਤੋਂ ਖਹਿੜਾ ਕਰਤਾਰ ਦੀ ਕ੍ਰਿਪਾ ਹੀ ਛੁਡਾ ਸਕਦੀ ਹੈ। ਫ਼ੁਰਮਾਇਆ ਹੈ:

**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ॥**

*—ਜੈਤਸਰੀ ਮ: ੫, ਪੰਨਾ ੭੦੧*

ਇਸ 'ਮਹਾਂ ਬਿਖਿਆ ਤੇ ਤਿਆਗ' ਦੀ ਰਮਜ਼ ਨੂੰ ਸਮਝਿਆ ਬਹੁਤ ਘੱਟ ਗਿਆ ਹੈ। ਇਸ ਦਾ ਸ਼ੋਰ ਤਾਂ ਚਿਰਾਂ ਤੋਂ ਹੈ, ਪਰ ਇਹ ਟੁੱਟੇ ਕਿਸ ਤਰ੍ਹਾਂ ? ਇਸ ਦਾ ਸਹੀ ਯਤਨ ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਬਹੁਤ ਘੱਟ ਹੋਇਆ ਹੈ, ਕਈਆਂ ਨੇ ਭੁਲੇਖੇ ਨਾਲ ਇਹ ਸਮਝਿਆ ਕਿ ਸਰੀਰ ਦੀਆਂ ਲੋੜਾਂ ਲਈ ਖਾਣ ਪਾਨ ਕਰਨਾ ਹੀ ਬਿਖੈ ਰਸ ਹੈ। ਕਿਸੇ ਨੇ ਕਿਹਾ—ਕੁਟੰਬ ਲਈ ਉੱਦਮ ਤੇ ਬੱਚਿਆਂ ਦਾ ਪਿਆਰ ਹੀ ਬਿਖੈ ਰਸ ਹੈ, ਇਸ ਨੂੰ ਤਿਆਗਣਾ ਚਾਹੀਦਾ ਹੈ, ਪਰ ਇਹ ਤਿਆਗ ਕਹਿਣ ਮਾਤਰ ਹੀ ਸੀ, ਕਿਉਂਕਿ ਲੋੜਾਂ ਕੁਦਰਤੀ ਹੋਣ ਕਰਕੇ ਇਨ੍ਹਾਂ ਦਾ ਤਿਆਗ ਮੁਸ਼ਕਲ ਹੀ ਨਹੀਂ, ਸਗੋਂ ਨਾ-ਮੁਮਕਿਨ ਸੀ, ਪਰ ਫਿਰ ਭੀ ਇਸ ਨਿਰਾਰਥ ਯਤਨ ਵਿਚ ਮਨੁੱਖ ਜਾਤੀ ਦਾ ਇਕ ਵੱਡਾ ਹਿੱਸਾ ਲੱਗਾ ਹੀ ਰਿਹਾ। ਸਾਡੇ ਦੇਸ਼ ਦਾ ਸੰਨਿਆਸ, ਬੋਧੀਆਂ ਦਾ ਤਿਆਗ, ਈਸਾਈ ਦੀ ਬਾਣ-ਪ੍ਰਸਤੀ ਤੇ ਸੂਫ਼ੀਆਂ ਦੀ ਦਿਲਾ-ਕਸ਼ੀ ਇਸੇ ਹੀ ਖ਼ਿਆਲ ਦੇ ਆਸਰੇ ਕਾਇਮ ਹੋਈਆਂ ਮਰਿਆਦਾਵਾਂ ਹਨ, ਭਾਵੇਂ ਇਨ੍ਹਾਂ ਦਾ ਫਲ ਕਦੀ ਲੋੜਵੰਦਾ ਨਹੀਂ ਨਿਕਲਿਆ, ਕਿਉਂਕਿ ਜਦ ਤਕ ਤਨ ਦਾ ਨਿਵਾਸ ਹੈ, ਉਹ ਖਾਣ ਨੂੰ ਮੰਗੇਗਾ। ਇਹ ਗੱਲ ਵੱਖਰੀ ਹੈ ਕਿ ਅਸੀਂ ਆਪਣੇ ਲਈ ਆਪ ਉੱਦਮ ਨਾ ਕਰੀਏ ਤੇ ਕਿਸੇ ਦੇ ਮੋਢਿਆਂ ਦਾ ਬੋਝ ਬਣੇ ਰਹੀਏ ਪਰ ਤਨ ਨੇ ਤਾਂ ਖ਼ੁਰਾਕ ਲੈਣੀ ਹੀ ਹੈ। ਏਦਾਂ ਹੀ ਮੋਹ ਦੀ ਅੰਸ਼ ਜੋ ਕਰਤਾਰ ਨੇ ਅਗਲੀ ਪਨੀਰੀ ਦੀ ਪਾਲਣਾ ਹਿਤ ਮਨੁੱਖੀ ਮਨ ਵਿਚ ਪਾਈ ਹੈ, ਹੁਲਾਰੇ ਮਾਰਦੀ ਹੀ ਰਹੇਗੀ ਚਾਹੇ ਕੋਈ ਬੱਚੇ ਦੀ ਥਾਂ ਚੇਲੇ ਜਾਂ ਪਸ਼ੂ ਪੰਛੀ ਨਾਲ ਹੀ ਮੋਹ ਕਰ ਕੇ ਮਨ ਪਰਚਾ ਲਏ। ਇਸ ਬਿਖੇ ਰਸ ਦੇ ਤਿਆਗ ਦੇ ਗ਼ਲਤ ਤਰੀਕੇ ਨੂੰ ਸਤਿਗੁਰਾਂ ਨੇ ਦੇਖ ਕੇ ਫ਼ੁਰਮਾਇਆ:

**ਅਲੁ ਮਲੁ ਖਾਈ ਸਿਰਿ ਛਾਈ ਪਾਈ॥**
**ਮੂਰਖਿ ਅੰਧੈ ਪਤਿ ਗਵਾਈ॥**
**ਵਿਣੁ ਨਾਵੈ ਕਿਛੁ ਥਾਇ ਨ ਪਾਈ॥**
**ਰਹੈ ਬੇਬਾਣੀ ਮੜੀ ਮਸਾਣੀ॥**
**ਅੰਧੁ ਨ ਜਾਣੈ ਫਿਰਿ ਪਛੁਤਾਣੀ॥** *—ਵਾਰ ਆਸਾ ਮ: ੧, ਪੰਨਾ ੪੬੭*

ਸ੍ਰੀ ਅਕਾਲ ਉਸਤਤਿ ਵਿਚ ਇਸ ਨੂੰ ਹੋਰ ਭੀ ਵਿਸਥਾਰ ਨਾਲ ਦੱਸਿਆ ਹੈ:

**ਖੂਕ ਮਲ ਹਾਰੀ ਗਜ ਗਧਹਾ ਬਿਭੂਤ ਧਾਰੀ,**
**ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ॥**
**ਘੁੱਗੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ,**
**ਤਰਵਰ ਸਦੈਵ ਮੋਨ ਸਾਧੇ ਈ ਮਰਤ ਹੈਂ॥**
**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ,**
**ਬਾਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈਂ॥**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,**
**ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ॥**

ਮਲਧਾਰੀ, ਅਘੋਰੀ, ਸਰੇਵੜਾ ਸੂਰ ਜਿਹਾ, ਬਭੂਤਧਾਰੀ ਖੋਤੇ ਤੇ ਹਾਥੀ ਵਰਗਾ, ਨਾਂਗਾ ਬਾਂਦਰ ਵਰਗਾ, ਮਠਵਾਸੀ ਘੁੱਗੂ ਵਰਗਾ, ਉਦਾਸੀ ਮਿਰਗ ਵਰਗਾ ਤੇ ਮੋਨਧਾਰੀ ਰੁੱਖ ਵਰਗਾ ਹੋਣ ਕਰਕੇ ਜੇ ਗਿਆਨ-ਬਿਹੀਨ ਜੁਗਾਂ ਦੀ ਚੌਕੜੀ 'ਚ ਫਿਰਨਾ ਹੈ ਤਾਂ ਬਿਖੇ ਰਸ ਤੋਂ ਛੁਟਕਾਰਾ ਹੋਵੇ ਕਿਸ ਤਰ੍ਹਾਂ? ਸੰਸਾਰਿਕ ਸੁਖਾਂ ਵਿਚ ਖਚਿਤ ਹੋਇਆਂ ਭੀ ਤਾਂ ਜੀਵਨ ਅਜਾਈਂ ਹੀ ਜਾਂਦਾ ਹੈ। ਇਸ ਔਕੜ ਵਿਚ ਫਸੇ ਮਨੁੱਖ ਦੀ ਗੁਰਮਤਿ ਅਗਵਾਈ ਕਰਦੀ ਹੈ ਤੇ ਦੱਸਦੀ ਹੈ:

**ਗੁਰ ਮਿਲੀਐ ਨਾਮੁ ਪਾਈਐ ਚੂਕੈ ਮੋਹ ਪਿਆਸ॥**
**ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ॥**

*—ਸਿਰੀਰਾਗੁ ਮ: ੫, ਪੰਨਾ ੨੬*

ਗੁਰੂ ਨੂੰ ਮਿਲ ਕੇ ਨਾਮ ਪਾਇਆ ਜਾਏ ਤਾਂ ਮੋਹ ਦੀ ਪਿਆਸ ਚੁਕ ਜਾਂਦੀ ਹੈ, ਮਨ ਹਰੀ ਵਿਚ ਰਵਿਆ ਰਹਿੰਦਾ ਹੈ, ਇਹ ਗ੍ਰਿਹਸਤ ਵਿਚ ਸੱਚਾ ਉਦਾਸ ਹੋਣਾ ਹੈ, ਜੇ ਵਿਚਾਰ ਕਰੀਏ ਤਾਂ ਗੁਰਮਤਿ ਦੇ ਇਸ ਪ੍ਰਕਾਸ਼ ਵਿਚ ਬਤੀਤ ਕੀਤਾ ਜੀਵਨ ਸਹਿਜੇ ਹੀ ਸਫਲਤਾ ਨੂੰ ਪ੍ਰਾਪਤ ਹੋ ਸਕਦਾ ਹੈ। ਲੋੜਾਂ ਪੂਰੀਆਂ ਕਰਨ ਲਈ ਤਾਂ ਅਸੀਂ ਮਜਬੂਰ ਹੀ ਸਾਂ ਪਰ ਜਦੋਂ ਲੋੜ ਦੇ ਅਲੋਪ ਰਸ ਦੇ ਆਸਰੇ ਹੀ ਇਹ ਸਮਝ ਲਿਆ ਕਿ ਇਹ ਲੋੜਾਂ ਵਧ ਜਾਣ ਤੇ ਇਨ੍ਹਾਂ ਦੇ ਪੂਰਾ ਕਰਨ ਦਾ ਸਾਧਨ ਤੇ ਅਵਸਰ ਵਧੇਰੇ ਮਿਲੇ ਤਾਂ ਸ਼ਾਇਦ ਸੁਖ ਤੇ ਰਸ ਵੀ ਵਧ ਜਾਏਗਾ। ਇਸ ਟਪਲੇ ਦੇ ਅਧੀਨ ਅਸਾਂ ਲੋੜਾਂ ਨੂੰ ਖ਼ਾਹਿਸ਼ ਵਿਚ ਬਦਲ ਲਿਆ ਹੈ ਤੇ ਜਿਥੇ ਲੋੜ ਪੂਰੀ ਕਰ ਕੇ ਅਸਾਂ ਬਚਦੇ ਸਮੇਂ ਵਿਚ ਜੀਵਨ ਉੱਨਤੀ ਦੇ ਸਾਧਨ ਪ੍ਰਾਪਤ ਕਰਨੇ ਸਨ, ਉਥੇ ਜ਼ਰੂਰਤਾਂ ਦੇ ਮਗਰ ਪੈ ਸਾਰਾ ਸਮਾਂ ਹੀ ਗਵਾ ਲਿਆ। ਇਕ ਤਾਂ ਗ਼ਲਤ ਪੱਖ, ਲੋੜਾਂ ਦੇ ਵਿਰੁੱਧ ਪ੍ਰਚਾਰ ਕਰ ਕੇ ਨਾ ਹੋਇਆਂ ਵਰਗਾ ਦੱਸਦੇ ਸਨ, ਦੂਜੇ ਉਹ ਜੋ ਖ਼ਾਹਿਸ਼ਾਂ ਦੇ ਰੇਤ-ਥੈਲੇ ਵਿਚ ਜਾਂ ਸਹਿਕ ਸਹਿਕ ਕੇ ਮਰਨ ਲਈ ਪ੍ਰੇਰਦੇ, ਇਹ ਦੋਵੇਂ ਰਾਹ ਗ਼ਲਤ ਸਨ, ਇਨ੍ਹਾਂ ਦੋਹਾਂ ਦੇ ਮਧ ਵਿਚ ਸਹੀ ਰਸਤਾ ਗੁਰਮਤਿ ਨੇ ਬਿਆਨ ਕੀਤਾ ਕਿ ਲੋੜਾਂ ਲਈ ਉੱਦਮ ਕਰੋ ਤੇ ਉਨ੍ਹਾਂ ਨੂੰ ਪੂਰੀਆਂ ਕਰ, ਬਾਕੀ ਸਮਾਂ ਸੱਚੇ ਜੀਵਨ-ਧਨ ਦੀ ਪ੍ਰਾਪਤੀ ਵਿਚ ਲਗਾਓ, ਕਿਉਂਕਿ ਜੀਵਨ-ਲੋੜਾਂ ਦੇ ਪੂਰੇ ਕਰਨ ਦਾ ਚੰਗਾ ਮਾਰਗ ਗ੍ਰਿਹਸਤ ਹੀ ਸੀ, ਜਿਸ ਰਾਹੀਂ ਮਨੁੱਖ ਆਪਣਾ ਸਵਾਰ ਕੇ ਦੂਜਿਆਂ ਲੋੜਵੰਦਾਂ ਦੀ ਮਦਦ ਕਰ ਸਕਦਾ ਸੀ, ਇਸ ਲਈ ਗੁਰਮਤਿ ਨੇ ਇਸ ਮਾਰਗ ਦੀ ਸਿਫ਼ਾਰਸ਼ ਕੀਤੀ ਤੇ ਇਸ ਨੂੰ ਸਰਵੋਤਮ ਧਰਮ ਦੱਸਿਆ। ਭਾਈ ਗੁਰਦਾਸ ਜੀ ਲਿਖਦੇ ਹਨ:

**ਜੈਸੇ ਸਰਿ ਸਰਿਤਾ ਸਕਲ ਮੈ ਸਮੁੰਦ੍ਰ ਬਡੋ,**
**ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ॥**
**ਤਰਵਰ ਵਿਖੈ ਜੈਸੇ ਚੰਦਨ ਬਿਰਖੁ ਬਡੋ,**
**ਧਾਤ ਮੈ ਕਨਕ ਅਤਿ ਉਤਮ ਕੈ ਮਾਨ ਹੈ॥**
**ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ,**
**ਰਾਗਨ ਮੈ ਸਿਰੀਰਾਗੁ ਪਾਰਸ ਪਖਾਨ ਹੈ॥**
**ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ,**
**ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨੁ ਹੈ॥੩੭੬॥** *—ਕਬਿੱਤ ਸਵਈਏ*

ਜਿਸ ਤਰ੍ਹਾਂ ਨਦੀਆਂ ਵਿਚ ਸਾਗਰ, ਪਰਬਤਾਂ ਵਿਚ ਸੁਮੇਰ, ਬਿਰਖਾਂ ਵਿਚ ਚੰਦਨ, ਧਾਤਾਂ ਵਿਚ ਸੋਨਾ, ਪੰਛੀਆਂ ਵਿਚ ਹੰਸ, ਸ਼ੇਰਾਂ ਵਿਚ ਬੱਬਰ, ਰਾਗਾਂ ਵਿਚ ਸਿਰੀਰਾਗ, ਪੱਥਰਾਂ ਵਿਚ ਪਾਰਸ ਤੇ ਗਿਆਨ ਧਿਆਨ ਵਿਚ ਗੁਰ ਗਿਆਨ ਧਿਆਨ, ਉਸੇ ਤਰ੍ਹਾਂ ਸਾਰਿਆਂ ਧਰਮਾਂ ਵਿਚ ਗ੍ਰਿਹਸਤ ਪ੍ਰਧਾਨ ਹੈ। ਗ੍ਰਿਹਸਤ ਨੂੰ ਬਾਣੀ ਵਿਚ ਕੇਵਲ ਵਡਿਆਇਆ ਹੀ ਨਹੀਂ ਗਿਆ, ਸਗੋਂ ਸਤਿਗੁਰਾਂ ਨੇ ਇਸ ਨੂੰ ਧਾਰਨ ਕਰਕੇ ਨਿਵਾਜਿਆ ਹੈ, ਜੀਵਨ ਦੇ ਮੁਖ਼ਤਲਿਫ਼ ਪਹਿਲੂਆਂ ਦਾ ਕਮਾਲ ਦਰਸਾਉਣ ਲਈ ਸਤਿਗੁਰਾਂ ਨੇ ਦਸ ਜਾਮੇ ਧਾਰਨ ਕੀਤੇ ਹਨ, ਪਰ ਗ੍ਰਿਹਸਤ ਰਹਿਤ ਸੰਨਿਆਸੀ ਦਾ ਜੀਵਨ ਕਿਸੇ ਜਾਮੇ ਵਿਚ ਨਹੀਂ ਧਾਰਿਆ, ਜਿਸ ਤੋਂ ਪਤਾ ਲੱਗਦਾ ਹੈ ਕਿ ਗੁਰਮਤਿ ਦਾ ਵਰਤਾਰਾ ਗ੍ਰਿਹਸਤੀ ਦੇ ਜੀਵਨ ਵਿਚ ਸਹਿਜ ਹੀ ਹੋ ਸਕਦਾ ਹੈ। ਸਿਖੀ ਦੇ ਦੋ ਵਡੇ ਯਤਨ ਹਨ, ਜਿਨ੍ਹਾਂ ਦਾ ਜ਼ਿਕਰ ਜਗਤ-ਗੁਰੂ ਜੀ ਨੇ ਸਿੱਧਾਂ ਨਾਲ ਕੀਤਾ ਹੈ :



**ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਰਹਿ ਰਾਈ॥**

*—ਭਾਈ ਗੁਰਦਾਸ, ਵਾਰ ੧, ਪਉੜੀ ੪੨*

ਇਕ ਗੁਰਬਾਣੀ ਤੇ ਦੂਜੀ ਉਸਦੀ ਵਿਚਾਰ ਕਰਨ ਲਈ ਸੰਗਤ। ਗੁਰਬਾਣੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਮੌਜੂਦ ਹੈ, ਪਰ ਸੰਗਤ ਸੁਖੈਨ ਕਿਸ ਤਰ੍ਹਾਂ ਪ੍ਰਾਪਤ ਹੋ ਸਕੇ, ਇਸ ਵਿਚਾਰ ਦੇ ਜਵਾਬ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਸੰਗਤ ਕਹਿੰਦੇ ਕਿਸ ਨੂੰ ਹਨ। ਗੁਰਮਤਿ ਦੇ ਆਲਮ ਤੇ ਫ਼ਾਜ਼ਲ ਭਾਈ ਗੁਰਦਾਸ ਜੀ ਇਸ ਦਾ ਉੱਤਰ ਦੇਂਦੇ ਹਨ :

**ਇਕ ਸਿਖ ਦੁਇ ਸਾਧ ਸੰਗ॥** *—ਭਾਈ ਗੁਰਦਾਸ, ਵਾਰ ੨੩, ਪਉੜੀ ੧੦*

ਦੋ ਸਿੱਖਾਂ ਦੇ ਮਿਲਣ ਤੋਂ ਸੰਗਤ ਆਰੰਭ ਹੁੰਦੀ ਹੈ ਤੇ ਦੋ ਸਿੱਖਾਂ ਦੇ ਸਦੈਵੀ ਮਿਲਾਪ ਦਾ ਸਭ ਤੋਂ ਸੁਖੈਨ ਗ੍ਰਿਹਸਤ ਹੈ। ਗ੍ਰਿਹਸਤ ਵਿਚ ਦੋ ਸਿਖ ਦੰਪਤੀ ਧਰਮ ਦੀ ਵਿਚਾਰ ਹਿਤ ਗੁਰਬਾਣੀ ਦੇ ਆਸਰੇ ਨਿੱਤ ਇਕੱਠੇ ਬਹਿ ਕੇ ਸੰਗਤ ਕਰ ਸਕਦੇ ਹਨ, ਸੋ ਗ੍ਰਿਹਸਤ ਸੁਤੇ ਸਿਧ ਹੀ ਸੰਗਤ ਰੂਪ ਹੈ, ਜੇ ਵਧੇਰੇ ਗੁਰਸਿਖਾਂ ਦੀ ਸੰਗਤ ਪ੍ਰਾਪਤ ਹੋ ਜਾਵੇ ਤਾਂ ਧੰਨ ਭਾਗ। ਉਹ ਜਿਤਨੀ ਹੀ ਵਡੇਰੀ ਹੋਵੇ, ਉਤਨਾ ਹੀ ਨੈਣੀਂ ਸੁਖ ਤੇ ਕਲੇਜੇ ਠੰਢ ਪਾਉਂਦੀ ਹੈ, ਪਰ ਜੇ ਸਮੇਂ ਦੇ ਪ੍ਰਭਾਵ ਤੇ ਵਿਹਾਰ ਦੀਆਂ ਲੋੜਾਂ ਕਰਕੇ ਕੋਈ ਟੱਬਰ ਸਿੱਖਾਂ ਦੀ ਵਸੋਂ ਤੋਂ ਦੁਰਾਡਾ ਭੀ ਚਲਿਆ ਜਾਵੇ ਤਾਂ ਭੀ ਉਹ ਦੋ ਹੋਣ ਕਰਕੇ ਪਰਸਪਰ ਸੰਗਤ ਪ੍ਰਾਪਤ ਕਰ ਸਕਣਗੇ।

ਸੰਗਤ ਵਿਚ ਬਾਣੀ ਦੀ ਵਿਚਾਰ ਦੇ ਬਾਅਦ ਸਿੱਖੀ ਚਲਨ ਆਰੰਭ ਹੁੰਦਾ ਹੈ ਤੇ ਉਸਦੇ ਤਿੰਨ ਵੱਡੇ ਅੰਗ ਹਨ—ਉੱਦਮ, ਸੇਵਾ ਤੇ ਕੁਰਬਾਨੀ। ਇਨ੍ਹਾਂ ਤਿੰਨਾਂ ਦੇ ਆਸਰੇ ਹੀ ਸਿਖੀ ਦ੍ਰਿੜ੍ਹ ਹੁੰਦੀ ਹੈ। ਸਤਿਗੁਰਾਂ ਨੇ ਉੱਦਮੀ ਨੂੰ ਅਸੀਸ ਦਿੱਤੀ ਹੈ:

**ਉਦਮੁ ਕਰੇਦਿਆ ਜੀਉ ਤੂੰ.....॥**

*—ਵਾਰ ਗੂਜਰੀ ਮ: ੫, ਸਲੋਕੁ ਮ: ੫, ਪੰਨਾ ੫੨੨*

ਕਬੀਰ ਜੀ ਉੱਦਮ ਦੀ ਤਾਕੀਦ ਇਉਂ ਕਰਦੇ ਹਨ:

**ਕਬੀਰ ਕਾਲਿ ਕਰੰਤਾਂ ਅਬਹਿ ਕਰੁ, ਅਬ ਕਰਤਾ ਸੁਇ ਤਾਲ॥**

ਸੇਵਾ ਦੇ ਸਬੰਧ ਵਿਚ ਕਿਹਾ ਗਿਆ ਹੈ:

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥** *—ਸਿਰੀਰਾਗੁ ਮ: ੧, ਪੰਨਾ ੨੬*

ਕੁਰਬਾਨੀ 'ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ:

**ਜਿਨ ਹਰਿ ਅਰਥਿ ਸਰੀਰੁ ਲਗਾਇਆ,**
**ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ॥**
**ਹਲਤਿ ਪਲਤਿ ਹਰਿ ਸੋਭਾ ਪਾਵਹਿ,**
**ਹਰਿ ਰੰਗੁ ਲਗਾ ਮਨਿ ਗੂੜਾ॥** *—ਜੈਤਸਰੀ ਮ: ੪, ਪੰਨਾ ੬੯੮*

ਕੁਰਬਾਨੀ ਪ੍ਰੇਮ-ਮਾਰਗ ਦੀ ਫ਼ੀਸ ਬਿਆਨ ਕਰਦੇ ਹੋਏ ਕਹਿੰਦੇ ਹਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥੨੦॥** *—ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨*



ਹੁਣ ਵਿਚਾਰੀਏ ਕਿ ਜੀਵਨ ਦੇ ਤਿੰਨੇ ਮੁਖ ਸਾਧਨ ਕਿਸ ਤਰ੍ਹਾਂ ਸੁਖੈਨ ਹੀ ਪ੍ਰਪੱਕ ਅਵਸਥਾ ਨੂੰ ਪ੍ਰਾਪਤ ਹੋ ਸਕਦੇ ਹਨ। ਮਨੁੱਖ ਕਿਸੇ ਵੀ ਤਰ੍ਹਾਂ ਦੀ ਵਿੱਦਿਆ ਕਿਉਂ ਨਾ ਸਿਖਣਾ ਚਾਹੇ, ਅਭਿਆਸ ਜ਼ਰੂਰੀ ਹੈ, ਉਸੇ ਤਰ੍ਹਾਂ ਹੀ ਖ਼ਾਸ ਕਿਸਮ ਦਾ ਸੁਭਾਵ ਬਣਾਉਣ ਲਈ ਭੀ ਖ਼ਾਸ ਕਿਸਮ ਦੀ ਵਰਤੋਂ ਦਾ ਅਭਿਆਸ ਕਰਨਾ ਪੈਂਦਾ ਹੈ। ਦੁਨੀਆ ਦੇ ਵੱਡੇ ਵੱਡੇ ਕੰਮ ਤਦ ਹੀ ਹੋ ਸਕਦੇ ਹਨ, ਜਦ ਉਨ੍ਹਾਂ ਦੇ ਸਬੰਧ ਵਿਚ ਪਹਿਲਾਂ ਛੋਟੇ ਛੋਟੇ ਪ੍ਰਤਾਵੇ ਕੀਤੇ ਗਏ ਹੋਣ। ਅੱਜ ਵਿਗਿਆਨਕ, ਪਦਾਰਥ ਵਿੱਦਿਆ ਦੀ ਸਹਾਇਤਾ ਨਾਲ ਕਿਤਨੀਆਂ ਵੱਡੀਆਂ ਵੱਡੀਆਂ ਮਸ਼ੀਨਾਂ ਬਣਾ ਰਿਹਾ ਹੈ ਕਿ ਜਿਨ੍ਹਾਂ ਦਾ ਬਲ ਹਜ਼ਾਰਾਂ ਘੋੜਿਆਂ ਤੇ ਸੈਂਕੜੇ ਹਾਥੀਆਂ ਦੇ ਬਰਾਬਰ ਹੈ। ਉਹ ਅਸਮਾਨ 'ਤੇ ਹਵਾਈ ਜਹਾਜ਼ ਉਡਾਉਂਦਾ ਤੇ ਤਾਰ ਤੋਂ ਬਿਨਾ ਖ਼ਬਰਾਂ ਦੇ ਰਿਹਾ ਹੈ, ਪਰ ਇਨ੍ਹਾਂ ਸਾਰੀਆਂ ਕਾਢਾਂ ਦੇ ਤਜਰਬੇ ਪਹਿਲਾਂ ਉਹ ਆਪਣੀ ਤਜਰਬਾਗਾਹ ਵਿਚ ਹੀ ਕਰਦਾ ਰਿਹਾ ਹੈ। ਏਦਾਂ ਹੀ ਸਿਖ ਨੇ ਭੀ ਪ੍ਰਮਾਰਥ ਦੀਆਂ ਉੱਚੀਆਂ ਰੀਤਾਂ ਦਾ ਤਜਰਬਾ ਘਰ ਵਿਚ ਹੀ ਕਰਨਾ ਹੈ। ਗ੍ਰਿਹਸਤ ਉਸ ਲਈ ਉੱਦਮ, ਸੇਵਾ ਤੇ ਕੁਰਬਾਨੀ ਦੀ ਜਾਚ ਸਿਖਣ ਦਾ ਸੱਚਾ ਸਕੂਲ ਹੈ। ਪਹਿਲਾਂ ਉੱਦਮ ਨੂੰ ਹੀ ਲਓ, ਇਕ ਅਤੀਤ ਨੂੰ ਜੋ ਕੁਟੀਆ

ਵਿਚ ਬੈਠਾ ਹੈ ਤੇ ਜਿਸਨੂੰ ਨਿਸਚਾ ਹੈ ਕਿ ਉਹਦੇ ਖਾਣ ਪੀਣ ਦਾ ਫ਼ਿਕਰ ਸ਼ਰਧਾਲੂਆਂ ਨੂੰ ਹੈ। ਉਹ ਭੇਖ ਦੁਆਰਾ ਅਜਿਹਾ ਭੁਲੇਖਾ ਪੈਦਾ ਕਰਦਾ ਹੈ ਕਿ ਉਸਦੇ ਮੁਰੀਦ ਇਸ ਭਰਮ-ਅਧੀਨ ਉਸਦੀ ਪੂਜਾ ਕਰੀ ਜਾਂਦੇ ਹਨ। ਭਲਾ ਫਿਰ ਉਸਨੂੰ ਨਿੱਜ ਲੋੜ ਲਈ ਉੱਦਮ ਵਿਚ ਪਰਵਿਰਤ ਹੋਣ ਦੀ ਲੋੜ ਹੀ ਕੀ ਏ ? ਉਸਦੇ ਜੀਵਨ ਵਿਚ ਢਿੱਲ ਆ ਕੇ ਸੁਖੈਨਪਣ ਪੈਦਾ ਹੋ ਜਾਂਦਾ ਹੈ, ਜਿਸ ਤੋਂ ਗਿਰਾਵਟ ਸ਼ੁਰੂ ਹੁੰਦੀ ਹੈ। ਇਸ ਬਿਗਾਨੇ ਮੋਢਿਆਂ 'ਤੇ ਜੀਵਨ-ਲੋੜ ਦਾ ਰਾਹ ਟਿਕਾਣ ਵਿਚ ਇਕ ਹੋਰ ਭਾਰੀ ਪਰ ਸੂਖਮ ਮਾਨਸਿਕ ਹਾਨੀ ਵਾਪਰਦੀ ਹੈ। ਤਨ ਤਾਂ ਮੋਟਾ ਹੈ ਪਰ ਮਨ ਬੜਾ ਸੂਖਮ ਹੈ ਜਿਸ ਕਰਕੇ ਉਹ ਅਤਿ ਸੂਖਮ ਅਸਰਾਂ ਨੂੰ ਭੀ ਕਬੂਲ ਕਰਦਾ ਹੈ। ਕੋਮਲ ਸਾਜ਼ਾਂ ਨੂੰ ਸਾਜ਼ਿੰਦੇ ਗਿਲਾਫ਼ ਵਿਚ ਵਲ੍ਹੇਟ ਕੇ ਇਸ ਲਈ ਰਖਦੇ ਹਨ ਕਿ ਉਨ੍ਹਾਂ ਦੀਆਂ ਕੋਮਲ ਤਾਰਾਂ ਗਰਮੀ ਸਰਦੀ ਦੇ ਸੂਖਮ ਅਸਰ ਨਾਲ ਭੀ ਚੜ੍ਹ ਉਤਰ ਜਾਂਦੀਆਂ ਹਨ। ਮਨੁੱਖੀ ਮਨ ਭੀ ਕੋਮਲ ਜਿਹਾ ਸਾਜ਼ ਹੈ ਜੋ ਸੂਖਮ ਅਸਰਾਂ ਨਾਲ ਭੀ ਚੜ੍ਹ ਉਤਰ ਜਾਂਦਾ ਹੈ ਤੇ ਅੰਨ ਪਾਣੀ ਦੇ ਰਾਹੀਂ ਕਿਸੇ ਦੀ ਮਾਨਸਿਕ ਅਵਸਥਾ ਖਾਣ ਵਾਲੇ ਦੇ ਮਨ 'ਤੇ ਬਹੁਤ ਅਸਰ ਪਾਉਂਦੀ ਹੈ, ਇਹੀ ਕਾਰਨ ਹੈ ਕਿ ਸਤਿ ਪੁਰਖਾਂ ਨੇ ਭਾਈ ਲਾਲੋ ਜਿਹੇ ਸੰਤਾਂ ਦੀ ਸੁੱਕੀ ਗੁਲੀ ਨੂੰ ਖਾਣਾ, ਭਾਗੋ ਜਿਹੇ ਮਲਕਾਂ ਦੇ ਸੁਆਦੀ ਪਕਵਾਨਾਂ ਤੋਂ ਅੱਛਾ ਸਮਝਿਆ ਹੈ।

**ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ।**

*—ਬਿਲਾਵਲੁ ਮ: ੫, ਪੰਨਾ ੮੧੧*



ਅਸਲ ਵਿਚ ਸਾਕਤ ਆਪਣੀ ਅਯੋਗ ਘਾਲ ਰਾਹੀਂ ਕਮਾਏ ਹੋਏ ਧਨ ਦਾ ਜੋ ਅੰਨ ਖ਼ਰੀਦਦਾ ਤੇ ਕਿਸੇ ਫ਼ਕੀਰ ਨੂੰ ਖੁਆਂਦਾ ਹੈ, ਉਹ ਸੰਤ ਦੀ ਰੂਹਾਨੀ ਤਰੱਕੀ ਵਿਚ ਭਾਰੀ ਰੋਕ ਪਾਉਣ ਦਾ ਕਾਰਨ ਹੁੰਦਾ ਹੈ, ਉੱਦਮ ਕਰ ਕੇ ਕੀਤੀ ਕਮਾਈ ਨਾਲ ਪ੍ਰਾਪਤ ਕੀਤਾ ਅੰਨ ਖਾਧਿਆਂ ਨੇਕੀ ਵੱਲ ਵਧੀਦਾ ਹੈ ਤੇ ਅੰਨਚਾਰੀ ਦਾ ਧਾਨ ਖਾਧਿਆਂ ਰਸਾਤਲ ਵੱਲ ਡਿੱਗੀਦਾ ਹੈ। ਸੱਚਾ ਗ੍ਰਿਹਸਤੀ ਉੱਦਮ ਦੀ ਪਹਿਲੀ ਪਉੜੀ ਨੂੰ ਪਕੜਦਾ ਹੈ, ਉਹ ਆਪਣੇ ਲਈ ਆਪ ਕਮਾਉਂਦਾ ਹੈ। ਉਸਦਾ ਸੁਭਾਵ ਉੱਦਮੀ ਹੋ ਜਾਂਦਾ ਹੈ, ਉਸ ਲਈ ਪ੍ਰਮਾਰਥਕ ਤਰੱਕੀ ਇਕ ਸਰਬ ਸ਼ੈ ਹੋ ਜਾਂਦੀ ਹੈ। ਜਗਤ-ਗੁਰੂ ਉਸ ਨੂੰ ਗਾਡੀ ਰਾਹ ਦੱਸਦੇ ਹੋਏ ਫ਼ੁਰਮਾਂਦੇ ਹਨ, "ਤਨ ਰੋਟੀ ਕਰਕੇ ਤੇ ਆਤਮਾ ਪ੍ਰਭੂ ਸਿਮਰਨ ਕਰ ਕੇ ਪਲਦੀ ਹੈ, ਤੂੰ ਭਲਾ ਕੀਤਾ ਹੈ ਜੁ ਤਨ ਪਾਲਣ ਲਈ ਉੱਦਮ ਕੀਤਾ ਹੈ, ਹੁਣ ਜੀਉ ਪਾਲਣ ਲਈ ਭੀ ਕਰ।"

**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥**

*—ਵਾਰ ਗੂਜਰੀ ਮ: ੫, ਸਲੋਕੁ ਮ: ੫, ਪੰਨਾ ੫੨੨*

ਉਸ ਨੂੰ ਤਾਂ ਸਾਫ਼ ਰਸਤਾ ਮਿਲ ਜਾਂਦਾ ਹੈ ਸੁਭਾਵ ਦਾ। ਉੱਦਮੀ ਨੂੰ ਕੇਵਲ ਕਾਂਟਾ ਬਦਲਣ ਦੀ ਹੀ ਲੋੜ ਪੈਂਦੀ ਹੈ। ਜਿਹੜਾ ਉੱਦਮ ਕੇਵਲ ਤਨ ਪਾਲਣ ਲਈ ਸੀ, ਉਸਦਾ ਵਧੇਰਾ ਹਿੱਸਾ ਇਹ ਸਮਝ ਕੇ ਕਿ ਤਨ ਨਾਲੋਂ ਆਤਮਾ ਬਹੁਤ ਉਚੇਰੀ ਚੀਜ਼ ਹੈ, ਪ੍ਰਭੂ ਸਿਮਰਨ ਰਾਹੀਂ ਆਤਮਾ ਪਾਲਣ ਵਿਚ ਲਗਾ ਦਿੱਤਾ, ਪਰ ਇਹ ਸਰਲ

ਰਾਹ ਤਾਂ ਗ੍ਰਿਹਸਤੀ ਨੂੰ ਹੀ ਪ੍ਰਾਪਤ ਹੋਇਆ ਹੈ ਜੋ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਮਜਬੂਰੀ ਕਰਕੇ ਸੁਭਾਵ ਦਾ ਉੱਦਮੀ ਹੋ ਚੁੱਕਾ ਹੈ।

ਹੁਣ ਲਓ ਸੇਵਾ ਦਾ ਹਾਲ। ਸੇਵਾ ਦੇ ਦੋ ਦਰਜੇ ਹਨ, ਇਕ ਸਕਾਮ ਤੇ ਦੂਜਾ ਨਿਸ਼ਕਾਮ। ਪ੍ਰਮਾਰਥ ਲਈ ਨਿਸ਼ਕਾਮ ਸੇਵਕਾਂ ਦੀ ਲੋੜ ਹੈ।

**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥** *—ਗਉੜੀ ਸੁਖਮਨੀ ਮ: ੫, ਪੰਨਾ ੨੮੬*

ਪਰ ਨਿਸ਼ਕਾਮ ਸੇਵਾ ਕਰਨੀ ਨਿਰੇ ਕਿਸੇ ਸ਼ਬਦ ਗਿਆਨ ਨਾਲ ਨਹੀਂ ਆ ਸਕਦੀ, ਸੇਵਾ ਕਰਨ ਦੀ ਸ਼ੈ ਹੈ, ਨਿਰੀ ਸਮਝਣ ਜਾਂ ਆਖਣ ਦੀ ਨਹੀਂ। ਪਰਮਾਰਥ ਦੀ ਸਮਝ ਆਉਣ ਤੋਂ ਪਹਿਲਾਂ ਹੀ ਜਿਹੜੇ ਲੋਕ ਕਿਸੇ ਨਾ ਕਿਸੇ ਰੂਪ ਵਿਚ ਸੇਵਾ ਕਰਨੀ ਸਿਖੇ ਹੋਣਗੇ ਉਹ ਹੀ ਨਿਸ਼ਕਾਮ ਸੇਵਾ ਕਰ ਸਕਣਗੇ। ਸਕਾਮ ਸੇਵਾ ਸਿਖਣ ਦਾ ਢਬ ਗ੍ਰਿਹਸਤ ਵਿਚ ਹੀ ਹੋ ਸਕਦਾ ਹੈ। ਗ੍ਰਿਹਸਤ ਵਿਚ ਹੀ ਮਨੁੱਖ ਆਪਣੇ ਸੰਬੰਧੀਆਂ ਕੋਲੋਂ ਵਟਾਂਦਰੇ ਵਿਚ ਸੇਵਾ ਕਰਾਣ ਦੇ ਖ਼ਿਆਲ ਨਾਲ ਆਪ ਉਨ੍ਹਾਂ ਦੀ ਸੇਵਾ ਕਰਦਾ ਹੈ ਤੇ ਉਸ ਨੂੰ ਸੇਵਾ ਦੀ ਜਾਚ ਆਉਂਦੀ ਹੈ ਤੇ ਉਹ ਮੋਹ ਵੱਸ ਹੋ ਸੇਵਾ ਵਿਚ ਜੁੜਦਾ ਹੈ। ਕਿਸੇ ਦੀਆਂ ਲੋੜਾਂ ਵੇਖ ਬੋਝਾ ਆਪਣੇ ਮੋਢਿਆਂ 'ਤੇ ਲੈਣਾ, ਕਿਸੇ ਦੇ ਦਰਦ ਵਿਚ ਸ਼ਰੀਕ ਹੋਣਾ ਤੇ ਕਿਸੇ ਦੀ ਪੀੜ ਤੋਂ ਆਪਣੇ ਹੰਝੂ ਵਹਾਣਾ, ਇਹ ਕੋਈ ਔਖੀਆਂ ਗੱਲਾਂ ਨਹੀਂ, ਪਰ ਗ੍ਰਿਹਸਤੀ ਨੂੰ ਕਰਨੀਆਂ ਪੈਂਦੀਆਂ ਹਨ। ਦੰਪਤੀ ਇਕ ਦੂਜੇ ਦੀਆਂ ਲੋੜਾਂ ਦੇ ਜ਼ਿੰਮੇਵਾਰ ਬਣਦੇ ਹਨ। ਮਾਸੂਮ ਬਾਲਕਾਂ ਦੇ ਦਰਦ ਆਪੇ ਵੰਡਾਂਦੇ ਹਨ। ਇਹ ਇਕ ਜਗਤ-ਪ੍ਰਸਿੱਧ ਗੱਲ ਹੈ ਕਿ ਜੇ ਕਿਸੇ ਮਾਸੂਮ ਬਾਲਕ 'ਤੇ ਕੋਈ ਇਸਤ੍ਰੀ ਜਾਂ ਪੁਰਸ਼ ਸਖ਼ਤੀ ਕਰ ਰਿਹਾ ਹੋਵੇ ਤਾਂ ਦੇਖਣ ਵਾਲੇ ਕਹਿੰਦੇ ਹਨ ਕਿ ਇਹਦਾ ਆਪਣਾ ਬੱਚਾ ਕੋਈ ਨਹੀਂ ਹੋਣਾ। ਕਿਉਂ ਜੁ ਲੋਕ ਜਾਣਦੇ ਹਨ ਕਿ ਜਿਸ ਨੂੰ ਆਪਣੇ ਬੱਚਿਆਂ ਦਾ ਅਹਿਸਾਸ ਹੁੰਦਾ ਹੈ, ਉਹ ਹੀ ਕਿਸੇ ਦੁਖੀਏ ਦੇ ਸਿਰਹਾਣੇ ਬੈਠ ਕੇ ਸੇਵਾ ਕਰ ਸਕਦਾ ਹੈ, ਜਾਂ ਜਿਸ ਨੇ ਕਦੀ ਆਪਣੇ ਬੀਮਾਰ ਬੇਟੇ ਦੇ ਸਿਰਹਾਣੇ ਬੈਠ ਕੇ ਰਾਤਾਂ ਗੁਜ਼ਾਰੀਆਂ ਹੋਣ। ਇਕ ਅਤੀਤ ਨੂੰ ਇਸ ਨਾਲ ਕੀ, ਉਹ ਦਰਦ ਵੰਡਾ ਸਕਦਾ ਤਾਂ ਘਰ ਵਿਚ ਦੁਖੀਆਂ ਨੂੰ ਛੱਡ ਬਾਹਰ ਕਿਉਂ ਉੱਠ ਭੱਜਦਾ? ਉਸਦੇ ਅੰਦਰ ਕਿਸੇ ਦੀ ਚੀਖ ਕੀ ਚੋਭ ਪੈਦਾ ਕਰ ਸਕਦੀ ਹੈ ਜੋ ਲੜ ਲੱਗੀ ਨੂੰ ਉਮਰ ਭਰ ਚੀਕਣ ਲਈ ਘਰ ਛੱਡ ਆਇਆ ਹੈ। ਲਿਖਿਆ ਹੈ:

**ਹਾ ਹੂ ਸ਼ੋਰ ਦੁਨੀ ਦਾ ਸੁਣ ਕੇ, ਇਕ ਜੋਗੀ ਪਰਬਤ ਚੜ੍ਹਿਆ।**
**ਗਹਿਰੇ ਉੱਚੇ ਬਨ, ਟਿੱਬੇ ਲੰਘ ਜਾ ਕੰਦਰ ਵਿਚ ਵੜਿਆ।**
**ਬਗਲ ਨਿਮਾਣੇ ਅਬਲਾ ਚੀਕੀ ਪਰ ਇਸ ਗੱਲ ਨਾ ਗੌਲੀ,**
**ਕਠਨ ਸਮਾਧੀ ਤਪ ਕਰ ਭਾਰਾ ਜਦੋਂ ਉਚੇਰਾ ਚੜ੍ਹਿਆ।**
**ਦਾਤਾ ਦੇ ਦਰ ਬੰਦ ਸੀ ਬੂਹੇ ਲਿਖਿਆ ਮੁੜ ਜਾ ਤੂੰ।**
**ਕਾਇਰ ਹਠੀ ਕਮੀਨੇ ਪਾਜੀ ਨਾ ਬੂਹਾ ਖੜਕਾ ਤੂੰ।**
**ਦੀਨਾਂ ਦਾ ਨਾ ਦਰਦ ਵੰਡਾਇਆ ਦੀਨ ਬੰਧ ਚਾਹੇ ਮਿਲਣਾ।**
**ਇਹ ਨਹੀਂ ਆਦਿ ਜੁਗਾਦਿ ਹੋਇਆ, ਭੁੱਲ ਨਾ, ਮਨ ਸ਼ਰਮਾ ਤੂੰ।**

ਜਿਸ ਤਪੀ ਦੇ ਬਰਫ਼ ਵਾਂਗ ਜੰਮੇ ਹੋਏ ਮਨ ਵਿਚ ਪਿਆਰ-ਨਿੱਘ ਨਹੀਂ, ਜੋ ਕਿਸੇ ਨਾਲ ਮਿਲ ਕੇ ਕਦੀ ਖਿੜਦਾ ਨਹੀਂ, ਜਿਸਦੇ ਅੰਦਰ ਕਿਸੇ ਮਾਸੂਮ ਨੂੰ ਛਾਤੀ ਨਾਲ ਲਾ ਪ੍ਰੇਮ ਕਾਂਗ ਨਹੀਂ ਆਉਂਦੀ, ਜੋ ਕਿਸੇ ਨੂੰ ਦੁਖੀ ਦੇਖ ਕੇ ਨਹੀਂ ਦ੍ਰਵਦਾ, ਕਿਸੇ ਦੀ ਚੀਖ ਸੁਣ ਕੇ ਨਹੀਂ ਤੜਫ਼ ਉੱਠਦਾ, ਉਸ ਵਿਚ ਨਿਸ਼ਕਾਮ ਸੇਵਾ ਕਿਥੇ? ਇਹ ਗ੍ਰਿਹਸਤੀ ਹੀ ਹੈ ਜੋ ਜਰਵਾਣਿਆਂ ਦੇ ਹੱਥ ਆਈਆਂ ਮਾਸੂਮ ਅਬਲਾਵਾਂ ਦੀ ਚੀਖ਼ ਸੁਣ ਕੇ ਤੜਪ ਉਠਦਾ ਹੈ। ਸਾਡੇ ਦੇਸ਼ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਦੋਂ ਪਰਦੇਸੀ ਜਰਵਾਣਿਆਂ ਨੇ ਦੇਸ਼ ਦੀਆਂ ਮਾਸੂਮ ਬੱਚੀਆਂ ਤੇ ਅਬਲਾਵਾਂ ਬਾਂਦੀਆਂ ਬਣਾਣ ਜਾਂ ਵੇਚਣ ਲਈ ਜ਼ਬਰਦਸਤੀ ਘਰਾਂ 'ਚੋਂ ਧੂ ਧੂ ਕੱਢੀਆਂ ਤਾਂ ਲੱਖਾਂ ਸੰਨਿਆਸੀ, ਬੈਰਾਗੀ, ਜੋਗੀ, ਜੰਗਮ ਤੇ ਸਰੇਵੜੇ ਚੁੱਪ ਕੀਤੇ ਤੱਕਦੇ ਰਹੇ, ਉਨ੍ਹਾਂ ਇਕ ਦਰਦ-ਭਰੀ ਹਾ ਭੀ ਨਾ ਮਾਰੀ ਤੇ ਨਾ ਹੀ ਕੋਈ ਮਾਸੂਮਾਂ ਦੀ ਮਦਦ ਲਈ ਆਪਣੇ ਥਾਂ ਤੋਂ ਹਿੱਲਿਆ। ਹਿਲਦਾ ਭੀ ਕਿਸ ਤਰ੍ਹਾਂ, ਮਨ ਵਿਚ ਤਾਂ ਇਹ ਧਾਰਿਆ ਹੋਇਆ ਸੀ ਕਿ ਇਹ ਜਗਤ ਮਿਥਿਆ ਭ੍ਰਾਂਤੀ ਹੈ, ਦੇਹ ਦੇ ਅਭਿਆਸ ਨੇ, ਉਨ੍ਹਾਂ ਦੇ ਕੰਨ ਮਾਸੂਮਾਂ ਦੀਆਂ ਚੀਖ਼ਾਂ ਵਲੋਂ ਬੋਲੇ ਕਰ ਛੱਡੇ ਸਨ, ਚਿਰਾਂ ਦੇ ਅਖੌਤੀ ਤਿਆਗ ਨੇ ਜਾਬਰ ਦਾ ਜਬਰ ਤੱਕ ਕੇ ਆ ਜਾਣ ਵਾਲੀ ਗ਼ੈਰਤ ਦਾ ਮਾਦਾ ਖ਼ਤਮ ਕਰ ਛੱਡਿਆ ਸੀ, ਪਰ ਇਹ ਚੀਖ਼ਾਂ ਸੁਣ ਉਹ ਨਾ ਸਹਾਰ ਸਕੇ, ਜਿਨ੍ਹਾਂ ਨੂੰ ਬਿਗਾਨੀਆਂ ਰੋਂਦੀਆਂ ਤਕ ਆਪਣੀਆਂ ਯਾਦ ਆਉਂਦੀਆਂ ਸਨ। ਗ਼ੈਰਤ ਨੇ ਉਨ੍ਹਾਂ ਦੇ ਅੰਦਰ ਹਲੂਣਾ ਮਾਰਿਆ ਜਿਨ੍ਹਾਂ ਦੇ ਘਰੀਂ ਗ਼ੈਰਤ ਦੇ ਆਸਰੇ ਬਚਾਣ ਗੋਚਰੀਆਂ ਜਿੰਦਾਂ ਬੈਠੀਆਂ ਸਨ। ਗੱਲ ਕੀ, ਸੇਵਾ ਹੋ ਹੀ ਤਦ ਸਕਦੀ ਹੈ, ਜੇ ਪਰਸਪਰ ਸੰਬੰਧ ਨੂੰ ਸਮਝਿਆ ਜਾ ਸਕੇ। ਗ੍ਰਿਹਸਤੀ ਇਕ ਦੂਜੇ ਨਾਲ ਜੁੜੇ ਹੋਏ ਹਨ, ਦੂਜੇ ਕੋਲੋਂ ਸੇਵਾ ਦੀ ਆਸ ਰੱਖ, ਵਟਾਂਦਰੇ ਵਿਚ ਆਪ ਸੇਵਾ ਕਰਦੇ ਹਨ। ਪਰਮਾਰਥ ਵਿਚ ਜਿਥੇ ਸੇਵਾ ਦਾ ਰੂਪ ਬਦਲਦਾ ਹੈ, ਉਥੇ ਸਾਰੇ ਸੰਬੰਧਾਂ ਨਾਲੋਂ ਉੱਚਾ ਸੰਬੰਧ ਆਪਣੇ ਪ੍ਰੀਤਮ ਵਾਹਿਗੁਰੂ ਨਾਲ ਪੈਂਦਾ ਹੈ ਤੇ ਗੁਰਮੁਖ, ਖ਼ਲਕਤ ਨੂੰ ਆਪਣੇ ਪ੍ਰੀਤਮ ਵਾਹਿਗੁਰੂ ਦੀ ਰਚਨਾ ਜਾਣ, ਉਸ ਨਾਲ ਪਿਆਰ ਕਰਦਾ ਤੇ ਸੇਵਾ ਕਰ ਉਸ ਦੀਆਂ ਖ਼ੁਸ਼ੀਆਂ ਲੈਂਦਾ ਹੈ। ਕਿਉਂਕਿ ਗ੍ਰਿਹਸਤੀ ਬਾਪ ਨੂੰ ਪਤਾ ਹੁੰਦਾ ਹੈ ਕਿ ਮੇਰਾ ਪੁੱਤਰ ਮੇਰੀਆਂ ਖ਼ੁਸ਼ੀਆਂ ਕਿਸ ਤਰ੍ਹਾਂ ਲੈ ਸਕਦਾ ਹੈ ਤੇ ਉਸੇ ਤਰ੍ਹਾਂ ਹੀ ਉਹ ਆਪਣੇ ਪਿਤਾ ਵਾਹਿਗੁਰੂ ਦੀਆਂ ਖ਼ੁਸ਼ੀਆਂ ਲੈਣ ਦਾ ਯਤਨ ਕਰਦਾ ਹੈ। ਗ੍ਰਿਹਸਤ ਵਿਚ ਸਿਖੀ ਹੋਈ ਸੇਵਾ ਹੀ ਕਮਾਉਣੀ ਪੈਂਦੀ ਹੈ, ਫ਼ਰਕ ਕੇਵਲ ਇਤਨਾ ਹੁੰਦਾ ਹੈ ਕਿ ਲੇਖੇ ਬਦਲੇ ਨਹੀਂ ਮੰਗੀਦੇ, ਮੁਆਵਜ਼ੇ ਨਹੀਂ ਲੋੜੀਦੇ, ਕਿਉਂਕਿ ਅਜਿਹਾ ਕਰਨ ਨਾਲ ਘਾਟੇ ਵਿਚ ਰਹੀਦਾ ਹੈ। ਕਾਰਜ ਇਹ ਕਿ ਸੇਵਾ ਛੋਟੀ ਤੇ ਉਸਦਾ ਮੁਆਵਜ਼ਾ ਥੋੜ੍ਹਾ ਹੁੰਦਾ ਹੈ ਪਰ ਵਾਹਿਗੁਰੂ ਪਿਤਾ ਦੇ ਘਰ ਦਾਤਾਂ ਦੇ ਅਮੁੱਕ ਭੰਡਾਰੇ ਹਨ ਤੇ ਉਨ੍ਹਾਂ ਦੇ ਅਣਗਿਣਤ ਗੱਫੇ ਪਿਤਾ ਦੀ ਮਿਹਰ ਨਾਲ ਹੀ ਮਿਲ ਸਕਦੇ ਹਨ, ਜਿਸ ਕਰਕੇ ਪਰਮਾਰਥ ਨਾਲ ਜੁੜਿਆ ਗੁਰਮੁਖ, ਮੁਆਵਜ਼ੇ ਦੀ ਮਿਹਰ ਦਾ ਮਾਂਗਤ ਰਹਿੰਦਾ ਹੈ।

ਤੀਜੀ ਰਹੀ ਕੁਰਬਾਨੀ, ਇਹ ਸੁੱਚੇ ਜੀਵਨ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ। ਹੀਰਾ ਵੀ ਜੇ ਖਰਾਦੇ ਨਾ ਚੜ੍ਹੇ ਤਾਂ ਸੁੰਦਰ ਗਹਿਣੇ ਵਿਚ ਨਾ ਟਿਕੇ; ਸੁਰਮਾ ਜੇ ਪਿਸੇ ਨਾ, ਮ੍ਰਿਗ ਨੈਣੀਆਂ ਦੇ ਨੇਤ੍ਰੀਂ ਆਸਣ ਨਾ ਮੱਲੇ; ਕੰਘਾ ਜੇ ਚਿਰੇ ਨਾ, ਬਜ਼ੁਰਗਾਂ ਦੇ

ਕੇਸਾਂ ਤਕ ਨਾ ਪੁੱਜੇ। ਗੱਲ ਕੀ, ਕੁਰਬਾਨੀ ਤੋਂ ਬਿਨਾ ਨਾ ਕਦੇ ਕੋਈ ਵੱਡਾ ਹੋਇਆ ਹੈ ਤੇ ਨਾ ਹੋਵੇਗਾ, ਪਰ ਕੁਰਬਾਨੀ ਦਾ ਸ਼ਬਦ ਕਹਿਣਾ ਤਾਂ ਸੌਖਾ ਏ, ਪਰ ਇਸਦਾ ਕਰਨਾ ਅਤਿ ਔਖਾ ਹੈ। ਮੁੱਦਤਾਂ ਦੇ ਅਭਿਆਸ ਮਗਰੋਂ ਹੀ ਇਸਦੇ ਕਰਨ ਦੀ ਦਲੇਰੀ ਆਉਂਦੀ ਹੈ, ਗ੍ਰਿਹਸਤ ਇਹ ਅਭਿਆਸ ਸਿਖਾਂਦਾ ਹੈ। ਮੁੰਡਾ ਜਿਸ ਦੀ ਮਸਤੀ ਬੇ-ਪਰਵਾਹੀ ਤੇ ਅਲਬੇਲੇਪਣ ਦਾ ਬੋਝਾ ਮਾਪਿਆਂ ਦੇ ਮੋਢਿਆਂ 'ਤੇ ਟਿਕਿਆ ਹੋਇਆ ਸੀ; ਖਾਣਾ, ਖੇਡਣਾ ਤੇ ਸੌਣਾ ਜਿਸ ਦੇ ਵਿਹਾਰ ਸਨ ਤੇ ਲਾਡਾਂ-ਭਰੀ ਬੱਚੀ ਜੋ ਖੇਨੂੰਆਂ ਖਿਲਾਉਣਿਆਂ, ਗੁੱਡੀਆਂ ਤੇ ਪਟੋਲਿਆਂ ਵਿਚ ਹੀ ਮਸਤ ਰਹਿੰਦੀ ਸੀ, ਜਦੋਂ ਗ੍ਰਿਹਸਤ ਦੀ ਪੰਜਾਲੀ ਗਲ ਪਾ ਜੀਵਨ ਦੇ ਖੇਤ ਵਿਚ ਆਣ ਜੁਪੇ, ਤਦ ਬਿਗਾਨੇ ਮੋਢੇ ਦਾ ਭਾਰ ਹੋਣਾ ਤਾਂ ਕਿਤੇ ਰਿਹਾ, ਇਕ ਦੂਜੇ ਲਈ ਕੁਰਬਾਨੀਆਂ ਸ਼ੁਰੂ ਹੋ ਪਈਆਂ। ਇਹ ਭੀ ਜੀਵਨ ਦਾ ਇਕ ਨਿਰਾਲਾ ਨਾਟਕ ਹੈ, ਨਾ ਪਹਿਲਾਂ ਜਾਣ ਪਹਿਚਾਣ, ਅਚਨਚੇਤ ਹੀ ਮੇਲ ਕੌਲ ਪੱਕੇ ਹੋ ਗਏ, ਨਿਭਾਉਣ ਦੇ ਇਕਰਾਰ ਇਕ ਦੂਜੇ ਨੂੰ ਦਿੱਤੇ ਗਏ। ਹੁਣ ਹੋਇਆ ਅਸਲੀ ਆਰੰਭ, ਪਿਆਰ ਦੀ ਪਹਿਲੀ ਪਉੜੀ ਨੇ ਹੀ ਇਕ ਦੂਜੇ ਲਈ ਆਤਮ ਤਿਆਗ ਸਿਖਾਉਣਾ ਸ਼ੁਰੂ ਕੀਤਾ, ਹੋ ਗਈ ਆਰੰਭ ਕੁਰਬਾਨੀ। ਮਰਦ ਨੇ ਬਾਹਰ ਕਮਾਈ ਕਰ ਧਨ ਪ੍ਰਾਪਤ ਕੀਤਾ ਤਾਂ ਜਿਥੇ ਆਪਣੇ ਲਈ ਮਲਮਲ ਦੀ ਪੱਗ ਖ਼ਰੀਦੀ, ਪਤਨੀ ਲਈ ਰੇਸ਼ਮ ਦਾ ਦੁਪੱਟਾ ਲਿਆ, ਆਪਣਾ ਤਾਂ ਸਾਦਗੀ ਹੀ ਸ਼ਿੰਗਾਰ ਰਖਿਆ ਪਰ ਇਸਤ੍ਰੀ ਲਈ ਸੋਨੇ ਦੇ ਜ਼ੇਵਰ ਬਣਾਉਣ ਹਿਤ ਪਹਾੜ ਚੀਰੇ ਤੇ ਉਨ੍ਹਾਂ 'ਚ ਮੋਤੀ ਜੜਨ ਲਈ ਸਮੁੰਦਰ 'ਚ ਚੁੱਭੀਆਂ ਮਾਰੀਆਂ। ਹੁਣ ਦੂਜੇ ਬੰਨੇ ਤੱਕੋ, ਰਸੋਈ ਤਿਆਰ ਹੋ ਚੁੱਕੀ ਹੈ ਪਰ ਪਕਾਉਣ ਵਾਲੀ ਸਵੇਰ ਦੀ ਭੁੱਖੀ, ਖਾਣਾ ਪਕਾ ਉਡੀਕ ਵਿਚ ਬੈਠੀ ਹੈ ਕਿ ਪਤੀ ਦੇਵ ਆ ਜਾਣ, ਪਹਿਲਾਂ ਉਨ੍ਹਾਂ ਨੂੰ ਖਵਾ ਲਾਂ, ਫਿਰ ਆਪ ਖਾ ਲਵਾਂਗੀ। ਇਹ ਉਹੋ ਅਲਬੇਲੀ ਕੁੜੀ ਹੈ ਜਿਹੜੀ ਗ੍ਰਿਹਸਤ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਉਡੀਕਾਂ ਤੇ ਤਾਂਘ ਤੋਂ ਨਾਵਾਕਿਫ਼ ਸੀ ਤੇ ਉਹ ਵੀ ਉਹੋ ਮਸਤਾਨਾ ਮੁੰਡਾ ਹੈ ਜੋ ਪਹਿਲਾਂ ਮੇਲੇ ਵਿਚ ਘਰਦਿਆਂ ਲਈ ਰਿਉੜੀਆਂ ਖ਼ਰੀਦ ਲਿਆਉਣ ਨਾਲੋਂ ਉਥੇ ਚੱਬ ਲੈਣੀਆਂ ਚੰਗੀਆਂ ਸਮਝਦਾ ਸੀ।



ਇਹੋ ਹੀ ਕੁਰਬਾਨੀ ਦਾ ਭਾਵ ਉਚੇਰਾ ਹੋ ਕੇ ਆਪਾ ਵਾਰਨਾ ਸਿਖਾਂਦੇ ਹਨ। ਮਟਕਾਂ ਨਾਲ ਚਲਦੀ ਮੋਹਿਨੀ, ਜੋਬਨ ਹੁਲਾਰੇ ਲੈਂਦੀ ਨਵ-ਬਾਲਾ ਬੱਚੇ ਦੀ ਮਾਂ ਹੈ, ਸ੍ਰੇਸ਼ਟ ਕੁਲ ਦੀ ਹੋ ਕੇ ਤੇ ਭੰਗਣ ਦਾ ਕੰਮ ਕਰਦੀ ਦਿਸ ਆਉਂਦੀ ਹੈ, ਬੱਚੇ ਨੇ ਕੁਹਾੜਾ ਮਾਰ ਉਸਦਾ ਜੋਬਨ ਕੱਟ ਸੁਟਿਆ, ਉਸ ਦੇ ਰਸੀਲੇ ਨੈਣਾਂ ਦੇ ਡੋਰੇ ਧੋ ਸੁੱਟੇ, ਉਸਦੀ ਵਡਮੁੱਲੀ ਪੁਸ਼ਾਕ 'ਤੇ ਪਿਸ਼ਾਬ ਦੀ ਧਾਰ ਮਾਰੀ, ਪਰ ਉਹ ਹੈ ਕਿ ਹੁਸਨ ਜਵਾਨੀ ਤੇ ਸ਼ਿੰਗਾਰ ਕੁਰਬਾਨ ਕਰ ਕੇ ਵਿਗਸ ਰਹੀ ਹੈ। ਉਹ ਰਾਤ ਪਿਸ਼ਾਬ ਨਾਲ ਭਿੱਜੇ ਹੋਏ ਬਿਸਤਰੇ 'ਤੇ ਆਪ ਸੌਂਦੀ ਤੇ ਸੁੱਕੀ ਥਾਂ 'ਤੇ ਬੱਚੇ ਨੂੰ ਪਾਉਂਦੀ ਹੈ। ਉਹ ਆਪਣੀ ਸੁੰਦਰਤਾ ਤੇ ਜੋਬਨ, ਛਾਤੀਆਂ ਰਾਹੀਂ ਖੋਰ ਖੋਰ ਪੁੱਤਰ ਨੂੰ ਚੁੰਘਾਂਦੀ ਤੇ ਕੁਰਬਾਨੀ ਦੀ ਜਾਚ ਸਿਖਾਂਦੀ ਹੈ। ਏਦਾਂ ਗ੍ਰਿਹਸਤ ਦਾ ਆਰੰਭ ਹੀ ਕੁਰਬਾਨੀ ਤੋਂ ਤੁਰਦਾ ਹੈ ਤੇ ਉਸ ਦੇ ਨਾਲ ਨਾਲ ਹੀ ਕੁਰਬਾਨੀ ਦਾ ਸੁਭਾਵ ਵਧਦਾ ਹੈ, ਪਰ ਅਤੀਤ ਨੂੰ ਇਹ ਸੁਭਾਗ ਪ੍ਰਾਪਤ ਨਹੀਂ ਹੋ ਸਕਦਾ।

ਜੀਵਨ-ਸਫਲਤਾ ਲਈ ਇਨ੍ਹਾਂ ਤਿੰਨਾਂ ਮੁਖ ਸਾਧਨਾਂ ਤੋਂ ਬਿਨਾ ਸਿਆਣਿਆਂ ਨੇ

ਸੰਜਮ 'ਤੇ ਵੀ ਜ਼ੋਰ ਦਿੱਤਾ ਹੈ, ਇਸ ਦੇ ਇਕ ਵੱਡੇ ਅੰਗ ਨੂੰ ਜਤ ਸਤ ਕਹਿੰਦੇ ਹਨ, ਜਤਹੀਣ ਮਰਦ ਤੇ ਸਤਹੀਣ ਇਸਤ੍ਰੀ ਨਿੰਦਤ ਹਨ, ਪਰ ਇਸ ਵਿਚਾਰ ਵਿਚ ਭੀ ਬਹੁਤ ਵੇਰ ਲੋਕਾਂ ਨੇ ਟਪਲਾ ਖਾਧਾ ਹੈ। ਜਤ ਸਤ ਤੋਂ ਮੁਰਾਦ ਇਹ ਸੀ ਕਿ ਪੁਰਸ਼ ਇਸਤ੍ਰੀ ਆਪਣੇ ਜਾਇਜ਼ ਹੱਕਾਂ 'ਤੇ ਕਾਇਮ ਰਹਿਣ, ਪਰ ਭੁੱਲੇ ਹੋਏ ਕਾਹਲੇ ਪਰਮਾਰਥ ਦੇ ਚਾਹਵਾਨਾਂ ਨੇ ਉਸ ਜਜ਼ਬੇ ਨੂੰ ਮਾਰਨ 'ਤੇ ਹੀ ਜ਼ੋਰ ਦਿੱਤਾ, ਜਿਸ ਦੀ ਜਗਤ-ਪ੍ਰਣਾਲੀ ਨੂੰ ਕਾਇਮ ਰੱਖਣ ਲਈ ਕੁਦਰਤੀ ਲੋੜ ਸੀ ਤੇ ਜਿਸ ਨੂੰ ਨਜ਼ਰ-ਅੰਦਾਜ਼ ਨਹੀਂ ਸੀ ਕੀਤਾ ਜਾ ਸਕਦਾ। ਇਹ ਠੀਕ ਹੈ ਕਿ ਉਸ ਜੀਵਨ-ਕਣੀ ਨੂੰ ਜਿਸ ਦੇ ਆਸਰੇ ਮਨੁੱਖ-ਮਾਤਰ ਵਿਚ ਉੱਦਮ ਕਲਾ ਰਹਿੰਦੀ ਹੈ, ਵਿਸ਼ੇ ਰਸ ਦੇ ਅਧੀਨ ਬਰਬਾਦ ਕਰਨਾ ਭਾਰੀ ਭੁੱਲ ਹੈ ਪਰ ਇਸ ਤੋਂ ਬਚਾਅ ਸੰਜਮ ਦੇ ਆਸਰੇ ਹੀ ਹੋ ਸਕਦਾ ਹੈ, ਅਨਹੋਣੇ ਤਿਆਗ ਰਾਹੀਂ ਨਹੀਂ। ਇਹ ਸੰਜਮ ਗ੍ਰਿਹਸਤ ਜੀਵਨ ਤੋਂ ਹੀ ਪ੍ਰਾਪਤ ਹੋ ਸਕਦਾ ਹੈ, ਕਈਆਂ ਭੁੱਲੀਆਂ ਹੋਈਆਂ ਸੰਪ੍ਰਦਾਵਾਂ ਨੇ ਅਤੀਤ ਮਰਦ ਤੇ ਤੀਵੀਆਂ ਨੂੰ ਇਕ ਦੂਜੇ ਤੋਂ ਅੱਡ ਮੁਖ਼ਤਲਿਫ਼ ਥਾਵਾਂ 'ਤੇ ਬਿਠਾ, ਇਨ੍ਹਾਂ ਨੂੰ ਕਾਮ ਦੀ ਚੋਟ ਤੋਂ ਬਚਾਉਣ ਦਾ ਨਿਰਾਰਥ ਯਤਨ ਕੀਤਾ ਹੈ। ਇਹ ਉਪਾਅ ਉਸ ਕਾਇਰ ਵਾਂਗ ਹਨ ਜੋ ਡੁੱਬਣ ਤੋਂ ਡਰਦਾ ਨਦੀ ਦੇ ਉਰਲੇ ਕੰਢੇ 'ਤੇ ਹੀ ਬੈਠਾ ਰਹੇ ਤੇ ਪਾਣੀ ਵਿਚ ਪੈਰ ਨਾ ਪਾਵੇ। ਇਹ ਸੱਚ ਹੈ ਕਿ ਉਹ ਡੁੱਬੇਗਾ ਨਹੀਂ, ਪਰ ਨਦੀਓਂ ਪਾਰ ਲੰਘ ਮਾਹੀ ਦੇ ਡੇਰੇ ਭੀ ਨਹੀਂ ਪੁੱਜੇਗਾ, ਅਣਤਾਰੂ ਹੋਣ ਕਰਕੇ ਪਾਣੀ 'ਚ ਪੈਰ ਪਾਇਆ ਨਹੀਂ ਤੇ ਗੋਤੇ ਆਏ ਨਹੀਂ। ਸਾਡੇ ਦੇਸ਼ ਦੇ ਮਸ਼ਹੂਰ ਤਿਆਗੀ ਸ੍ਰਿੰਗੀ ਰਿਖੀ ਦੀ ਕਥਾ ਇਸ ਗੱਲ ਦੀ ਸ਼ਹਾਦਤ ਦੇਂਦੀ ਹੈ ਕਿ ਇਸਤ੍ਰੀ ਜਾਤੀ ਤੋਂ ਪਰ੍ਹੇ ਰਖ ਕੇ ਪਾਲਿਆ ਹੋਇਆ ਰਿਸ਼ੀ ਪੁੱਤਰ, ਰਾਜਾ ਲੋਮਪਾਦ ਦੀ ਭੇਜੀ ਹੋਈ ਰੈਣਕਾ ਦੇ ਦੇਖਣ ਸਾਰ ਹੀ ਆਪਣਾ ਜਤ ਸਤ ਉਸ ਦੇ ਨੈਣਾਂ ਦੇ ਇਕ ਕਟਾਖ਼ਸ਼ ਦੀ ਭੇਟਾ ਕਰ ਬੈਠਾ। ਇਸੇ ਤਰ੍ਹਾਂ ਹੀ ਵਲਾਇਤ ਵਿਚ ਕਾਇਮ ਹੋਈ ਹੋਈ ਕੁਆਰੀਆਂ ਦੀ ਸਭਾ ਦੀ ਪ੍ਰਧਾਨ ਨੇ ਥੋੜ੍ਹਾ ਹੀ ਚਿਰ ਹੋਇਆ ਹੈ ਕਿ ਆਪਣੀ ਸਭਾ ਦੀ ਪ੍ਰਧਾਨਗੀ ਤੇ ਮੈਂਬਰੀ ਛੱਡਦਿਆਂ ਹੋਇਆਂ ਉਸ ਹਾਰ ਦਾ ਇਕਰਾਰ ਕੀਤਾ ਸੀ, ਜੋ ਹਰ ਜੁਆਨ ਇਸਤ੍ਰੀ ਨੂੰ ਕੁਦਰਤੀ ਤੌਰ 'ਤੇ ਪੁਰਸ਼ ਦੀ ਸੰਗਤ 'ਤੇ ਮਜਬੂਰ ਹੋਣ ਕਰਕੇ ਦੇਖਣੀ ਹੀ ਪੈਂਦੀ ਹੈ। ਗ੍ਰਿਹਸਤ ਮਾਰਗ ਨੇ ਇਨ੍ਹਾਂ ਦੋਹਾਂ ਹੀ ਮਜਬੂਰ ਸ਼੍ਰੇਣੀਆਂ ਨੂੰ ਸਹੀ ਰਾਹ ਦੱਸਿਆ ਤੇ ਗੁਰਮਤਿ ਨੇ ਸੰਜਮ-ਬੱਧ ਜੀਵਨ ਸਿਖਾਣ ਲਈ ਇਨ੍ਹਾਂ ਦੋਹਾਂ ਨੂੰ ਇਕ ਦੂਜੇ ਦੀ ਹੱਦ ਮੁਕੱਰਰ ਕੀਤਾ ਹੈ, ਪੁਰਸ਼ ਨੂੰ ਤਾਂ ਕਿਹਾ ਜਾਂਦਾ ਹੈ:

**ਪਰਵੇਲਿ ਨ ਜੋਹੇ ਕੰਤ ਤੂ॥** *—ਪੰਨਾ ੧੦੯੫*

ਹਜ਼ੂਰ ਨੇ ਫ਼ੁਰਮਾਇਆ ਕਿ ਜੀਵਨ-ਸਾਥਣ ਨੂੰ ਵਿਆਹ ਸਮੇਂ ਦਿੱਤੇ ਹੋਏ ਕੌਲ ਕਰਾਰ ਇਸ ਗੱਲ ਦੀ ਮੰਗ ਕਰਦੇ ਹਨ ਕਿ ਜੇ ਤੂੰ ਸੱਚਮੁੱਚ ਕੰਤ ਹੈਂ ਤਾਂ ਕਿਸੇ ਪਰਾਈ ਵੇਲ (ਇਸਤ੍ਰੀ) ਵੱਲ ਨਾ ਤੱਕ, ਕਿਉਂ ਜੁ:

**ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥**

*—ਵਾਰ ਮਾਰੂ ਡਖਣੇ ਮ: ੫, ਪੰਨਾ ੧੦੯੫*

ਇਸ ਮਹਾਂ ਵਾਕ ਅਨੁਸਾਰ ਸਾਰਾ ਸੰਸਾਰ ਫੁੱਲਾਂ ਦੀ ਵਾੜੀ ਵਾਂਗ ਖਿੜਿਆ ਹੋਇਆ ਹੈ, ਭਾਵ ਕਿ ਸੰਸਾਰ ਵਿਚ ਥਾਂ ਥਾਂ 'ਤੇ ਹੁਸੀਨ ਸੁੰਦਰੀਆਂ, ਜੋਬਨ ਖੇੜੇ ਨਾਲ

ਤੈਨੂੰ ਆਪਣੇ ਵੱਲ ਖਿੱਚ ਪਾਉਣਗੀਆਂ ਪਰ ਸੰਜਮ-ਬੱਧ ਹੋ ਆਪਣੀ ਇਸਤ੍ਰੀ 'ਤੇ ਹੀ ਮੋਹਿਤ ਰਹਿਣਾ, ਸੱਚੇ ਕੰਤ ਦੀ ਨਿਸ਼ਾਨੀ ਹੈ ਅਤੇ ਇਸ ਨੂੰ ਨਿਭਾਉਣ ਤੇ ਰੂਪ ਦੀਆਂ ਚੋਟਾਂ ਤੋਂ ਬਚਣ ਲਈ ਇਕ ਸਾਧਨ ਹੈ ਤੇ ਉਹ ਹੈ ਇਹ:

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥**

*—ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧*

ਇਹੋ ਹੀ ਅਵਸਥਾ ਹੂ-ਬ-ਹੂ ਇਸਤ੍ਰੀ ਜਾਤੀ ਲਈ ਦੱਸੀ ਗਈ ਹੈ ਤੇ ਕੰਤ ਵਾਂਗ ਸੁਹਾਗਣ ਦੇ ਭੀ ਲੱਛਣ ਦੱਸੇ ਗਏ ਹਨ:

**ਜਿਨ੍ਾ ਨਾਉ ਸੁਹਾਗਣੀ ਤਿਨ੍ਾਂ ਝਾਕ ਨ ਹੋਰ॥੧੧੪॥**

*—ਸਲੋਕ ਭਗਤ ਫਰੀਦ, ਪੰਨਾ ੧੩੮੪*

ਹੋਰ ਝਾਕ ਤੋਂ ਬਚਣ ਲਈ ਇਸਤ੍ਰੀ ਨੂੰ ਭੀ ਉਪਰ-ਲਿਖਿਆ ਸਾਧਨ ਦੱਸਿਆ ਹੈ ਕਿ ਉਸ ਨੂੰ ਪਰ ਪੁਰਖ ਦੀ ਸੁੰਦਰਤਾ, ਪਿਤਾ, ਭਰਾ ਜਾਂ ਪੁੱਤਰ ਦੀ ਸੁੰਦਰਤਾ ਵਾਂਗ ਹੀ ਜਾਪੇ, ਪਰ ਇਸ ਮਰਦ ਤੇ ਇਸਤ੍ਰੀ ਲਈ ਕਾਮ ਦੀ ਚੋਟ ਤੋਂ ਬਚਣ ਲਈ ਦੱਸੇ ਗਏ ਸਾਧਨ ਦਾ ਅਭਿਆਸ ਗ੍ਰਿਹਸਤ ਵਿਚ ਹੀ ਹੋ ਸਕਦਾ ਹੈ। ਜੋ ਕਦੀ ਮਾਂ ਦੀ ਗੋਦ ਵਿਚ ਨਹੀਂ ਲੇਟਿਆ, ਜੋ ਭੋਲੇ ਭਾਅ ਭੈਣਾਂ ਨਾਲ ਹੱਥੋ-ਪਾਈ ਨਹੀਂ ਹੋਇਆ, ਉਸਦੀ ਨਿਗਾਹ ਵਿਚ ਤ੍ਰਿਆ ਰੂਪ ਕੇਵਲ ਇਸਤ੍ਰੀ ਦਾ ਹੀ ਹੋ ਸਕਦਾ ਹੈ। ਇਹੋ ਹਾਲਤ ਦੂਸਰੇ ਪਾਸੇ ਹੈ। ਗੱਲ ਕੀ, ਜੀਵਨ ਦਾ ਸੰਜਮ ਸਿੱਖਣ ਲਈ ਗ੍ਰਿਹਸਤ ਹੀ ਕੇਵਲ ਮਾਰਗ ਹੈ।



ਮਨੁੱਖ ਦੇ ਨਿਜ ਜੀਵਨ ਦੀ ਸਫਲਤਾ ਤੋਂ ਬਿਨਾ ਸਮਾਜ ਦਾ ਰਿਣ ਅਦਾ ਕਰਨਾ ਭੀ ਉਸਦਾ ਫ਼ਰਜ਼ ਹੈ। ਮਨੁੱਖ ਸਭ ਦੇਹਧਾਰੀਆਂ ਤੋਂ ਉੱਤਮ ਹੈ ਤੇ ਉਹ ਉੱਤਮਤਾ ਵਿਚਾਰ ਦੇ ਆਸਰੇ ਕਾਇਮ ਹੈ ਤੇ ਵਿਚਾਰ ਇਹ ਦਰਸਾਉਂਦੀ ਹੈ ਕਿ ਮਨੁੱਖ ਨੂੰ ਸਮਾਜ ਦਾ ਰਿਣ ਅਦਾ ਕਰਨਾ ਚਾਹੀਦਾ ਹੈ ਤੇ ਉਹ ਇਸ ਤਰ੍ਹਾਂ ਕਿ ਜਿਸ ਤਰ੍ਹਾਂ ਸਾਨੂੰ ਕਿਸੇ ਨੇ ਪਾਲਿਆ ਪੋਸਿਆ ਤੇ ਜਗਤ ਦੇ ਯੋਗ ਵਸਨੀਕ ਬਣਾਇਆ ਹੈ, ਅਸੀਂ ਭੀ ਇਹ ਅਮਾਨਤ ਸਾਡੇ ਮਗਰੋਂ ਸੰਭਾਲਣ ਲਈ, ਕਿਸੇ ਨੂੰ ਜਣ ਤੇ ਪਾਲ ਕੇ ਯੋਗ ਬਣਾ ਜਾਈਏ। ਆਪਣੀ ਹੋਂਦ ਦਾ ਅਨੁਭਵ ਕਰਨਾ, ਉਸ ਨੂੰ ਕਾਇਮ ਰੱਖਣਾ ਤੇ ਫੈਲਾਣਾ ਅਜਿਹੇ ਤਿੰਨ ਗੁਣ ਹਨ ਜੋ ਹਰ ਜਾਨਦਾਰ ਵਿਚ ਕੁਦਰਤ ਨੇ ਸੁਭਾਵਕ ਹੀ ਪਾਏ ਹਨ, ਨੀਵੇਂ ਤੋਂ ਨੀਵੇਂ ਜੀਵਨ ਵਾਲਾ, ਗੰਦੇ ਚੁਲ੍ਹੇ ਵਿਚ ਫਿਰਦਾ ਕੀੜਾ ਵੀ ਆਪ ਮਰਨਾ ਤੇ ਆਪਣੀ ਨਸਲ ਨੂੰ ਖ਼ਤਮ ਹੋਣ ਦੇਣਾ ਪਸੰਦ ਨਹੀਂ ਕਰਦਾ, ਉਸ ਇਹ ਕੁਝ ਕਿਤੋਂ ਪੜ੍ਹਿਆ ਤਾਂ ਨਹੀਂ, ਕੁਦਰਤ ਨੇ ਉਸ ਨੂੰ ਸੁਭਾਵਕ ਹੀ ਇਹ ਸਮਝਾਇਆ ਹੈ। ਜੇ ਤ੍ਰਿਗਦ ਜੂਨਾਂ ਭੀ ਆਪਣੀ ਨਸਲ ਮੁੱਕਣ ਦੇਣਾ ਪਸੰਦ ਨਹੀਂ ਕਰਦੀਆਂ ਤਾਂ ਮਨੁੱਖ ਆਪਣੀ ਸਰਵੋਤਮ ਸ਼੍ਰੇਣੀ ਨੂੰ ਖ਼ਤਮ ਹੋਣ ਦੇਣਾ ਕਿਸ ਤਰ੍ਹਾਂ ਪਸੰਦ ਕਰ ਸਕਦਾ ਹੈ, ਉਹ ਯਕੀਨਨ ਨਹੀਂ ਕਰ ਸਕਦਾ ਪਰ ਜੇ ਕਦੀ ਸੰਨਿਆਸੀਆਂ ਤੇ ਤਿਆਗੀਆਂ ਦਾ ਜ਼ੋਰ ਚੜ੍ਹ ਜਾਏ ਤਾਂ ਮਨੁੱਖ ਸੰਤਾਨ ਸੁਤੇ ਹੀ ਸਮਾਪਤ ਹੋ ਜਾਏ। ਸਤਿਗੁਰਾਂ ਨੇ ਇਸ ਗ਼ੈਰ-ਕੁਦਰਤੀ ਰਸਤੇ ਤੋਂ ਮਨੁੱਖ ਜਾਤੀ ਨੂੰ ਹੋੜਿਆ ਹੈ ਤੇ ਫ਼ੁਰਮਾਇਆ ਹੈ ਕਿ ਸੰਤਾਨ ਵਾਲੇ ਹੋਣਾ ਜਗਤ ਦੀ ਜਾਲੀ ਵਿਚ ਇਕ ਨਵੀਂ ਗੰਢ ਪਾਉਣਾ ਹੈ:

**ਕੈਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੋਹਾਰੁ॥**
**ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥**

*—ਵਾਰ ਮਾਝ ਮ: ੧, ਪੰਨਾ ੧੪੩*

ਸੰਸਾਰ ਨਾਲ ਗੰਢ ਪਾਉਣਾ ਹੀ ਸਮਾਜ ਦੇ ਕਰਜ਼ੇ ਨੂੰ ਅਦਾ ਕਰਨਾ ਹੈ। ਇਹੀ ਕਾਰਨ ਹੈ ਕਿ ਗੁਰ-ਇਤਿਹਾਸ ਵਿਚ ਯੋਗ ਸੰਤਾਨ ਦੀ ਕਾਮਨਾ ਕਰਨ ਵਾਲੇ ਨੂੰ ਬੜੇ ਬੜੇ ਤਪੀਆਂ ਦੇ ਤਪਾਂ ਤੇ ਸੰਨਿਆਸੀਆਂ ਦੇ ਸਾਧਨਾਂ ਨਾਲੋਂ ਉੱਚਾ ਦੱਸਿਆ ਗਿਆ ਹੈ। ਬਚਿਤ੍ਰ ਨਾਟਕ ਲਿਖਦਿਆਂ ਹੋਇਆਂ ਜਗਤ-ਗੁਰੂ ਜੀ ਆਪਣੇ ਦਸਵੇਂ ਜਾਮੇ ਦਾ ਹਾਲ ਬਿਆਨ ਕਰਦੇ ਹੋਏ ਦੱਸਦੇ ਹਨ:

**ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥**

*—ਬਚਿਤ੍ਰ ਨਾਟਕ, ਅ: ੭, ੧-੩, ਪਾਤਿਸ਼ਾਹੀ ੧੦*

ਮੇਰੇ ਮਾਤਾ ਪਿਤਾ ਪ੍ਰਯਾਗ, ਤ੍ਰਿਬੇਣੀ 'ਤੇ ਪੁੱਜੇ, ਸਾਰਾ ਦਿਨ ਗਿਆਨ-ਚਰਚਾ ਤੇ ਪੁੰਨ-ਦਾਨ ਕਰਦੇ ਰਹੇ। ਉਨ੍ਹਾਂ ਨੇ ਪ੍ਰਭੂ-ਅਰਾਧਨਾ ਤੇ ਤਪੱਸਿਆ ਦੇ ਫਲ-ਰੂਪ ਵਿਚ ਜੋ ਮੰਗ ਮੰਗੀ, ਉਸਦਾ ਫਲ, ਅਸ਼ੀਂ ਉਨ੍ਹਾਂ ਦੇ ਗ੍ਰਿਹ ਪੁੱਤਰ ਹੋ ਪ੍ਰਗਟੇ। ਲਿਖਿਆ ਹੈ:

**ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥**

*—ਬਚਿਤ੍ਰ ਨਾਟਕ, ਅ: ੭, ੧-੨, ਪਾਤਿਸ਼ਾਹੀ ੧੦*

ਹੁਣ ਜ਼ਰਾ ਵਿਚਾਰੀਏ, ਤ੍ਰਿਬੇਣੀ ਦੇ ਉਸ ਸਮੇਂ ਨੂੰ, ਪੁਰਬ ਦਾ ਮੌਕਾ ਸੀ, ਲੱਖਾਂ ਹੀ ਅਤੀਤ ਸਾਧੂ ਉਤਰੇ ਹੋਏ ਸਨ, ਉਹ ਆਪਣੇ ਆਪਣੇ ਸਾਧਨਾਂ ਦੁਆਰਾ ਆਪਣੀ ਕਲਿਆਣ ਤੇ ਭਗਤਾਂ ਦੇ ਉੱਧਾਰ ਲਈ ਯਤਨ ਕਰ ਰਹੇ ਹੋਣਗੇ, ਪਰ ਗੁਰੂ ਤੇਗ਼ ਬਹਾਦਰ ਜੀ ਤੇ ਉਨ੍ਹਾਂ ਦੀ ਜੀਵਨ-ਸਾਥਣ ਗੁਜਰੀ ਜੀ ਗ੍ਰਿਹਸਤ ਧਰਮ ਨੂੰ ਨਿਭਾਉਂਦੇ ਹਨ ਤੇ ਉਨ੍ਹਾਂ ਦੀ ਘਾਲ, ਫਲ-ਰੂਪ ਵਿਚ ਜਗਤ ਕਲਿਆਣ ਕਲਗੀਆਂ ਵਾਲੇ ਸਤਿਗੁਰੂ ਦੇ ਸਰੂਪ ਵਿਚ ਪ੍ਰਗਟ ਹੁੰਦੀ ਹੈ। ਕਿਥੇ ਲੱਖਾਂ ਸੰਨਿਆਸੀਆਂ ਦੇ ਤਪ ਤੇ ਕਿਥੇ ਇਕੱਲੇ ਗੁਰੂ ਗੋਬਿੰਦ ਸਿੰਘ ਜੀ ਦੇ ਜਗਤ-ਉਪਕਾਰ, ਇਹ ਮੰਨਣਾ ਹੀ ਪਏਗਾ ਕਿ ਇਕ ਨੇਕ ਗ੍ਰਿਹਸਤੀ ਆਪਣੇ ਕਰਤਵ ਨਾਲ ਲੱਖਾਂ ਸੰਨਿਆਸੀਆਂ ਦੇ ਸਾਧਨਾਂ ਤੋਂ ਵਧੇਰੇ ਜਗਤ ਲਈ ਕਲਿਆਣਕਾਰੀ ਸਾਬਤ ਹੋ ਸਕਦਾ ਹੈ।

ਗੱਲ ਕੀ, ਮਨੁੱਖ-ਜੀਵਨ ਦੀ ਆਪਣੀ ਸਫਲਤਾ ਦੇ ਸਾਧਨ—ਉੱਦਮ, ਸੇਵਾ ਤੇ ਕੁਰਬਾਨੀ ਦਾ ਵਿਚਾਰ ਕੀਤਾ ਜਾਏ, ਭਾਵੇਂ ਜੀਵਨ ਸੰਜਮ ਨੂੰ ਸੋਚਿਆ ਜਾਏ ਤੇ ਭਾਵੇਂ ਸਮਾਜ ਦਾ ਰਿਣ ਉਤਾਰਨ ਦੇ ਪਹਿਲੂ ਦੀ ਪਰਖ ਕੀਤੀ ਜਾਏ, ਗ੍ਰਿਹਸਤ ਧਰਮ ਹਰ ਮਨੁੱਖ ਲਈ ਸਰਵੋਤਮ ਧਰਮ ਹੈ।

# ਗੁਰਮਤਿ ਤੇ ਇਸਤ੍ਰੀ ਜਾਤੀ

ਮਨੁੱਖ ਜਾਤੀ ਦੀ ਉੱਨਤੀ ਦਾ ਭੇਦ ਸਦਾ ਹੀ ਉਸਦਾ ਇਕੱਠ ਤੇ ਗਿਰਾਓ ਦਾ ਕਾਰਨ ਉਸਦੀ ਵੰਡ ਰਿਹਾ ਹੈ। ਕੀ ਭਾਈਚਾਰਕ ਤੇ ਕੀ ਰਾਜਨੀਤਿਕ, ਕਿਸੇ ਬੰਨੇ ਭੀ ਨਿਗਾਹ ਮਾਰ ਕੇ ਦੇਖੋ, ਮਨੁੱਖ ਨੇ ਉਦੋਂ ਹੀ ਤਰੱਕੀ ਕੀਤੀ ਹੈ, ਜਦੋਂ ਉਸ ਨੇ ਇਕੱਠ ਦਾ ਆਸਰਾ ਲਿਆ ਹੈ; ਜਿਸ ਵੇਲੇ ਆਪੋ ਵਿਚ ਦੀ ਪਾਟਾ, ਤਾਕਤ ਟੁੱਟੀ ਤੇ ਥੱਲੇ ਗਿਆ, ਗਿਰਾਓ ਵਿਚ ਤਾਂ ਤਕਲੀਫ਼ਾਂ ਕਸ਼ਟ ਤਾਂ ਬੇਸੁਆਦੀਆਂ ਹੁੰਦੀਆਂ ਹਨ ਪਰ ਮਨੁੱਖ ਇਸ ਸੱਚਾਈ ਨੂੰ ਜਾਣਦਾ ਹੋਇਆ ਵੀ ਆਪਣੀ ਕਮਜ਼ੋਰੀ ਕਰਕੇ ਬਹੁਤ ਵੇਰੀ ਦੁਫੇੜ ਪਾਉਣ ਵੱਲ ਝੁਕ ਜਾਂਦਾ ਹੈ ਤੇ ਓੜਕ ਦੁਖੀ ਹੁੰਦਾ ਹੈ। ਜੇ ਇਸ ਦੁਫੇੜ ਤੇ ਪਾਟੋਧਾੜ ਦੇ ਕਾਰਨਾਂ ਨੂੰ ਲੱਭੀਏ ਤਾਂ ਉਹ ਕੇਵਲ ਮਨੁੱਖ ਦੀ ਖ਼ੁਦ-ਪਸੰਦੀ ਤੇ ਸੁਆਰਥ ਦੇ ਪੈਰੋਂ ਹੀ ਪੈਦਾ ਹੁੰਦੇ ਹਨ। ਜਦੋਂ ਭੀ ਮਨੁੱਖ ਦੇ ਕੰਨਾਂ ਵਿਚ ਸ਼ੈਤਾਨ ਨੇ ਆਵਾਜ਼ ਦਿੱਤੀ ਕਿ ਤੇਰੇ ਵਰਗਾ ਹੋਰ ਕੋਈ ਨਹੀਂ, ਤੇਰੀ ਰੀਸ ਕੋਈ ਦੂਜਾ ਕੀ ਕਰ ਸਕਦਾ ਹੈ ਜਾਂ ਮਾਇਆ ਨੇ ਕਿਹਾ ਕਿ ਦੂਜਿਆਂ ਨਾਲ ਭਿਆਲੀ ਪਾਇਆਂ ਤੇਰੇ ਲਾਭ ਵੰਡੇ ਜਾਣਗੇ ਤੇ ਤੇਰੇ ਸੁਖ ਸੁਆਦ ਵਿਚੋਂ ਦੂਜੇ ਹਿੱਸਾ ਵੰਡ ਖੜਨਗੇ, ਉਦੋਂ ਹੀ ਮਨੁੱਖ ਨੇ ਦੂਜਿਆਂ ਨਾਲੋਂ ਪਾਟ ਕੇ ਆਪਣੀ ਅੱਡਰੀ ਢਾਈ ਚੌਲ ਦੀ ਖਿਚੜੀ ਰਿੰਨ੍ਹਣ ਦਾ ਮਤਾ ਪਕਾ ਲਿਆ। ਉਸਨੇ ਆਪਣੇ ਆਪ ਨੂੰ ਉੱਚਿਆਂ ਤੇ ਦੂਜਿਆਂ ਨੂੰ ਨੀਵਾਂ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ। ਰੋਗ ਦਾ ਇਹ ਕਾਇਦਾ ਹੈ ਕਿ ਜੇ ਇਸ ਨੂੰ ਮੁੱਢ ਵਿਚ ਹੀ ਦਬਾ ਦਿੱਤਾ ਜਾਵੇ ਤਾਂ ਤੇ ਦਬ ਜਾਂਦਾ ਹੈ ਪਰ ਜੇ ਇਹਦੇ ਵਲੋਂ ਰਤਾ ਵੀ ਅਵੇਸਲੇ ਹੋਈਏ ਤਾਂ ਉਹ ਘਰ ਵਿਚ ਫੈਲ ਜਾਂਦਾ ਹੈ। ਕਿਸੇ ਸ਼ਹਿਰ ਵਿਚ ਗ਼ਰੀਬਾਂ ਦੇ ਘਰ ਫੈਲੀ ਹੋਈ ਵਬਾ ਦਾ ਅਮੀਰਾਂ ਨੂੰ ਇਸੇ ਕਰਕੇ ਹੀ ਰੋਕਣ ਦਾ ਫ਼ਿਕਰ ਹੁੰਦਾ ਹੈ ਕਿ ਜੇ ਉਹ ਉਥੇ ਨਾ ਰੁਕੀ ਤਾਂ ਉਨ੍ਹਾਂ ਦੇ ਘਰ ਤਕ ਵੀ ਪੁੱਜ ਜਾਵੇਗੀ। 'ਮੈਂ ਉੱਚਾ ਤੇ ਦੂਜੇ ਨੀਵੇਂ' ਦੀ ਬੀਮਾਰੀ ਬਹੁਤ ਪੁਰਾਣੇ ਸਮੇਂ ਤੋਂ ਸੰਸਾਰ ਵਿਚ ਘਰ ਕਰ ਚੁੱਕੀ ਦਿਸਦੀ ਹੈ। ਮਾਲੂਮ ਇਹ ਹੁੰਦਾ ਹੈ ਕਿ ਯੁਗਾਂ ਪਹਿਲੇ ਅਸਭ੍ਯ ਮਨੁੱਖ, ਅਫਰੀਕਾ ਦੇ ਹਬਸ਼ੀਆਂ ਵਾਂਗ ਸੁਆਰਥੀ ਤੇ ਪਸ਼ੂ-ਜੀਵਨ ਬਤੀਤ ਕਰਦਾ ਸੀ, ਜਿਸ ਜੀਵਨ ਵਿਚ ਆਪਣੇ ਹੀ ਸੁਖ ਤੇ ਆਰਾਮ ਨੂੰ ਮੁਖ ਰਖਿਆ ਜਾਂਦਾ ਸੀ ਤੇ ਤਅੱਲਕ ਉਸ ਹੱਦ ਤਕ ਹੀ ਕਾਇਮ ਹੁੰਦਾ ਸੀ, ਜਿਸ ਹੱਦ ਨੂੰ ਤੱਕ ਕੇ ਆਪਣੇ ਸੁਆਰਥ ਲਈ ਮੁਫ਼ੀਦ ਸਾਬਤ ਹੋ ਸਕੇ, ਇਸ ਆਪ-ਹੁਦਰੇਪਣ ਦੇ ਆਧਾਰ 'ਤੇ ਹੀ 'ਮੈਂ ਉੱਚਾ ਤੇ ਦੂਜਾ ਨੀਵਾਂ' ਦਾ ਖ਼ਿਆਲ ਟਿਕਿਆ ਹੋਇਆ ਪ੍ਰਤੀਤ ਹੁੰਦਾ ਹੈ।

ਇਸ 'ਮੈਂ ਉੱਚਾ ਤੇ ਦੂਜਾ ਨੀਵਾਂ' ਦੀ ਬੀਮਾਰੀ ਨੇ ਸਹਿਜੇ ਸਹਿਜੇ ਇਤਨਾ ਜ਼ੋਰ ਫੜਿਆ ਕਿ ਮਨੁੱਖ ਜਾਤੀ ਦੇ ਸਦੈਵੀ ਦੋ ਸਾਥੀਆਂ, ਇਸਤ੍ਰੀ ਅਤੇ ਪੁਰਸ਼ ਦੇ ਵਿਚਕਾਰ ਭੀ ਇਹ ਸਵਾਲ ਪੈਦਾ ਹੋ ਗਿਆ। ਕੁਦਰਤ ਨੇ ਇਸਤ੍ਰੀ ਨੂੰ ਮਾਂ ਤੇ ਮਰਦ

ਨੂੰ ਬਾਪ ਦਾ ਫ਼ਰਜ਼ ਨਿਭਾਉਣ ਲਈ ਬਣਾਇਆ ਸੀ, ਜਿਸ ਕਰਕੇ ਇਸਤ੍ਰੀ ਤਾਂ ਬੱਚੇ ਦੀ ਪਰਵਰਿਸ਼ ਤੇ ਘਰ ਦੀ ਦੇਖ-ਭਾਲ ਲਈ ਚਾਰ-ਦੀਵਾਰੀ ਦੇ ਅੰਦਰ ਹੀ ਰਹਿੰਦੀ ਰਹੀ ਤੇ ਮਰਦ ਰੋਜ਼ੀ ਕਮਾਉਣ ਲਈ ਬਾਹਰ ਫਿਰਦਾ ਰਿਹਾ। ਇਸਤ੍ਰੀ ਦੇ ਜ਼ਿੰਮੇ ਬੱਚਿਆਂ ਦੇ ਪਾਲਣ ਦਾ ਵੱਡਾ ਕੰਮ ਹੋਣ ਕਰਕੇ ਉਹ ਆਪਣੇ ਕੰਮ ਵਿਚ ਜ਼ਿਆਦਾ ਪਰਵਿਰਤ ਰਹੀ ਅਤੇ ਉਸਦੇ ਪਿਆਰ-ਭਰੇ ਮਿੱਠੇ ਸੁਭਾਵ ਨੇ ਇਹ ਪੁੱਛਣ ਤੇ ਵਿਚਾਰ ਕਰਨ ਦੀ ਲੋੜ ਹੀ ਨਾ ਸਮਝੀ ਕਿ ਉਸਦੇ ਪਿਆਰ-ਮੰਦਰ ਦੇ ਸਾਥੀ ਮਰਦ ਦੇ ਦਿਲ ਵਿਚ ਉਸਦੀ ਨਿਸਬਤ ਕਿਹੋ ਜਿਹੇ ਖ਼ਿਆਲ ਪੈਦਾ ਹੋ ਰਹੇ ਹਨ। ਰੋਟੀ ਕਮਾਉਣ ਵਿਚ ਪਰਵਿਰਤ ਹੋਣ ਅਤੇ ਰਾਹ ਵਿਚ ਆਈਆਂ ਔਕੜਾਂ ਨੂੰ ਦੂਰ ਕਰਨ ਦੇ ਯਤਨ ਵਿਚ ਪਰਬੀਨ ਹੋਣ ਕਰਕੇ, ਮਰਦ ਦਾ ਆਰਥਕ ਅਤੇ ਰਾਜਨੀਤਿਕ ਬਣਤਰ ਉੱਤੇ ਭੀ ਕਬਜ਼ਾ ਹੋ ਗਿਆ। ਸਰੀਰਕ ਤੌਰ 'ਤੇ ਤਾਂ ਉਹ ਇਸਤ੍ਰੀ ਨਾਲੋਂ ਵਧੇਰੇ ਪੁਸ਼ਟ ਹੈ ਹੀ ਸੀ, ਜਿਸ ਕਰਕੇ ਸਹਿਜੇ ਸਹਿਜੇ ਉਸ ਦੇ ਦਿਮਾਗ਼ ਵਿਚ ਇਹ ਖ਼ਿਆਲ ਪੈਦਾ ਹੋਣ ਲੱਗਾ ਕਿ ਮੈਂ ਇਸਤ੍ਰੀ ਨਾਲੋਂ ਉੱਚਾ ਹਾਂ। ਇਸ ਬੁਨਿਆਦੀ ਖ਼ਿਆਲ ਦੀ ਬੁਨਿਆਦ ਪਸ਼ੂ-ਜੀਵਨ ਦੀ ਯਾਦ ਉੱਤੇ ਕਾਇਮ ਕੀਤੀ ਗਈ ਪ੍ਰਤੀਤ ਹੁੰਦੀ ਹੈ, ਕਿਉਂਕਿ ਕੇਵਲ ਜਿਸਮਾਨੀ ਬਲ ਨੂੰ ਹੀ ਬਲ ਸਮਝਣਾ ਪਸ਼ੂ-ਜੀਵਨ ਦੀ ਇਕ ਮਨੌਤ ਹੈ। ਮਨੁੱਖ-ਜੀਵਨ ਵਿਚ ਤਾਂ ਪਿਆਰ, ਸੇਵਾ, ਕੁਰਬਾਨੀ ਅਤੇ ਉਪਕਾਰ ਵੱਡੇ ਬਲ ਸਮਝੇ ਜਾਂਦੇ ਹਨ ਪਰ ਇਸਤ੍ਰੀ ਨੂੰ ਕਮਜ਼ੋਰ ਸਮਝ, ਅਬਲਾ ਕਹਿਣ ਵਾਲਿਆਂ ਨੇ ਕੇਵਲ ਸਰੀਰਕ ਬਲ ਨੂੰ ਹੀ ਬਲ ਸਮਝਿਆ ਸੀ, ਨਹੀਂ ਤਾਂ ਮਨੁੱਖ-ਬਲ ਜੋ ਪਿਆਰ, ਸੇਵਾ ਤੇ ਕੁਰਬਾਨੀ ਵਿਚ ਬੰਦ ਹੈ, ਸਹੀ ਅਰਥਾਂ ਵਿਚ ਇਸਤ੍ਰੀ ਦੇ ਹਿੱਸੇ ਕੁਝ ਵਧੇਰੇ ਆਇਆ ਹੈ। ਇਹੀ ਕਾਰਨ ਹੈ ਕਿ ਜੇ ਪਸ਼ੂਆਂ ਵਾਂਗ ਸਰੀਰਕ ਬਲ ਦਾ ਹੀ ਮੁਕਾਬਲਾ ਹੋਵੇ ਤਾਂ ਨਾਰੀ ਨਰ ਕੋਲੋਂ ਹਾਰ ਜਾਂਦੀ ਹੈ, ਪਰ ਦੈਵੀ ਗੁਣਾਂ ਦੇ ਸੰਗ੍ਰਾਮ ਵਿਚ ਇਸਤ੍ਰੀ ਆਮ ਤੌਰ 'ਤੇ ਮਰਦ ਕੋਲੋਂ ਬਾਜ਼ੀ ਲੈ ਜਾਂਦੀ ਰਹੀ ਹੈ। ਪਯੂਖ ਕਵੀ ਜੀ ਨੇ ਇਸਤ੍ਰੀ ਨੂੰ ਨਿਰਬਲ ਕਹਿਣ ਵਾਲਿਆਂ ਦੀ ਭੁੱਲ 'ਤੇ ਇਉਂ ਲਿਖਿਆ ਹੈ:

**ਹੋਵਤ ਹੈਰਾਨੀ ਪਰੇਸ਼ਾਨੀ ਮਨ ਭੀਤਰ ਯੇ,**
**ਸਬਲਾ ਕਾ ਨਾਮ ਲੋਕ ਅਬਲਾ ਧਰਤ ਹੈਂ।**
**ਬੜੇ ਬੜੇ ਪੰਡਤ ਔਰ ਗੁਣੀ ਵਿਦਵਾਨ ਜਨ,**
**ਅਕਥ ਬਚਨ ਬੋਲ ਪਾਪ ਕੋ ਕਰਤ ਹੈਂ।**
**ਮਹਾ ਸੂਰਬੀਰ ਨਰ ਰਣ ਕੋ ਜਿਤਈਆ ਭਾਰੇ,**
**ਕੋਟਨ ਕੇ ਆਗੇ ਹੋਏ ਸਨਮੁਖ ਲਰਤ ਹੈਂ।**
**ਕਹਿਤ ਪਯੂਖ ਕਵਿ ਦੇਖੇ ਹਮ ਲਾਖੋਂ ਬੀਰ,**
**ਨਾਰੀ ਸ਼ੇਰ ਆਗੇ ਸਬ ਜੰਬਕ ਡਰਤ ਹੈਂ।**

ਡਰਨ ਭੀ ਕਿਉਂ ਨਾ, ਦੈਵੀ ਗੁਣਾਂ ਦੇ ਬਲ ਵਿਚ ਉਹ ਮਰਦ ਨਾਲੋਂ ਬਹੁਤ ਅੱਗੇ ਹੈ। ਸਾਡੇ ਦੇਸ਼ ਦੀ ਮਸ਼ਹੂਰ ਮਨੁੱਖ-ਮਰਿਆਦਾ ਦਰਸਾਉਣ ਵਾਲੀ ਪੁਸਤਕ 'ਰਾਮਾਇਣ' ਵਿਚ ਇਸ ਗੱਲ ਦਾ ਨਿਖੇੜਾ ਭਲੀ-ਭਾਂਤ ਕੀਤਾ ਹੋਇਆ ਮਿਲਦਾ ਹੈ। ਮਹਾਰਾਜਾ ਰਾਮ ਚੰਦਰ ਤੇ ਸ੍ਰੀ ਮਾਤਾ ਸੀਤਾ ਜੀ ਦੋ ਇਸਤ੍ਰੀ ਮਰਦ ਹਨ, ਜਿਨ੍ਹਾਂ ਦੇ ਪਰਸਪਰ ਪਿਆਰ, ਕੁਰਬਾਨੀ ਤੇ ਵਫ਼ਾ ਦਾ ਜੀਵਨ ਭਰ ਮੁਕਾਬਲਾ ਹੁੰਦਾ ਹੈ, ਭਾਵੇਂ

ਰਾਮ ਜੀ ਭੀ ਸੀਤਾ ਨਾਲ ਪਿਆਰ ਦੇ ਜਵਾਬ ਵਿਚ ਪਿਆਰ ਕਰਦੇ ਹਨ, ਪਰ ਅੰਤ ਮੁਕਾਬਲਾ ਨਾ ਕਰ ਸਕੇ। ਸੀਤਾ ਜੀ ਦੇ ਪਿਆਰ ਤੇ ਕੁਰਬਾਨੀ ਦੀ ਅਵਸਥਾ ਤਾਂ ਇਉਂ ਲਿਖੀ ਹੈ ਕਿ ਜਦ ਰਾਵਣ ਉਨ੍ਹਾਂ ਨੂੰ ਛਲ ਨਾਲ ਹਰ ਕੇ ਲੈ ਗਿਆ ਤਾਂ ਰਾਮ ਜੀ ਨੇ ਸੁਗ੍ਰੀਵ ਦੀ ਮਦਦ ਪ੍ਰਾਪਤ ਕਰ ਕੇ ਬਾਨਰ ਬੀਰਾਂ ਨੂੰ ਚੁਤਰਫ਼ੀਂ, ਸੀਤਾ ਜੀ ਦੀ ਤਲਾਸ਼ ਲਈ ਭੇਜਿਆ। ਜਿਨ੍ਹਾਂ ਵਿਚੋਂ ਹਨੂੰਮਾਨ ਸੀਤਾ ਜੀ ਨੂੰ ਲੱਭਣ ਵਿਚ ਕਾਮਯਾਬ ਹੋ ਗਿਆ। ਜਾਂ ਉਹ ਵਾਪਸ ਮੁੜਿਆ ਤਾਂ ਉਸ ਅਤੇ ਰਾਮ ਜੀ ਦੇ ਦਰਮਿਆਨ ਇਉਂ ਗੱਲ-ਬਾਤ ਹੋਈ :

**ਆਓ ਹਨੂੰ ਸੁ ਕਹਿਓ ਰਘਬੀਰ, ਕਛੂ ਸੁਧ ਹੈ ਸਿਆ ਕੀ ਛਿਤ ਮਾਹੀ।**
**ਹੈ ਪ੍ਰਭੂ ਲੰਕ ਕਲੰਕ ਬਿਨਾ, ਸੁ ਬਸੇ ਤਹਿ ਰਾਵਨ ਬਾਗ ਕੀ ਛਾਹੀ।**
**ਜੀਵਤ ਹੈ ? ਕਹਬੇ ਹੀ ਕੋ ਨਾਥ, ਵਹੁ ਕਿਉਂ ਨ ਮਰੀ ਹਮ ਤੇ ਬਿਛਰਾਈ।**
**ਪ੍ਰਾਨ ਬਸੇ ਪਦ ਪੰਕਜ ਮੇਂ, ਜਮ ਆਵਤ ਹੈਂ ਪਰ ਪਾਵਤ ਨਾਹੀਂ।**

ਰਾਮ ਜੀ ਦੇ ਪੁੱਛਣ 'ਤੇ ਕਿ ਦੁਨੀਆ ਵਿਚ ਕਿਤੇ ਸੀਤਾ ਦਾ ਪਤਾ ਲੱਗਾ ? ਹਨੂੰਮਾਨ ਨੇ ਕਿਹਾ ਕਿ ਉਹ ਰਾਵਣ ਦੇ ਬਾਗ ਅੰਦਰ ਲੰਕਾ ਦੇਸ਼ ਵਿਚ ਹੈ, ਜੀਊਂਦੀ ਕਹਿਣ ਮਾਤਰ ਹੀ ਹੈ। ਤਾਂ ਰਾਮ ਜੀ ਨੇ ਹੈਰਾਨ ਹੋ ਕੇ ਪੁੱਛਿਆ, ਉਹ ਮੈਥੋਂ ਬਿਛੜ ਕੇ ਮਰ ਕਿਉਂ ਨਾ ਗਈ ? ਜਵਾਬ ਮਿਲਿਆ, ਉਸ ਦੇ ਪ੍ਰਾਣ ਤੁਹਾਡੇ ਚਰਨ ਕਵਲਾਂ ਵਿਚ ਵੱਸਦੇ ਹਨ, ਜਿਸ ਕਰਕੇ ਜਮ ਨੂੰ ਉਸ ਦੇ ਜਿਸਮ ਵਿਚੋਂ ਜਾਨ ਨਹੀਂ ਲੱਭ ਸਕੀ।

ਭਾਵੇਂ ਇਸ ਛੰਦ ਵਿਚ ਕਵਿਤਾ ਦਾ ਰੰਗ ਭੀ ਹੈ, ਪਰ ਇਹ ਗੱਲ ਸਪੱਸ਼ਟ ਹੈ ਕਿ ਰਾਮ ਜੀ ਨੂੰ ਆਪਣੀ ਪਤਨੀ ਦੀ ਵਫ਼ਾ ਉੱਤੇ ਇਤਨਾ ਨਿਸਚਾ ਸੀ ਕਿ ਉਨ੍ਹਾਂ ਨੂੰ ਇਹ ਸੁਣ ਕੇ ਹੈਰਾਨਗੀ ਹੋਈ ਕਿ ਸੀਤਾ ਉਨ੍ਹਾਂ ਕੋਲੋਂ ਵਿਛੜ ਕੇ ਜੀਊਂਦੀ ਹੈ, ਇਹ ਤਾਂ ਹੋਇਆ ਤ੍ਰਿਆ ਪਿਆਰ, ਪਰ ਜਦੋਂ ਮਰਦ ਦੀ ਵਾਰੀ ਆਈ ਤਾਂ ਕੇਵਲ ਧੋਬਣ ਦੇ ਝਗੜੇ ਕਰਕੇ ਤੇ ਇਕ ਮੂਰਖ ਧੋਬੀ ਦੇ ਆਪਣੀ ਇਸਤ੍ਰੀ ਨੂੰ ਇਤਨਾ ਕਹਿਣ 'ਤੇ ਕਿ ਮੈਂ ਕੋਈ ਰਾਮ ਚੰਦਰ ਨਹੀਂ ਕਿ ਤੈਨੂੰ ਰੁੱਸ ਗਈ ਨੂੰ ਮੋੜ ਲਿਆਵਾਂਗਾ, ਮਰਿਆਦਾ ਪ੍ਰਸ਼ੋਤਮ ਭਗਵਾਨ ਰਾਮ ਚੰਦਰ ਜੀ ਨੇ ਰਾਵਣ ਦੀ ਕੈਦ ਵਿਚ ਭਾਰੀ ਲੋਭ ਲਾਲਚ ਠੁਕਰਾ, ਪਤੀ ਦੀ ਯਾਦ ਵਿਚ ਮਸਤ ਰਹਿਣ ਵਾਲੀ, ਅਗਨੀ ਵਿਚੋਂ ਪ੍ਰੀਖਿਆ ਕਰ ਕੇ ਕੱਢੀ ਹੋਈ ਸੀਤਾ ਨੂੰ ਪੈਰ ਭਾਰੀ (ਹਮਲ) ਹੋਣ ਦੀ ਹਾਲਤ ਵਿਚ ਘਰੋਂ ਕੱਢ, ਦੁਰਗਾ ਜੰਗਲ ਵਿਚ ਛੱਡ ਆਉਣ ਦਾ ਹੁਕਮ ਦੇ ਦਿੱਤਾ, ਜੋ ਤੁਰਤ ਹੀ ਪੂਰਾ ਕੀਤਾ ਗਿਆ। ਇਹ ਹੈ ਰਾਮਾਇਣ ਵਿਚ ਦਿੱਤੀ ਗਈ ਮਰਦ ਔਰਤ ਦੇ ਪਿਆਰ ਦੀ ਰਸਾ-ਕਸ਼ੀ ਵਿਚ ਦੋਹਾਂ ਦੀ ਸਹੀ ਤਸਵੀਰ। ਜੇ ਇਹ ਵਾਕਿਆ ਹੈ, ਤਾਂ ਵੀ ਮਰਦ ਲਈ ਸਿਰ ਝੁਕਾਣ ਦੀ ਥਾਂ ਹੈ ਤੇ ਜੇ ਇਹ ਮਰਿਆਦਾ ਦ੍ਰਿੜ੍ਹਾਉਣ ਲਈ ਲਿਖਿਆ ਹੋਇਆ ਨਾਟਕ ਹੈ ਤਾਂ ਸਭਿਅਤਾ 'ਤੇ ਨਾ ਮਿਟਣ ਵਾਲਾ ਇਕ ਦਾਗ ਹੈ।

ਇਕ ਰਾਮਾਇਣ ਦਾ ਜ਼ਿਕਰ ਤਾਂ ਕੀ, ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਵੀ ਸਮੁੱਚੀ ਮਨੁੱਖ ਜਾਤੀ ਨੇ ਹੀ ਦੰਪਤੀ ਦੇ ਸੰਬੰਧ ਨੂੰ ਸਮਝਣ ਵਿਚ ਬੜਾ ਭਾਰੀ ਟਪਲਾ ਖਾਧਾ ਹੋਇਆ ਸੀ, ਜਿਸ ਦਾ ਫਲ ਮਨੁੱਖ ਦੇ ਭਾਈਚਾਰਕ ਜੀਵਨ ਵਿਚ ਕੁੜੱਤਣ ਪੈਦਾ ਕਰ ਰਿਹਾ ਸੀ, ਭੁੱਲਾ ਹੋਇਆ ਮਰਦ ਸਰੀਰਕ ਤੌਰ 'ਤੇ ਤੀਵੀਂ ਨਾਲੋਂ ਬਲੀ ਹੋਣ ਕਰਕੇ ਆਪਣੇ ਆਪ ਨੂੰ ਮਾਲਕ ਤੇ ਤੀਵੀਂ ਨੂੰ ਜਾਇਦਾਦ ਸਮਝੀ ਬੈਠਾ ਸੀ। ਉਸ

ਨੇ ਕਿਸੇ ਇਕ ਤੀਵੀਂ ਦੀ ਸਾਧਾਰਨ ਕਮਜ਼ੋਰੀ 'ਤੇ ਗ਼ੁੱਸੇ ਹੋ ਕੇ ਸਮੁੱਚੀ ਇਸਤ੍ਰੀ ਜਾਤੀ ਦੇ ਬਰਖ਼ਿਲਾਫ਼ ਹੀ ਇਤਨੀ ਤੇਜ਼ੀ ਨਾਲ ਕਲਾ ਚਲਾਈ ਕਿ ਦਫ਼ਤਰਾਂ ਦੇ ਦਫ਼ਤਰ, ਔਰਤ ਦੀ ਬੇਵਫ਼ਾਈ ਤੇ ਖ਼ੁਦਗ਼ਰਜ਼ੀ ਦੀਆਂ ਸ਼ਿਕਾਇਤਾਂ ਵਿਚ ਲਿਖ ਦਿੱਤੇ। ਸਾਡੇ ਦੇਸ਼ ਵਿਚ ਤਾਂ ਸੰਨਿਆਸ ਦਾ ਜ਼ੋਰ ਰਹਿਣ ਕਰਕੇ ਇਹ ਮਜ਼ਮੂਨ ਹੋਰ ਭੀ ਜੋਸ਼ ਨਾਲ ਲਿਖਿਆ ਤੇ ਸੁਆਦ ਲੈ ਲੈ ਕੇ ਪੜ੍ਹਿਆ ਜਾਂਦਾ ਰਿਹਾ ਹੈ। ਪੁਰਾਣੇ ਸਾਹਿਤ ਵਿਚ ਭਰਥਰੀ ਹਰੀ ਤੇ ਨਵੇਂ ਹਿੰਦੀ ਲਿਖਤ ਦੇ ਯੁਗ ਵਿਚ ਤੁਲਸੀ ਅਤੇ ਸੁੰਦਰ ਜਿਹੇ ਕਵੀਆਂ ਨੇ ਇਸ ਗ਼ਲਤ ਮਜ਼ਮੂਨ ਨੂੰ ਖ਼ੂਬ ਵਧ ਚੜ੍ਹ ਕੇ ਬਿਆਨ ਕੀਤਾ ਹੈ। ਯਾਨੀ ਦੁਖ-ਭਰੇ ਭਰਥਰੀ ਤੇ ਸੰਨਿਆਸ ਦੇ ਸਤਿਕਾਰ ਕਰਨ ਵਾਲੇ ਵੈਸ਼ਨਵ ਤੁਲਸੀ ਤੇ ਦਾਦੂ ਪੰਥੀ ਸੁੰਦਰ ਦੀ ਤਾਂ ਕੀ ਗੱਲ ਕਰਨੀ ਹੈ, ਜੇ ਅਸੀਂ ਸਮੁੱਚੇ ਤੌਰ 'ਤੇ ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਦੀ ਤਹਿਜ਼ੀਬ ਨੂੰ ਤੱਕੀਏ ਤਾਂ ਪਤਾ ਲੱਗਦਾ ਹੈ ਕਿ ਇਸਤ੍ਰੀ ਨੂੰ ਉਸਦੀ ਹੋਂਦ ਤੋਂ ਹੀ ਮਰਦ ਨਾਲੋਂ ਨੀਵਾਂ ਸਮਝਿਆ ਗਿਆ ਸੀ। ਪੁਰਾਣੀ ਸਭਿਅਤਾ ਦੀ ਮੋਟੀ ਵੰਡ ਅਸੀਂ ਦੋ ਹਿੱਸਿਆਂ ਵਿਚ ਕਰ ਸਕਦੇ ਹਾਂ। ਇਕ ਦਾ ਜਨਮ ਫਲਸਤੀਨ ਵਿਚ ਹੋਇਆ ਤੇ ਉਹ ਬਾਈਬਲ ਦਿਆਂ ਅਹਿਦਨਾਮਿਆਂ ਤੇ ਉਸ ਦੇ ਆਧਾਰ 'ਤੇ ਲਿਖੀਆਂ ਗਈਆਂ ਪੁਸਤਕਾਂ ਦੇ ਅਸਰ ਹੇਠਾਂ ਫੈਲੀ ਅਤੇ ਦੂਜੀ ਸ਼ੁਮਾਲੀ ਹਿੰਦੁਸਤਾਨ ਵਿਚੋਂ ਉੱਠੀ ਤੇ ਬ੍ਰਾਹਮਣ ਦੀਆਂ ਕਿਤਾਬਾਂ ਤੇ ਉਸ ਦੇ ਅਸਰ ਹੇਠ ਲਿਖੀਆਂ ਗਈਆਂ ਲਿਖਤਾਂ ਦੇ ਅਸਰ ਹੇਠ ਪੱਸਰੀ। ਮਨੁੱਖ ਦੇ ਮੰਦੇ ਕਰਮ ਨੂੰ ਸਭਿਅਤਾ ਦੀਆਂ ਇਨ੍ਹਾਂ ਦੋਹਾਂ ਹੀ ਪ੍ਰਣਾਲੀਆਂ ਦਿਆਂ ਮੁਦਈਆਂ ਨੇ ਔਰਤ ਤੇ ਮਰਦ ਦੇ ਸੰਬੰਧ ਨੂੰ ਆਮ ਕਰਕੇ ਤੇ ਇਸਤ੍ਰੀ ਜਾਤੀ ਦੇ ਪਦ (Position) ਨੂੰ ਖ਼ਾਸ ਕਰਕੇ ਗ਼ਲਤ ਸਮਝਿਆ। ਬਾਈਬਲ ਨੇ ਜਦ ਪੈਦਾਇਸ਼ ਦੀ ਕਿਤਾਬ ਵਿਚ ਸ੍ਰਿਸ਼ਟੀ ਉਤਪਤੀ ਦਾ ਜ਼ਿਕਰ ਕੀਤਾ ਤਾਂ ਦੱਸਿਆ ਕਿ ਸੰਸਾਰ ਲਈ ਲੋੜਵੰਦੀਆਂ ਚੀਜ਼ਾਂ ਖ਼ੁਦਾ ਨੇ ਕਿਸ ਤਰ੍ਹਾਂ ਕਰਮ ਅਨੁਸਾਰ ਪੈਦਾ ਕੀਤੀਆਂ ਤੇ ਉਨ੍ਹਾਂ ਵਿਚ ਪੌਣ, ਪਾਣੀ ਤੇ ਵਾਯੂ ਆਦਿ ਤੱਤਾਂ ਤੋਂ ਲੈ ਕੇ ਬਨਸਪਤੀ, ਕੀੜੇ-ਮਕੌੜੇ, ਪੰਛੀ ਅਤੇ ਪਸ਼ੂ ਤੋਂ ਮਗਰੋਂ ਮਰਦ ਦੀ ਜਾਤ ਦਾ ਵਰਣਨ ਕੀਤਾ ਹੈ, ਪਰ ਇਸਤ੍ਰੀ ਦਾ ਨਾਮ ਨਹੀਂ ਲਿਆ ਗਿਆ। ਇਸ ਲਿਖਤ ਅਨੁਸਾਰ ਖ਼ਾਲਿਕ (ਕਰਤਾ ਪੁਰਖ) ਨੇ ਸ੍ਰਿਸ਼ਟੀ ਸਾਜਣ ਲੱਗਿਆਂ ਇਸਤ੍ਰੀ ਦੀ ਕੋਈ ਲੋੜ ਪ੍ਰਤੀਤ ਹੀ ਨਹੀਂ ਕੀਤੀ, ਉਹ ਕੇਵਲ ਆਦਮ (ਪਹਿਲਾ ਮਰਦ) ਨੂੰ ਬਣਾ ਕੇ ਹੀ ਰਚਨਾ ਨੂੰ ਪੂਰੀ ਸਮਝ, ਆਰਾਮ ਨਾਲ ਸੌਂ ਗਿਆ। ਬਾਈਬਲ ਦਾ ਲਿਖਾਰੀ ਸ੍ਰਿਸ਼ਟੀ ਦੀ ਉਤਪਤੀ ਵਿਚ ਇਸਤ੍ਰੀ ਨੂੰ ਬਾਹਰ ਕੱਢ, ਇਕ ਅਜਬ ਔਕੜ ਵਿਚ ਫਸ ਗਿਆ। ਕਿਉਂਕਿ ਉਸ ਤੋਂ ਬਿਨਾ ਸ੍ਰਿਸ਼ਟੀ ਅਗਾਂਹ ਚੱਲ ਸਕਦੀ ਹੀ ਨਹੀਂ ਸੀ, ਪਰ ਇਸ ਭੁੱਲ ਨੂੰ, ਭੁੱਲ ਨਾ ਮੰਨਣ ਕਰਕੇ ਇਕ ਹੋਰ ਭਾਰੀ ਭੁੱਲ ਦਾ ਭਾਗੀ ਬਣ ਬੈਠਾ, ਉਸ ਨੇ ਅਗਾਂਹ ਚੱਲ ਕੇ ਇਉਂ ਲਿਖਿਆ ਕਿ ਜਦ ਮਰਦ ਨੂੰ ਪੈਦਾ ਹੋਇਆਂ ਕੁਝ ਚਿਰ ਹੋ ਗਿਆ ਤਾਂ ਸਵਰਗ ਦੇ ਸਾਰੇ ਸੁਖ ਉਸ ਨੂੰ ਇਕੱਲਿਆਂ ਹੋਣ ਕਰਕੇ ਬੇਸੁਆਦੇ ਭਾਸਣ ਲੱਗ ਪਏ ਤੇ ਉਹ ਉਦਾਸ ਜਿਹਾ ਰਹਿਣ ਲੱਗਾ। ਜਦ ਉਸ ਨੇ ਪਰਮੇਸ਼ਰ ਦੇ ਪੁੱਛਣ 'ਤੇ ਆਪਣੇ ਉਦਰੇਵੇਂ ਦਾ ਕਾਰਨ ਦੱਸਿਆ ਤਾਂ ਪ੍ਰਭੂ ਨੇ ਉਸ ਨੂੰ ਘੂਕ ਨੀਂਦ ਵਿਚ ਸੁਆ ਦਿੱਤਾ ਤੇ ਬੇਹੋਸ਼ ਹੋਏ ਦੀ ਇਕ ਪੱਸਲੀ ਕੱਢ, ਉਸਦੀ ਹੱਡੀ ਤੋਂ ਔਰਤ ਦਾ ਢਾਂਚਾ ਤਿਆਰ ਕਰ, ਆਦਮ ਦੇ ਜਾਗਦਿਆਂ ਨੂੰ ਉਸ ਦਾ ਦਿਲ ਬਹਿਲਾਵਣ ਲਈ

ਔਰਤ ਦੀ ਸੂਰਤ ਵਿਚ ਸਾਥਣ ਤਿਆਰ ਕਰ ਦਿੱਤੀ ਤੇ ਉਸਦਾ ਨਾਮ ਹੱਵਾ ਰਖਿਆ, ਆਦਮ ਦਾ ਹੱਵਾ ਨਾਲ ਕੇਵਲ ਦਿਲ ਬਹਿਲਾਉਣ ਦਾ ਹੀ ਤਅੱਲਕ ਸੀ ਅਤੇ ਨਾਲ ਹੀ ਉਸ ਕਮਜ਼ੋਰ-ਦਿਲ ਖਿਲਾਉਣੇ ਨੇ ਖ਼ੁਦਾ ਦੇ ਬਾਗ਼ੀ ਸ਼ੈਤਾਨ ਦੀ ਚੁੱਕ ਵਿਚ ਆ, ਆਦਮ ਨੂੰ ਪ੍ਰੇਰਨਾ ਕਰ ਕੇ ਵਿਵਰਜਿਤ ਫਲ ਖੁਆ ਦਿੱਤਾ, ਜਿਸ ਕਰਕੇ ਉਹ ਸਵਰਗ ਤੋਂ ਕੱਢ ਦਿਤਾ ਗਿਆ। ਇਸ ਕਥਾ ਅਨੁਸਾਰ ਪਹਿਲੀ ਇਸਤ੍ਰੀ ਹੱਵਾ ਦੀ ਜੋ ਪੋਜ਼ੀਸ਼ਨ (ਪਦ) ਮਰਦ ਨਾਲ ਸੰਬੰਧ ਦੇ ਮੁਤੱਲਕ ਬਣਦੀ ਹੈ, ਉਹ ਸਪੱਸ਼ਟ ਹੈ ਕਿ ਇਸਤ੍ਰੀ ਦੀ ਲੋੜ ਕਰਤਾ ਨੂੰ ਆਪਣੇ ਕਿਰਤਮ ਮੰਡਲ ਵਿਚ ਤਾਂ ਨਹੀਂ ਸੀ, ਉਸ ਨੂੰ ਕੇਵਲ ਆਦਮ ਦਾ ਦਿਲ ਬਹਿਲਾਉਣ ਲਈ ਰਚਿਆ ਗਿਆ ਸੀ। ਇਸ ਤਹਿਜ਼ੀਬ ਦੀ ਆਖ਼ਰੀ ਚਮਕ ਇਸਲਾਮ ਵਿਚ ਤਾਂ ਇਸਤ੍ਰੀ ਨੂੰ ਮਰਦ ਦੀ ਖੇਤੀ ਕਰਾਰ ਦਿੱਤਾ ਗਿਆ ਤੇ ਜਿਸ ਤਰ੍ਹਾਂ ਇਕ ਕਿਸਾਨ ਕਈ ਖੇਤੀਆਂ ਵਾਹ ਸਕਦਾ ਹੈ, ਇਵੇਂ ਇਕ ਮਰਦ ਨੂੰ ਜ਼ਰ-ਖ਼ਰੀਦ ਲੌਂਡੀਆਂ ਤੋਂ ਬਿਨਾ ਚਾਰ ਔਰਤਾਂ ਤਕ ਵਿਆਹ ਕਰ ਲੈਣ ਦਾ ਹੱਕਦਾਰ ਸਮਝਿਆ ਗਿਆ, ਪਰੰਤੂ ਔਰਤ ਲਈ ਕਿਹਾ ਗਿਆ ਕਿ ਜੇ ਉਹ ਮਰਦ ਦੀ ਵਾਸ਼ਨਾ ਪੂਰੀ ਕਰਨ ਤੋਂ ਭੀ ਕਦੀ ਇਨਕਾਰ ਕਰੇ ਤਾਂ ਜਿਤਨੇ ਸਵਾਸ, ਮਨੁੱਖ ਉਸਦੇ ਇਨਕਾਰ ਹੋਏ ਗ਼ੁੱਸੇ ਵਿਚ ਲਵੇਗਾ, ਉਤਨੇ ਕਦਮ ਉਸ ਨੂੰ ਜਹੰਨੁਮ (ਨਰਕ) ਦੀ ਅੱਗ ਉੱਤੇ ਚੱਲਣਾ ਪਵੇਗਾ। ਖ਼ੁਦ ਕ਼ੁਰਾਨ ਸ਼ਰੀਫ਼ ਤੇ ਉਸ 'ਤੇ ਲਿਖੀਆਂ ਗਈਆਂ ਮੁਖ਼ਤਲਿਫ਼ ਤਫ਼ਸੀਰਾਂ (ਵਿਆਖਿਆ) ਵਿਚ ਇਹ ਗੱਲਾਂ ਖੋਲ੍ਹ ਕੇ ਬਿਆਨ ਕੀਤੀਆਂ ਗਈਆਂ ਹਨ। ਭਾਵੇਂ ਈਸਾਈਆਂ ਦੀ ਕੌਮ ਦਾ ਵੱਡਾ ਹਿੱਸਾ ਜੋ ਪੱਛਮੀ ਦੇਸ਼ਾਂ ਵਿਚ ਆਬਾਦ ਹੈ, ਮਜ਼੍ਹਬੀ ਮਨੌਤਾਂ ਤੋਂ ਸੁਤੰਤਰ ਇਕ ਨਵੀਂ ਸਭਿਅਤਾ ਦੀ ਬੁਨਿਆਦ ਰੱਖ ਰਿਹਾ ਹੈ ਤੇ ਉਸ ਵਿਚ ਭਾਵੇਂ ਉਹ ਇਸਤ੍ਰੀ ਨੂੰ ਵਿਸ਼ੇਸ਼ ਅੱਧ (Better Half) ਜਾਂ ਫ਼ਰਿਸ਼ਤਾ (Angel) ਕਰਕੇ ਹੀ ਪੁਕਾਰ ਰਿਹਾ ਹੈ ਪਰ ਧਾਰਮਿਕ ਮੰਦਰਾਂ ਵਿਚ ਇਸਤ੍ਰੀ ਨੂੰ ਮਰਦ ਦੇ ਬਰਾਬਰ ਲਿਆ ਖੜਾ ਕਰਨ ਦੀ ਦਲੇਰੀ ਅਜੇ ਇਨ੍ਹਾਂ ਲੋਕਾਂ ਨੂੰ ਭੀ ਨਹੀਂ ਪਈ। ਇਸਲਾਮ ਵਿਚ ਤਾਂ ਇਸਤ੍ਰੀ ਦਾ ਵੱਡਾ ਸੰਬੰਧ ਮਰਦ ਨਾਲ ਕੇਵਲ ਵਾਸ਼ਨਾ ਪੂਰਤੀ ਹੀ ਕਾਇਮ ਕੀਤਾ ਗਿਆ। ਇਸਲਾਮ ਦੀਆਂ ਬੁਨਿਆਦੀ ਕਿਤਾਬਾਂ ਵਿਚ, ਇਸ ਦੁਨੀਆ ਅੰਦਰ ਭੀ ਮਨੁੱਖ ਨੂੰ ਇਸਤ੍ਰੀ ਗੋਚਰਾ ਏਹੀ ਕੰਮ, ਤੇ ਆਉਣ ਵਾਲੀ ਜੰਨਤ ਵਿਚ ਭੀ ਉਨ੍ਹਾਂ ਨਾਲ ਉਹਨਾਂ ਦੇ ਹੂਰਾਂ ਦੇ ਰੂਪ ਵਿਚ ਹੋ ਮਿਲਣ 'ਤੇ ਭੀ ਭੋਗ ਵਿਲਾਸ ਦਾ ਵਾਸਤਾ ਪੈਣਾ ਹੀ ਬਿਆਨ ਕੀਤਾ ਹੈ। ਮਾਲੂਮ ਇਹ ਹੁੰਦਾ ਹੈ ਕਿ ਇਸ ਤਾਲੀਮ 'ਤੇ ਇਸਲਾਮ ਤੋਂ ਪਹਿਲੇ ਕਾਫ਼ਰ ਅਰਬਾਂ ਦੀ ਤਹਿਜ਼ੀਬ ਦਾ ਪਰਛਾਵਾਂ ਪੈ ਰਿਹਾ ਹੈ। ਭਾਵੇਂ ਮੁਹੰਮਦ ਸਾਹਿਬ ਨੇ ਉਸ ਤਹਿਜ਼ੀਬ ਹੇਠ ਬਣੀ ਹੋਈ ਅਧਿਕ ਭੋਗ-ਪਸੰਦ ਤਬੀਅਤ ਨੂੰ ਹੋਰ ਉੱਚੇ ਕੰਮਾਂ ਵੱਲ ਲਗਾ, ਇਸ ਤਰਫ਼ੋਂ ਘੱਟ ਕਰਨ ਦਾ ਯਤਨ ਕੀਤਾ ਹੈ, ਪਰ ਫਿਰ ਆਮ ਦੁਨੀਆ ਨਾਲੋਂ ਕੁਝ ਵੱਧ ਸਹੂਲਤਾਂ ਦੇ ਕੇ ਹੀ ਅਰਬਾਂ ਦੀ ਕੌਮ ਨੂੰ ਕਾਬੂ ਕਰਨ ਦਾ ਖ਼ਿਆਲ ਇਸ ਸ਼ਰੀਅਤ ਦੇ ਕਾਇਮ ਕਰਨ ਵਿਚ ਦਿਸ ਆਉਂਦਾ ਹੈ।

ਮਨੁੱਖੀ ਸਭਿਅਤਾ ਦਾ ਦੂਜਾ ਹਿੱਸਾ ਬ੍ਰਾਹਮਣ ਦੀ ਦਿੱਤੀ ਤਾਲੀਮ ਦੇ ਆਧਾਰ ਉੱਤੇ ਪ੍ਰਚਲਿਤ ਹੋਇਆ। ਬ੍ਰਾਹਮਣ ਸ਼ੁਮਾਲੀ ਭਾਰਤ ਦੇ ਉਪਜਾਊ ਜ਼ਰਖ਼ੇਜ਼ ਮੈਦਾਨਾਂ ਦਾ ਵਾਸੀ ਅਤੇ ਸੌਖਾ ਤੇ ਸੁਆਦਲਾ ਅੰਨ ਪਾਣੀ ਛਕਣ ਕਰਕੇ ਕੁਝ ਚਤੁਰ ਤੇ

ਫ਼ਲਸਫ਼ੀ ਜਿਹਾ ਸੀ, ਸੋ ਉਸ ਨੇ ਆਪਣੇ ਮੁਢਲੇ ਸਿਧਾਂਤ ਵਿਚ ਇਕ ਖ਼ਾਸ ਕਿਸਮ ਦੇ ਖ਼ਿਆਲ ਪ੍ਰਚਾਰਣ ਦਾ ਯਤਨ ਕੀਤਾ ਤੇ ਉਹ ਇਹ ਸੀ ਕਿ ਬ੍ਰਹਮ ਚੇਤੰਨਤਾ ਦਾ ਸਰੂਪ ਸੀ, ਉਥੇ ਪ੍ਰਕਿਰਤੀ ਭ੍ਰਾਂਤੀ ਜਾਂ ਅਗਿਆਨ ਦਾ ਕੇਂਦਰ ਕਿਰਤਮ ਸ੍ਰਿਸ਼ਟੀ ਵਿਚ ਨੇਕੀ ਤੇ ਬਦੀ ਦਾ ਆਧਾਰ ਭੀ ਉਸ ਨੇ ਇਨ੍ਹਾਂ ਦੋਹਾਂ ਕਲਪਿਤ ਸ਼ਕਤੀਆਂ 'ਤੇ ਹੀ ਰਖਿਆ ਤੇ ਦੱਸਿਆ ਕਿ ਸ੍ਰਿਸ਼ਟੀ ਦਾ ਮਾਲਕ ਵਿਸ਼ਨੂੰ ਭਗਵਾਨ ਬ੍ਰਹਮ ਸੱਤਾ ਦਾ ਸਰੀਰ-ਧਾਰੀ ਪ੍ਰਤਿਨਿਧ ਹੈ ਤੇ ਉਸ ਦੇ ਨਾਲ ਨਾਲ ਪ੍ਰਕਿਰਤੀ ਦੀ ਜ਼ਿੰਦਾ ਮੂਰਤੀ ਲਛਮੀ ਜੀ ਵੀ ਸ੍ਰਿਸ਼ਟੀ ਵਿਚ ਰਚਨਾ ਹਿਤ ਚਲੀ ਆ ਰਹੀ ਹੈ। ਇਸ ਤੋਂ ਥੱਲੇ ਉਤਰ, ਮਨੁੱਖ ਨੂੰ ਸ੍ਰਿਸ਼ਟੀ ਵਿਚ ਮਰਦ ਵਿਸ਼ਨੂੰ (ਭਗਵਾਨ ਬ੍ਰਹਮ) ਦਾ ਤੇ ਇਸਤ੍ਰੀ ਲਛਮੀ (ਮਾਇਆ) ਦਾ ਅਵਤਾਰ ਸਮਝੀ ਗਈ। ਉਸ ਦੇ ਮਤ ਵਿਚ ਜਿਵੇਂ ਜਗਤ ਉਤਪਤੀ ਲਈ ਬ੍ਰਹਮ ਨੂੰ ਪ੍ਰਕਿਰਤੀ ਨਾਲ ਮਿਲਣਾ ਪੈਂਦਾ ਹੈ, ਉਸੇ ਤਰ੍ਹਾਂ ਹੀ ਮਰਦ ਨੂੰ ਕੇਵਲ ਸੰਤਾਨ ਉਤਪਤੀ ਲਈ ਹੀ ਇਸਤ੍ਰੀ ਨਾਲ ਜੋੜ ਕਰਨਾ ਚਾਹੀਦਾ ਹੈ। ਉਤਪਤੀ ਕਾਲ ਵਿਚ ਜੋ ਬ੍ਰਹਮ ਦੀ ਅਵਸਥਾ ਸੀ ਉਸ ਨੂੰ ਬ੍ਰਹਮ ਉਚੇਰੀ ਨਹੀਂ ਸੀ ਸਮਝਦਾ, ਉਸ ਦੇ ਖ਼ਿਆਲ ਵਿਚ ਸਭ ਕਰਤਾ ਈਸ਼ਵਰ ਮਾਇਆ ਤੋਂ ਅਸੰਗ ਹੈ, ਕੇਵਲ ਕੂਟਿਸਥ ਤੋਂ ਉਚੇਰਾ ਨਿਰਗੁਣ ਬ੍ਰਹਮ ਸੀ ਤੇ ਜਿਸ ਤਰ੍ਹਾਂ ਉਤਪਤੀ ਦਾ ਰੂਪ ਬਣ, ਬ੍ਰਹਮ ਵਿਚ ਲੀਨ ਹੋ ਸਕਦਾ ਸੀ ਉਸੇ ਤਰ੍ਹਾਂ ਹੀ ਮਨੁੱਖ-ਸ੍ਰਿਸ਼ਟੀ ਵਿਚ ਉਸ ਦਾ ਅਵਤਾਰ ਮਰਦ ਇਸਤ੍ਰੀ ਤੋਂ ਜੁਦਾ ਹੋ ਕੇ ਹੀ ਕਲਿਆਣ ਦਾ ਅਧਿਕਾਰੀ ਹੋ ਸਕਦਾ ਸੀ। ਇਹ ਕਲਿਆਣ ਬ੍ਰਹਮ ਵਿਚ ਅਭੇਦ ਹੋਣ ਦਾ ਦੂਸਰਾ ਨਾਮ ਸੀ, ਪਰ ਜਿਸ ਤਰ੍ਹਾਂ ਈਸ਼ਵਰ ਸ੍ਰਿਸ਼ਟੀ ਰਚਨਾ ਦੀ ਲੋੜ ਕਰਕੇ ਸਰਵ ਕਾਲ ਪ੍ਰਕਿਰਤੀ ਤੋਂ ਅੱਡ ਨਹੀਂ ਰਹਿ ਸਕਦਾ, ਏਦਾਂ ਹੀ ਮਨੁੱਖ ਭੀ ਸੰਤਾਨ ਉਤਪਤੀ ਦੀ ਗ਼ਰਜ਼ ਕਰਕੇ ਸਦਾ ਇਸਤ੍ਰੀ ਤੋਂ ਅੱਡ ਨਹੀਂ ਰਹਿ ਸਕਦਾ, ਇਸ ਲਈ ਬ੍ਰਾਹਮਣ ਨੇ ਮਜਬੂਰ ਹੋ ਕੇ ਮਰਦ ਦੀ ਉਮਰ ਦਾ ਇਕ ਚੁਥਾਈ ਹਿੱਸਾ ਇਸ ਲੋੜ ਨੂੰ ਪੂਰਾ ਕਰਨ ਲਈ, ਔਰਤ ਨਾਲ ਜੁੜਨ ਤੇ ਉਸ ਜੋੜ ਨੂੰ ਕਾਇਮ ਰਖਣ ਲਈ ਮੁਕੱਰਰ ਕਰ ਦਿੱਤਾ ਤੇ ਇਸ ਸਮੇਂ ਦਾ ਨਾਂ ਉਸ ਨੇ ਗ੍ਰਿਹਸਤ ਆਸ਼੍ਰਮ ਰਖਿਆ। ਮਨੂ ਦੇ ਉਮਰ ਦੀ ਵੰਡ ਦੇ ਆਧਾਰ 'ਤੇ ਕਾਇਮ ਕੀਤੇ ਹੋਏ ਚਾਰ ਆਸ਼੍ਰਮਾਂ ਵਿਚੋਂ ਇਹ ਦੂਜਾ ਆਸ਼੍ਰਮ ਸੀ, ਪਰ ਸਹੀ ਅਰਥਾਂ ਵਿਚ ਇਹ ਜੀਵਨ ਦਾ ਪਹਿਲਾ ਆਸ਼੍ਰਮ ਹੀ ਸੀ, ਕਿਉਂਕਿ ਬ੍ਰਾਹਮਣ ਦਾ ਨਿਯਤ ਕੀਤਾ ਪਹਿਲਾ ਬ੍ਰਹਮਚਰਜ ਆਸ਼੍ਰਮ ਤਾਂ ਕੇਵਲ ਵਿਦਿਆਰਥੀਪਣ ਦੁਆਰਾ ਜੀਵਨ ਨੂੰ ਸਮਝਣ ਲਈ ਹੀ ਸੀ। ਵਿੱਦਿਆ ਪ੍ਰਬੀਨ ਕਰ, ਸਤਿ ਅਸਤਿ ਦਾ ਬੋਧ ਕਰਾ, ਜਦ ਬ੍ਰਾਹਮਣ ਕਿਸੇ ਨੌਜਵਾਨ ਲੜਕੇ ਨੂੰ ਵਿਆਹ ਲਈ ਆਗਿਆ ਦੇਂਦਾ ਸੀ, ਤਦ ਵਿਆਹਿਆ ਹੋਇਆ ਮੁੰਡਾ ਸਹੀ ਅਰਥਾਂ ਵਿਚ ਜੀਵਨ ਵਿਚ ਪ੍ਰਵਿਰਤ ਹੁੰਦਾ ਸੀ। ਗ੍ਰਿਹਸਤ ਆਸ਼੍ਰਮ ਦੇ ਨਿਯਤ ਸਮੇਂ ਵਿਚ ਜੋ ਪਿਆਰ ਤੇ ਪ੍ਰੀਤ ਪਰਸਪਰ ਸੇਵਾ ਤੇ ਕੁਰਬਾਨੀ ਨਾਲ ਦੰਪਤੀ ਵਿਚ ਪੈਦਾ ਹੁੰਦੀ ਸੀ, ਉਸ ਨੂੰ ਬ੍ਰਾਹਮਣ ਮੋਹ ਦੀ ਜ਼ੰਜੀਰ ਕਹਿੰਦਾ ਸੀ, ਜਿਸ ਨੂੰ ਕੱਟਣ ਲਈ ਉਸ ਦੇ ਸ਼ਾਗਿਰਦ ਨੂੰ ਆਯੂ ਦੇ ਬਾਕੀ ਹਿੱਸੇ ਲਗਾਣੇ ਪੈਂਦੇ ਸਨ। ਬ੍ਰਾਹਮਣ ਦੇ ਖ਼ਿਆਲ ਵਿਚ ਮਰਦ ਦਾ ਜੀਵਨ ਉਸ ਬਿਮਾਰ ਦੀ ਤਰ੍ਹਾਂ ਸੀ ਜੋ ਕਿਸੇ ਦੀ ਡਾਢੀ ਲੋੜ ਕਰਕੇ ਕਿਸੇ ਬਾਧਾਈ ਇਲਾਕੇ ਵਿਚ ਚਲਾ ਗਿਆ ਹੋਵੇ ਤੇ ਖੱਟੀ ਹੋਈ ਪੂੰਜੀ ਉਸ ਰੋਗ ਦੇ ਇਲਾਜ ਵਿਚ ਲਗਾ ਦੇਵੇ। ਇਸ ਖ਼ਿਆਲ ਦਾ ਫਲ ਇਹ ਹੋਇਆ

ਕਿ ਇਸਤ੍ਰੀ ਜਾਤੀ ਮਰਦ ਦੀ ਨਿਗਾਹ ਵਿਚ ਮਾਇਆ ਦਾ ਰੂਪ ਬਣ ਜਾਣ ਕਰਕੇ ਘਿਰਣਾ-ਯੋਗ ਤੇ ਭੈ-ਦਾਇਕ ਬਣ ਗਈ, ਉਹਦੀ ਸਦਾ ਇਕੋ ਰਟ ਸੀ, 'ਜੇ ਕਲਿਆਣ ਚਾਹੁੰਦੇ ਹੋ ਤਾਂ ਮਾਇਆ ਤੋਂ ਬਚੋ।' ਇਸਤ੍ਰੀ ਜਾਤੀ ਮਰਦ ਦਾ ਸੱਚਾ ਸਾਥੀ ਨਹੀਂ ਸਗੋਂ ਪਿੱਤਰਾਂ ਦੇ ਪਿੰਡ ਭਰਾਣ ਤੇ ਕਿਰਿਆ ਕਰਮ ਆਦਿ ਦੇ ਕਰਨ ਲਈ ਲੋੜੀਂਦੇ ਪੁੱਤ ਦੇ ਪੈਦਾ ਕਰਨ ਲਈ ਇਕ ਮਸ਼ੀਨ ਸੀ। ਇਹੀ ਕਾਰਨ ਸੀ ਕਿ ਪੁੱਤ ਨਾ ਹੋਣ ਦੀ ਹਾਲਤ ਵਿਚ ਮਜਬੂਰੀ ਕਰਕੇ ਉਸ ਨੇ ਵਿਆਹ ਤੋਂ ਬਿਨਾ ਅਯੋਗ ਆਦਿ ਰਸਮਾਂ ਦੀ ਆਗਿਆ ਵੀ ਦੇ ਰਖੀ ਸੀ। ਇਸ ਮਾਇਆ ਦੀ ਅਵਤਾਰ ਇਸਤ੍ਰੀ ਨੂੰ ਵਿਆਹ ਕੇ ਜੇ ਕੋਈ ਮਰਦ ਮਰ ਜਾਏ ਤਾਂ ਉਸਦੀ ਮਾਇਆ ਭੀ ਉਸ ਦੇ ਨਾਲ ਸਾੜ ਦਿੱਤੀ ਜਾਂਦੀ ਸੀ, ਤਾਕਿ ਉਹ ਕਿਸੇ ਹੋਰ ਨੂੰ ਨਾ ਲੱਗ ਜਾਏ। ਇਸ ਤਾਲੀਮ ਦੇ ਫਲ-ਰੂਪ ਹੀ ਸਤੀ ਜਿਹੀ ਇਨਸਾਨੀਅਤ-ਰਹਿਤ ਦਿਲ ਕੰਬਾ ਦੇਣ ਵਾਲੀ ਰਸਮ ਇਸ ਦੇਸ਼ ਵਿਚ ਪ੍ਰਚਲਿਤ ਹੋਈ।

ਮਰਦ ਦੀ ਮੌਤ ਦੇ ਮਗਰੋਂ ਤਾਂ ਇਸਤ੍ਰੀ ਨਾਲ ਉਪਰ-ਲਿਖਿਆ ਸਲੂਕ ਹੁੰਦਾ ਹੀ ਸੀ, ਪਰ ਉਹ ਆਪਣੀ ਉਮਰ ਵਿਚ ਭੀ ਔਰਤ ਨੂੰ ਦੂਜੇ ਮਾਇਕੀ ਪਦਾਰਥਾਂ ਵਾਂਗ ਆਪਣੀ ਜਾਇਦਾਦ ਹੀ ਸਮਝਦਾ ਸੀ। ਉਹ ਤੀਰਥਾਂ 'ਤੇ ਬ੍ਰਾਹਮਣਾਂ ਨੂੰ ਦਾਨ ਕਰਨ ਸਮੇਂ ਰੁਪਏ ਪੈਸੇ ਤੇ ਹਾਥੀ ਘੋੜਿਆਂ ਵਾਂਗ ਬਹੁਤ ਵੇਰ ਔਰਤ ਭੀ ਦਾਨ ਕਰ ਦੇਂਦਾ ਸੀ। ਦਾਨ ਤਾਂ ਕਿਤੇ ਰਿਹਾ, ਉਹ ਇਸਤ੍ਰੀ ਨੂੰ ਜੂਏ ਉੱਤੇ ਲਗਾ ਹਾਰ ਦੇਣ ਦਾ ਹੱਕ ਭੀ ਰਖਦਾ ਸੀ। ਮੁੱਕਦੀ ਗੱਲ, ਬ੍ਰਾਹਮਣ ਨੇ ਇਸਤ੍ਰੀ ਦਾ ਦਰਜਾ ਬਹੁਤ ਹੀ ਨੀਵਾਂ ਕਰ ਛੱਡਿਆ ਸੀ, ਉਸ ਦੇ ਸ਼ਾਗਿਰਦਾਂ ਦੀ ਜਮਾਤ ਵਿਚ ਇਕ ਮਰਦ ਨਾਲ ਕਈ ਤੀਵੀਆਂ ਤੇ ਕਈ ਮਰਦਾਂ ਨਾਲ ਇਕ ਤੀਵੀਂ ਵੀ ਵਿਆਹੀ ਜਾਂਦੀ ਰਹੀ ਤੇ ਇਹ ਰਿਵਾਜ ਅੱਜ ਤਕ ਭੀ ਹੈ। ਸਮਾਜ ਤੋਂ ਬਿਨਾ ਮਜ਼੍ਹਬ ਵਿਚ ਤਾਂ ਉਸ ਦੀ ਕੋਈ ਵਟਕ ਹੀ ਨਹੀਂ ਸੀ। ਉਸ ਨੂੰ ਯਗਿਓ ਪਵੀਤ ਪਹਿਨਣ ਦਾ ਅਧਿਕਾਰ ਨਹੀਂ ਸੀ ਤੇ ਨਾ ਹੀ ਉਹ ਕਦੀ ਪ੍ਰੋਹਤ ਜਾਂ ਪੁਜਾਰੀ ਬਣ ਸਕਦੀ ਸੀ।

ਜਦ ਗੁਰਮਤਿ ਦਾ ਪ੍ਰਕਾਸ਼ ਹੋਇਆ ਤਾਂ ਜਗਤ-ਗੁਰੂ ਨੇ ਮਨੁੱਖ ਨੂੰ ਅਰੋਗ ਕਰਨ ਲਈ ਮਨੁੱਖ ਦੇ ਦੁੱਖਾਂ ਦਾ ਮੂਲ ਲੱਭ ਕੇ ਉਸਦਾ ਇਲਾਜ ਕਰਨਾ ਸ਼ੁਰੂ ਕੀਤਾ ਤੇ ਬੁਨਿਆਦੀ ਖ਼ਿਆਲ ਇਹ ਰਖਿਆ ਕਿ ਜਗਤ ਵਿਚੋਂ ਦੁਜੈਗੀਆਂ ਹਟਾ, ਵਿੱਥਾਂ ਮੇਲ ਕੇ ਮਨੁੱਖ ਜਾਤੀ ਦੇ ਬਿਖਰੇ ਹੋਏ ਮੋਤੀਆਂ ਨੂੰ ਇਕ ਮਾਲਾ ਵਿਚ ਪਰੋਇਆ ਜਾਵੇ। ਉਨ੍ਹਾਂ ਨੇ ਜਿਥੇ ਊਚ-ਨੀਚ, ਰਾਓ-ਰੰਕ ਤੇ ਮਲੇਛ-ਕਾਫ਼ਰ ਨੂੰ ਇਕੱਠਾ ਕੀਤਾ, ਉਥੇ ਇਸਤ੍ਰੀ ਤੇ ਪੁਰਸ਼ ਨੂੰ ਭੀ ਬਰਾਬਰੀ ਦੇ ਸਥਾਨ 'ਤੇ ਲਿਆ ਖਲ੍ਹਾਰਿਆ। ਉਨ੍ਹਾਂ ਨੇ ਦੱਸਿਆ ਕਿ ਮਨੁੱਖ-ਪੁਣਾ ਸ੍ਰੀ ਅਕਾਲ ਪੁਰਖ ਦੀ ਸੱਚੀ ਤੇ ਸੁੱਚੀ ਜੋਤ ਦੀ ਇਕ ਕਿਰਨ ਇਸ ਜਗਤ ਵਿਚ ਮਰਿਆਦਾ ਚਲਾਉਣ ਲਈ ਦੋ ਸਮਾਨ ਹਿੱਸਿਆਂ ਵਿਚ ਤਕਸੀਮ ਹੋਈ ਹੋਈ ਹੈ, ਇਕ ਹਿੱਸੇ ਦਾ ਨਾਮ ਮਰਦ ਤੇ ਦੂਸਰੇ ਦਾ ਇਸਤ੍ਰੀ ਹੈ। ਨਾਲ ਹੀ ਦੱਸਿਆ ਕਿ ਮਨੁੱਖ-ਜੀਵਨ ਦਾ ਸੱਚਾ ਚਲਨ ਇਨ੍ਹਾਂ ਦੋਹਾਂ ਦੇ ਹਕੀਕੀ ਇਕੱਠ ਤੋਂ ਹੀ ਪੈਦਾ ਹੋ ਸਕਦਾ ਹੈ, ਇਸ ਲਈ ਉਨ੍ਹਾਂ ਦਾ ਇਕੱਠ ਕੇਵਲ ਵਾਸ਼ਨਾ ਨਵਿਰਤੀ ਜਾਂ ਸੰਤਾਨ ਉਤਪਤੀ ਲਈ ਹੀ ਨਹੀਂ, ਸਗੋਂ ਵਾਸਤਵ ਵਿਚ ਇਕ 'ਅੰਤਮ ਜੋੜ' ਹੈ ਜਿਸ ਦੇ ਜੁੜਨ ਦੀ ਅਵਸਥਾ ਵਿਚ ਮਨੁੱਖ ਦੀਆਂ ਪਿਛਲੀਆਂ ਦੋਵੇਂ ਸਾਧਾਰਨ

ਕਾਮਨਾਵਾਂ ਸਹਿਜੇ ਹੀ ਪੂਰੀਆਂ ਹੋ ਜਾਂਦੀਆਂ ਹਨ। ਫ਼ੁਰਮਾਇਆ ਹੈ:

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥**

*—ਵਾਰ ਸੂਹੀ ਮ: ੩, ਪੰਨਾ ੭੮੮*

ਪੁਰਾਣੇ ਮਜ਼੍ਹਬਾਂ ਤੇ ਮਤਾਂ ਵਿਚ ਤਾਂ ਔਰਤ ਨੂੰ ਮਰਦ ਦਾ ਦਿਲ ਬਹਿਲਾਉਣ ਦਾ ਇਕ ਖਿਲੌਣਾ ਜਾਂ ਸੰਤਾਨ ਪੈਦਾ ਕਰਨ ਲਈ ਮਜਬੂਰਨ ਨਾਲ ਲਈ ਗਈ ਮਾਇਆ ਹੀ ਸਮਝਿਆ ਜਾਂਦਾ ਸੀ। ਪਰ ਸਤਿਗੁਰਾਂ ਨੇ ਇਨ੍ਹਾਂ ਦੋਹਾਂ ਗੱਲਾਂ ਤੋਂ ਉਤਾਂਹ ਉੱਠ ਦੋਹਾਂ ਨੂੰ ਬਰਾਬਰ ਦਾ ਬਿਆਨ ਕੀਤਾ। ਉਨ੍ਹਾਂ ਦੇ ਖ਼ਿਆਲ ਵਿਚ ਮਰਦ ਤੇ ਇਸਤ੍ਰੀ ਦੀ ਲਿੰਗ ਵੰਡ ਕੇਵਲ ਸ੍ਰਿਸ਼ਟੀ ਰਚਨਾ ਦੇ ਸਮੇਂ ਲਈ ਹੀ ਮਧ ਵਿਚ ਹੀ ਕੀਤੀ ਗਈ ਹੈ, ਇਸ ਦਾ ਆਦਿ ਅੰਤ ਕੋਈ ਨਹੀਂ, ਕਿਉਂ ਜੁ ਅਕਾਲ ਪੁਰਖ ਦੀ ਹਸਤੀ ਵਿਚ ਜਿਹੜੀ ਆਦਿ ਅੰਤ ਸੱਚ ਹੈ, ਲਿੰਗ ਭੇਦ ਕੋਈ ਨਹੀਂ। ਉਸ ਨੂੰ ਉਹ 'ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ' ਕਹਿ ਕੇ ਦੋਹਾਂ ਲਿੰਗਾਂ ਦਾ ਇਕੱਠ ਸਮਝਦੇ ਹਨ, ਏਸੇ ਤਰ੍ਹਾਂ ਹੀ ਉਤਪਤੀ ਸਮੇਂ ਵੀ ਲਿੰਗਾਂ ਦੇ ਦੋਵੇਂ ਰੂਪ ਭੀ ਉਸ ਤੋਂ ਹੀ ਪੁਰਸ਼ ਤੇ ਇਸਤ੍ਰੀ ਵਿਚ ਪ੍ਰਗਟ ਹੋਏ ਬਿਆਨ ਕੀਤੇ ਹਨ। ਫ਼ੁਰਮਾਇਆ ਹੈ:

**ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ॥**

*—ਆਸਾ ਮ: ੧, ਪੰਨਾ ੩੫੦*

ਜਗਤ-ਗੁਰੂ ਜੀ ਨੇ ਸਮਾਜ ਵਿਚ ਇਸਤ੍ਰੀ ਦੀ ਗਿਰੀ ਹੋਈ ਅਵਸਥਾ ਨੂੰ ਚੁੱਕ ਕੇ ਮਰਦ ਦੇ ਬਰਾਬਰ ਕਰਦਿਆਂ ਹੋਇਆਂ ਕੇਵਲ ਆਪਣੇ ਮਤ ਦੀ ਹੀ ਸਥਾਪਨਾ ਨਹੀਂ ਕੀਤੀ, ਸਗੋਂ ਪੁਰਾਣੇ ਇਸਤ੍ਰੀ ਦੇ ਗੌਰਵ ਨੂੰ ਘਟਾਉਣ ਦੇ ਮੁਦਈਆਂ ਨੂੰ ਭੀ ਸੁਚੇਤ ਕੀਤਾ ਹੈ ਤੇ ਫ਼ੁਰਮਾਇਆ ਹੈ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵਿਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*—ਵਾਰ ਆਸਾ ਮ: ੧, ਪੰਨਾ ੪੭੩*

ਕਿੱਡਾ ਸਪੱਸ਼ਟ ਵਿਚਾਰ ਹੈ ਕਿ ਇਸਤ੍ਰੀ ਕਿੱਦਾਂ ਨਿੰਦੀ ਜਾ ਸਕਦੀ ਹੈ, ਜੋ ਧੀ ਹੋਣ ਕਰਕੇ ਜਿਗਰ ਦਾ ਟੁਕੜਾ, ਪਤਨੀ ਹੋਣ ਕਰਕੇ ਜੀਵਨ-ਫੁਲਵਾੜੀ ਨੂੰ ਪਿਆਰ ਦੀ ਸੁਗੰਧੀ ਨਾਲ ਮਹਿਕਾਣ ਵਾਲੀ ਤੇ ਮਾਂ ਬਣ ਕੇ ਮਨੁੱਖ ਨੂੰ ਕੁਰਬਾਨੀ ਦੇ, ਜੰਮਣ ਤੇ ਪਾਲਣ ਵਾਲੀ ਹੈ। ਸਤਿਗੁਰਾਂ ਦਾ ਇਹ ਵਿਚਾਰ ਕਿਸੇ ਪ੍ਰੋੜ੍ਹਤਾ ਦਾ ਮੁਹਤਾਜ ਨਹੀਂ, ਹਕੀਕਤਨ ਹੀ ਦੰਪਤੀ ਜੀਵਨ ਇਕ ਦੂਜੇ ਦੇ ਪਰਸਪਰ ਪਿਆਰ ਤੋਂ ਹੀ ਬਣਦਾ ਹੈ, ਇਸ ਤੋਂ ਬਿਨਾ ਤਾਂ ਆਦਮ ਦਾ ਪੁੱਤਰ ਆਪਣੇ ਵਡੇਰੇ ਬਾਗ਼ ਸਵਰਗ ਵਿਚ ਭੀ ਕਿਉਂ ਨਾ ਹੋਵੇ, ਓਦਰ ਹੀ ਜਾਏਗਾ। ਮਾਂ ਬਣ ਕੇ ਤਾਂ ਇਸਤ੍ਰੀ ਦੀ ਪੁਜ਼ੀਸ਼ਨ ਬਹੁਤ ਉੱਚੀ ਹੋ ਜਾਂਦੀ ਹੈ, ਸਹੀ ਮਾਅਨਿਆਂ ਵਿਚ ਮਾਂ-ਪੁਣਾ ਪਤਨੀ ਦੇ ਪ੍ਰਤੀਤ ਜੀਵਨ ਦਾ ਫਲ ਹੈ, ਜੋ ਕੁਰਬਾਨੀ ਦੇ ਰਸਾਂ ਨਾਲ ਪੱਕਦਾ ਹੈ। ਕਿਸ ਨੂੰ ਆਜ਼ਾਦੀ

ਪਿਆਰੀ ਨਹੀਂ, ਕੌਣ ਸੁਤੰਤਰ ਨਹੀਂ ਵਿਚਰਨਾ ਚਾਹੁੰਦਾ, ਖ਼ੁਸ਼ੀ ਨਾਲ ਪੈਰਾਂ ਵਿਚ ਸੰਗਲ ਕੌਣ ਪਾ ਸਕਦਾ ਹੈ, ਕੇਵਲ ਇਕੋ ਹੀ ਬਲੀ ਹੈ ਤੇ ਉਹ ਹੈ ਮਨੁੱਖ ਦੀ ਮਾਂ। ਲਿਖਿਆ ਹੈ:

**ਉਹ ਸੰਗਲ ਕਿ ਜਿਸ ਨੂੰ ਸੁੰਦਰੀ ਖ਼ੁਦ, ਸ਼ਗਨਾਂ ਦੇ ਨਾਲ ਘੜਾਂਦੀ ਹੈ।**
**ਸੱਧਰਾਂ ਤੇ ਸ਼ਗਨਾਂ ਨਾਲ ਜਿਨੂੰ, ਨਾਜ਼ਕ ਪੈਰਾਂ ਵਿਚ ਪਾਂਦੀ ਹੈ।**
**ਦੁਨੀਆ ਦੇ ਗਹਿਬਰ ਬੇਲੇ ਦੀ, ਇਕ ਗੁੱਠੇ ਉਹ ਬੱਝ ਜਾਂਦੀ ਹੈ।**
**ਨਾ ਲੋੜੇ ਕਦੀ ਖਲਾਸੀ ਨੂੰ, ਭਾਵੇਂ ਦੁਖ ਹੀ ਦੁਖ ਵਿਹਾਂਦੀ ਹੈ।**
**ਬੰਦੀ ਵਿਚ ਉਮਰ ਗੁਜ਼ਾਰ ਦੇਣਾ, ਕੈਦਣ ਨੂੰ ਲੱਗਦਾ ਪਿਆਰਾ ਹੈ।**
**ਸੌ ਸੁੱਖੀਂ ਲੱਧਾ ਬੱਚਾ ਇਕ, ਅੰਮਾ ਦੀ ਅੱਖ ਦਾ ਤਾਰਾ ਹੈ।**

ਪਿਆਰ-ਭਰੀ ਅੰਮਾ ਬੱਚੇ ਤੋਂ ਕੇਵਲ ਆਪਣੀ ਆਜ਼ਾਦੀ ਹੀ ਕੁਰਬਾਨ ਨਹੀਂ ਕਰਦੀ, ਸਗੋਂ ਆਪਣਾ ਜੋਬਨ ਭੀ ਖੋਹ ਕੇ ਉਸ ਨੂੰ ਪਿਆਲ ਦਿੰਦੀ ਹੈ। ਜਿਸ ਤਰ੍ਹਾਂ ਮੋਤੀ ਦੀ ਚਮਕ ਸਿੱਪੀ ਦਾ ਅੰਦਰ ਚੁੰਘ ਚੁੰਘ ਕੇ ਬਣਦੀ ਹੈ, ਉਸੇ ਤਰ੍ਹਾਂ ਜਵਾਨ ਮੁੰਡੇ ਕੁੜੀਆਂ ਦਾ ਹੁਸਨ ਭੀ ਉਨ੍ਹਾਂ ਹੀ ਸੁੰਦਰੀਆਂ ਦੇ ਜੋਬਨ ਨੂੰ ਚੂਸ ਚੂਸ ਕੇ ਬਣਿਆ ਹੈ ਜੋ ਕਦੀ ਸੁੰਦਰ ਮੁਟਿਆਰਾਂ ਸਨ ਤੇ ਅੱਜ ਕਰੂਪ ਬੁਢੜੀਆਂ ਹਨ। ਪਿਆਰ ਤੋਂ ਮਜਬੂਰ ਹੋਈ ਮਾਂ ਨੇ ਜੋਬਨ ਜਿਹੀ ਜਿੰਦ ਤੋਂ ਪਿਆਰੀ ਚੀਜ਼ ਭੀ ਬੱਚੇ ਨੂੰ ਕੱਟ ਕੱਟ ਕੇ ਦਿੱਤੀ ਹੈ। ਲਿਖਿਆ ਹੈ:

**ਜੋਬਨ ਤੇ ਹੁਸਨ ਜੁਆਨੀ ਜੋ, ਮੁਟਿਆਰ ਨਾਰ ਦੀ ਕੱਟਦਾ ਹੈ।**
**ਨੈਣਾਂ ਦੇ ਡੋਰੇ ਧੋ ਸੁੱਟਦਾ, ਗੱਲ੍ਹਾਂ ਦੀ ਲਾਲੀ ਚੱਟਦਾ ਹੈ।**
**ਮਟਕਾਂ ਦਾ ਮੂਲ ਮਿਟਾ ਦੇਂਦਾ, ਸ਼ੋਖ਼ੀ ਦੀ ਸੂੰ ਕਰ ਛੱਡਦਾ ਹੈ।**
**ਗੱਲ ਕੀ ਸਭ ਸੁਹਜ ਸੁਹੱਪਣ ਦਾ, ਬੂਟਾ ਹੀ ਜਿਹੜਾ ਪੱਟਦਾ ਹੈ।**
**ਪਰ ਕੱਟਦਾ ਵੱਢਦਾ ਭੀ ਮਿੱਠਾ, ਜੋ ਮਨ ਨੂੰ ਲੱਗੇ ਪਿਆਰਾ ਹੈ।**
**ਸੌ ਸੁਖੀਂ ਲੱਧਾ ਬੱਚਾ ਇਕ, ਅੰਮਾ ਦੀ ਅੱਖ ਦਾ ਤਾਰਾ ਹੈ।**

ਪਿਆਰਾਂ-ਭਰੀ ਪਤਨੀ ਤੇ ਮਿਹਰਾਂ-ਭਰੀ ਮਾਂ ਦੀ ਜਾਤ ਇਸਤ੍ਰੀ ਨੂੰ, ਪਿਆਰ ਤੇ ਮਿਹਰ-ਭਰੇ ਸਤਿਗੁਰੂ ਕਿਸ ਤਰ੍ਹਾਂ ਨਾ ਸਤਿਕਾਰਦੇ। ਸਿਖ-ਇਤਿਹਾਸ ਵਿਚ ਤਾਂ ਇਥੋਂ ਤਕ ਲਿਖਿਆ ਹੈ ਕਿ ਜਗਤ ਦੇ ਉੱਧਾਰ ਦੇ ਮੁਦਈ ਗੁਰੂ ਨਾਨਕ ਦੇਵ ਜੀ ਨੂੰ ਇਸ ਕੰਮ ਵਿਚ ਲਗਾਇਆ ਹੀ ਇਸਤ੍ਰੀ ਜਾਤੀ ਨੇ ਸੀ। ਪ੍ਰਸੰਗ ਇਉਂ ਹੈ ਕਿ ਜਦ ਦੌਲਤ ਖ਼ਾਂ ਨਵਾਬ ਦੇ ਮੋਦੀ ਸਤਿਗੁਰੂ ਨਾਨਕ ਦੇਵ ਜੀ ਨੂੰ, ਅਕਾਲ ਪੁਰਖ ਨੇ ਦਰਗਾਹ ਵਿਚ ਗੁਰੂ ਨਾਨਕ ਕਰ ਕੇ ਆਪਣਾ ਮੋਦੀ ਬਣਾਉਣ ਲਈ ਬੁਲਾਇਆ ਤਾਂ ਉਨ੍ਹਾਂ ਨੂੰ ਅਕਾਲ ਪੁਰਖ ਦੀ ਹਜ਼ੂਰੀ ਇਤਨੀ ਮਿੱਠੀ ਲੱਗੀ ਕਿ ਉਹ ਮਾਤ-ਲੋਕ ਵਿਚ ਵਾਪਸ ਆਉਣ ਤੋਂ ਕਤਰਾਉਣ ਲੱਗੇ ਅਤੇ ਇਸ ਹਾਲਤ ਵਿਚ ਹੀ ਤਿੰਨ ਦਿਨ ਤੇ ਤਿੰਨ ਰਾਤਾਂ ਗੁਜ਼ਰ ਗਈਆਂ। ਦੂਜੀ ਤਰਫ਼ ਸੁਲਤਾਨਪੁਰ ਵਿਚ ਹਰਮਨ-ਪਿਆਰੇ ਮੋਦੀ ਦੀ ਗ਼ੈਰ-ਹਾਜ਼ਰੀ ਨਾਲ ਇਕ ਤਰਥੱਲ ਮੱਚ ਗਿਆ, ਨਦੀ ਵਿਚ ਜਾਲ ਪੁਆਏ ਗਏ, ਪਰ ਕੋਈ ਪਤਾ ਨਾ ਲੱਗਾ, ਲੋਕਾਂ ਜਾਣ ਲਿਆ ਕਿ ਜੁਆਨ ਮੋਦੀ ਨਦੀ ਵਿਚ ਰੁੜ੍ਹ ਗਿਆ ਹੈ, ਆਂਢਣਾਂ ਗੁਆਂਢਣਾਂ ਨੇ ਇਹ ਸ਼ੋਕ ਸਮਾਚਾਰ ਬੇਬੇ ਨਾਨਕੀ ਜੀ ਨੂੰ ਆਖ ਸੁਣਾਇਆ ਤਾਂ ਉਹ ਚੁੱਪ ਕਰ ਕੇ ਇਕ ਆਸਣ 'ਤੇ ਟਿਕ ਬੈਠੇ ਤੇ ਸਮਾਧੀ

ਵਿਚ ਲੀਨ ਹੋ, ਵੀਰ ਨੂੰ ਅਕਾਲ ਪੁਰਖ ਦੇ ਚਰਨਾਂ ਨਾਲ ਲਿਪਟਿਆ ਹੋਇਆ ਤੱਕਿਆ ਤੇ ਕਿਹਾ, "ਵੀਰਨ, ਘਰ ਮੁੜ ਆਓ।" ਪਰ ਪ੍ਰਭੂ ਦੇ ਚਰਨ ਕਵਲਾਂ ਨਾਲ ਲਿਪਟੇ ਹੋਏ ਨਾਨਕ ਜੀ ਦੇ ਭਵਰ ਮਨ ਨੇ ਮੁੜਨ ਤੋਂ ਜੱਕੋ-ਤੱਕਾ ਕੀਤਾ ਪਰ ਜਗਤ ਨੂੰ ਠਾਰਨ ਦੀ ਚਾਹਵਾਨ ਭੈਣ ਜੀ ਨੇ ਭੀ ਹੇਠਾਂ ਖਿੱਚਣ ਵਿਚ ਕਸਰ ਨਾ ਛੱਡੀ ਤੇ ਓੜਕ ਤਿੰਨ ਦਿਨ ਤੇ ਤਿੰਨ ਰਾਤਾਂ ਦੇ ਬਾਅਦ, ਮੋਦੀ ਨਾਨਕ ਜੀ ਨੂੰ ਗੁਰੂ ਨਾਨਕ ਬਣ ਕੇ ਮੁੜ ਮਾਤ-ਲੋਕ ਵਿਚ ਆਉਣਾ ਹੀ ਪਿਆ। ਲਿਖਿਆ ਹੈ:

**ਵੇਈਂ ਵਿਚ ਚੁੱਭੀ ਲਗਾ ਨਾਨਕ ਗਏ ਨਿਜਧਾਮ ਨੂੰ।**
**ਜਾ ਦਾਤ ਦਾਤਾ ਤੋਂ ਲਈ ਰਿਧ ਸਿਧ ਗ਼ਰੀਬੀ ਨਾਮ ਨੂੰ।**
**ਸਭ ਲੋਕ ਆਖਣ ਡੁੱਬ ਗਏ ਸਾਰੇ ਇਹ ਚਰਚਾ ਹੋ ਗਿਆ।**
**ਜਾ ਭਿਣਕ ਪਾਈ ਸੀ ਕਿਸੇ ਨੇ ਬੇਬੇ ਨਾਨਕੀ ਦੇ ਸ਼ਾਮ ਨੂੰ।**
**ਅਰਸ਼ਾਂ 'ਤੇ ਟਿਕ ਵੇਂਹਦੇ ਰਹੇ ਤਿੰਨ ਰੋਜ਼ ਤੇ ਤਿੰਨ ਰੈਨ ਸੀ।**
**ਫ਼ਰਸ਼ਾਂ 'ਤੇ ਨਾਨਕ ਖਿੱਚ ਲਿਆ ਬੇਬੇ ਨਾਨਕੀ ਦੇ ਨੈਣ ਸੀ।**

ਇਸ ਸਾਖੀ ਦੇ ਪੁਰਾਣਿਕ ਢੰਗ ਦੇ ਬਿਆਨ ਨੂੰ ਜੇ ਇਕ ਪਾਸੇ ਭੀ ਰਹਿਣ ਦੇਈਏ ਤਾਂ ਭੀ ਵਾਕਿਆਤ ਇਹ ਦੱਸਦੇ ਹਨ ਕਿ ਜਗਤ-ਗੁਰੂ ਜੀ ਦੇ ਦੌਰਿਆਂ ਦੀ ਸਫਲਤਾ ਵਿਚ ਬੇਬੇ ਨਾਨਕੀ ਜੀ ਦੀ ਮਦਦ ਦਾ ਭਾਰੀ ਹੱਥ ਸੀ, ਪਹਿਲਾਂ ਤੁਰਨ ਲੱਗਿਆਂ ਹੀ ਰਬਾਬ ਲਈ ਰੁਪਏ ਦੇਣੇ, ਸਫ਼ਰ ਦੀਆਂ ਹੋਰ ਸਹੂਲਤਾਂ ਮੁਹੱਈਆ ਕਰਨੀਆਂ ਤੇ ਫਿਰ ਆਪਣੀ ਭਰਜਾਈ ਤੇ ਭਤੀਜਿਆਂ ਦੇ ਪਾਲਣ ਦੀ ਜ਼ਿੰਮੇਵਾਰੀ ਉਮਰ ਭਰ ਬੇਬੇ ਨਾਨਕੀ ਜੀ ਨੇ ਆਪਣੇ ਕੰਧਿਆਂ 'ਤੇ ਰਖ ਲਈ, ਕਿਉਂਕਿ ਗੁਰੂ ਜੀ ਤਾਂ ਪ੍ਰਚਾਰ ਦੇ ਆਰੰਭ ਵਿਚ ਹੀ ਆਪਣੀ ਮਾਇਕੀ ਬਿਭੂਤੀ ਲੋੜਵੰਦਾਂ ਵਿਚ ਵੰਡ ਚੁੱਕੇ ਸਨ।

ਆਦਿ ਗੁਰੂ ਜੀ ਤੋਂ ਬਾਅਦ ਦੇ ਇਤਿਹਾਸ ਵਿਚ ਭੀ ਇਸ ਪਾਵਨ ਮਰਿਆਦਾ ਵੱਲ ਖ਼ਾਸ ਧਿਆਨ ਦਿੱਤਾ ਗਿਆ ਦਿਸ ਆਉਂਦਾ ਹੈ, ਚੁਨਾਂਚਿ ਤੀਸਰੀ ਪਾਤਿਸ਼ਾਹੀ ਨੇ ਪਰਦੇ ਦੀ ਰਸਮ ਦੇ ਬਰਖ਼ਿਲਾਫ਼ ਆਪਣੀ ਨਾ-ਪਸੰਦਗੀ ਪ੍ਰਗਟ ਕੀਤੀ, ਇਹ ਰਸਮ ਇਸਤ੍ਰੀ ਜਾਤੀ ਦੇ ਬਰਖ਼ਿਲਾਫ਼ ਕੀਤੇ ਗਏ ਧੱਕਿਆਂ ਵਿਚੋਂ ਸਖ਼ਤ ਤੋਂ ਸਖ਼ਤ ਹੈ, ਜੋ ਵਿਕਾਰੀ ਕੰਮ ਸਮਝ ਕੇ ਮਨੁੱਖ ਨੇ ਇਸਤ੍ਰੀ ਨੂੰ ਕੇਵਲ ਰੂਪ ਦਾ ਹੀ ਪਲੰਦਾ ਸਮਝ ਉਸ ਨੂੰ ਲੋਕਾਂ ਦੀਆਂ ਅੱਖਾਂ ਤੋਂ ਓਹਲੇ ਕਰਨ ਲਈ ਜਾਰੀ ਕੀਤਾ ਹੈ। ਉਹ ਇਹ ਨਹੀਂ ਸਮਝਦਾ ਕਿ ਸਰੀਰਕ ਸੁੰਦਰਤਾ ਤਾਂ ਇਸਤ੍ਰੀ ਮਰਦ ਦੋਹਾਂ ਕੋਲ ਹੈ, ਜੇ ਔਰਤ ਦੀ ਸੁੰਦਰਤਾ ਨੇ ਮਰਦ ਨੂੰ ਲੁਭਾਣਾ ਹੈ ਤੇ ਮਰਦ ਦੇ ਜੋਬਨ ਨੇ ਭੀ ਤਾਂ ਇਸਤ੍ਰੀ ਨੂੰ ਖਿੱਚ ਪਾਉਣੀ ਹੈ, ਫਿਰ ਕੇਵਲ ਇਸਤ੍ਰੀ ਦੇ ਜੋਬਨ ਨੂੰ ਪਰਦਾ ਕਿਉਂ ? ਪਰ ਅਸਲ ਵਿਚ ਇਹ ਪਰਦਾ, ਪਰਦੇ ਦੇ ਮੁਦਈਆਂ ਦੇ ਕਥਨ ਅਨੁਸਾਰ, ਮਨੁੱਖ ਨੂੰ ਜੋਬਨ ਦੀ ਮਾਰ ਤੋਂ ਬਚਾਉਣ ਲਈ ਨਹੀਂ ਸਗੋਂ ਹਾਫ਼ਿਜ਼ ਦੇ ਕਹਿਣ ਅਨੁਸਾਰ ਵਿਕਾਰੀ ਮਨੁੱਖ ਦੇ ਤ੍ਰਿਆ ਰੂਪ ਦੀ ਆਭਾ ਨੂੰ ਤੇਜ਼ ਕਰਨ ਲਈ ਜਾਰੀ ਕੀਤਾ ਹੈ, ਚੁਨਾਂਚਿ ਹਾਫ਼ਜ਼ ਲਿਖਦਾ ਹੈ:

**ਦੀਦਾਰ ਮੇ ਨੁਮਾਈ ਓ ਪਰਹੇਜ਼ ਮੇ ਕੁਨੀ।**
**ਬਾਜ਼ਾਰੇ ਖੇਸ਼ ਓ ਆਤਿਸ਼ੇ ਪਾ ਤੇਜ਼ ਮੇ ਕੁਨੀ।**

ਮਹਿਬੂਬ ! ਜਦੋਂ ਤੂੰ ਦੀਦਾਰ ਦਿਖਾ ਕੇ ਪਰਦਾ ਕਰ ਲੈਂਦੀ ਹੈਂ ਉਦੋਂ ਤੇਰੀ ਕੀਮਤ ਤੇ ਸਾਡੇ ਦੀਦਾਰ ਦੇ ਸ਼ੌਕ ਦੀ ਅੱਗ ਹੋਰ ਤੇਜ਼ ਹੋ ਜਾਂਦੀ ਹੈ, ਬੁਰਕੇ ਹੇਠੋਂ ਦੀ ਦਿਸਣ ਤੇ ਛੁਪਣ ਵਾਲਾ ਜੋਬਨ ਵਿਕਾਰੀ ਮਨ ਨਾਲ ਲੁਕਣ-ਮੀਟੀ ਖੇਡਦਾ ਹੈ ਤੇ ਉਸਦੇ ਸ਼ੌਕ ਨੂੰ ਹੋਰ ਭੜਕਾਂਦਾ ਹੈ ਪਰ ਪਰਦੇ-ਰਹਿਤ ਸੁੰਦਰਤਾ ਆਪਣੇ ਸਾਧਾਰਨ ਰੂਪ ਵਿਚ ਕੰਮ ਕਰਦੀ ਹੈ, ਉਸ ਦੀ ਵਰਤੋਂ ਦੇ ਮੰਡਲ ਵਿਚ ਛੁਪੇ ਹੋਏ ਦੁਰਲੱਭ ਦਰਸ਼ਨ ਦੇਖਣ ਦੀ ਤੀਬਰਤਾ ਨਹੀਂ ਹੁੰਦੀ। ਪਰਦੇ ਦੇ ਰਿਵਾਜ ਨਾਲ ਇਸਤ੍ਰੀ ਜਾਤੀ ਦੀ ਤਰੱਕੀ ਮਰਦ ਦੀ ਮੰਦ ਵਾਸ਼ਨਾ 'ਤੇ ਕੁਰਬਾਨ ਕੀਤੀ ਜਾਂਦੀ ਸੀ, ਹੋਰ ਗੱਲਾਂ ਤਾਂ ਕਿਤੇ ਰਹਿਣ ਦਿਉ, ਸੁਆਸ ਲੈਣ ਦੀ ਸਾਧਾਰਨ ਕਿਰਿਆ, ਸਿਹਤ ਦੇ ਨੁਕਤਾ-ਨਿਗਾਹ ਨਾਲ ਸਾਫ਼ ਹਵਾ ਵਿਚ ਹੋਣੀ ਚਾਹੀਦੀ ਹੈ, ਪਰ ਪਰਦੇ ਦੇ ਰਿਵਾਜ ਦੀਆਂ ਸ਼ਿਕਾਰ ਬਦ-ਕਿਸਮਤ ਇਸਤ੍ਰੀਆਂ ਇਸ ਤੋਂ ਵੀ ਵਾਂਝੀਆਂ ਰਹਿ ਜਾਂਦੀਆਂ ਹਨ ਤੇ ਉਨ੍ਹਾਂ ਨੂੰ ਜ਼ਿਆਦਾ ਕਰਕੇ ਬੁਰਕੇ ਦੀ ਗੰਦੀ ਹਵਾ ਵਿਚ ਹੀ ਸਵਾਸ ਲੈਣਾ ਪੈਂਦਾ ਹੈ ਤੇ ਇਸ ਕੁਦਰਤੀ ਲੋੜ ਕਰਕੇ ਪਰਦਾ ਸਦਾ ਨਿਭ ਨਹੀਂ ਸਕਦਾ। ਜਗਤ-ਗੁਰੂ ਜੀ ਨੇ ਤੀਸਰੇ ਜਾਮੇ ਵਿਚ ਇਸ ਖ਼ਰਾਬੀ ਵੱਲ ਖ਼ਾਸ ਗਹੁ ਕੀਤਾ ਤੇ ਹੁਕਮ ਦੇ ਕੇ ਸਦਾ ਲਈ ਸਿਖ ਕੌਮ ਵਿਚੋਂ ਇਸ ਦਾ ਟੰਟਾ ਮੁਕਾਇਆ। ਇਸੇ ਤਰ੍ਹਾਂ ਹੀ ਇਸ ਜਾਮੇ ਵਿਚ ਸਤੀ ਦੀ ਭੈੜੀ ਰਸਮ ਦੇ ਬਰਖ਼ਿਲਾਫ਼ ਆਵਾਜ਼ ਉਠਾਈ ਤੇ ਫ਼ੁਰਮਾਇਆ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥**
**ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨਿ॥**

*—ਵਾਰ ਸੂਹੀ, ਸਲੋਕ ਮ: ੩, ਪੰਨਾ ੭੮੭*



ਛੇਵੇਂ ਜਾਮੇ ਵਿਚ ਦਲ-ਭੰਜਨ ਪੀਰ ਨੇ, ਸ਼ਾਹ ਦੌਲੇ ਗੁਜਰਾਤ ਵਾਲੇ ਦੇ, ਸਤਿਗੁਰਾਂ ਨਾਲ ਮਹਿਲ ਤਕ ਪ੍ਰਸ਼ਨ ਕਰਨ 'ਤੇ ਕਿ ਫ਼ਕੀਰ ਦਾ ਇਸਤ੍ਰੀ ਨਾਲ ਕੀ ਵਾਸਤਾ ਹੈ, ਜਵਾਬ ਦਿੱਤਾ, "ਇਸਤ੍ਰੀ ਈਮਾਨ ਹੈ।" ਚੁਨਾਂਚਿ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਇਸ ਫ਼ੁਰਮਾਨ ਦੀ ਵਿਆਖਿਆ ਕਰਦਿਆਂ ਹੋਇਆਂ ਲਿਖਿਆ ਹੈ :

**ਲੋਕ ਵੇਦ ਗੁਰ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ॥**
**ਗੁਰਮੁਖ ਸੁਖ ਫਲ ਨਿਹਚੋ ਨਾਰੀ॥** *—ਭਾਈ ਗੁਰਦਾਸ, ਵਾਰ ੫, ਪਉੜੀ ੧੬*

ਅਲੌਕਿਕ ਅਤੇ ਧਾਰਮਿਕ ਵਿਹਾਰਾਂ ਵਿਚ, ਹੁਨਰ ਅਤੇ ਵਿੱਦਿਆ ਵਿਚ ਅਰਧੰਗੀ ਇਸਤ੍ਰੀ ਦਾ ਮਰਦ ਵਾਂਗ ਹੀ ਹਿੱਸਾ ਹੈ। ਗੁਰਮੁਖ ਗ੍ਰਿਹਸਤੀ ਨਿੱਜ ਇਸਤ੍ਰੀ ਨਾਲ ਪੂਰਨ ਸਾਂਝ ਪਾ, ਵਿਕਾਰ-ਰਹਿਤ ਹੋ ਕੇ ਮੋਖ ਪਾਉਂਦਾ ਹੈ, ਜਿਸ ਕਰਕੇ ਉਸ ਨੂੰ ਮੋਖ-ਦੁਆਰੀ ਭੀ ਕਿਹਾ ਗਿਆ ਅਤੇ ਦਸਵੇਂ ਜਾਮੇ ਵਿਚ ਜਦ ਆਪ ਨੇ ਖ਼ਾਲਸਾ ਪੰਥ ਸਾਜਿਆ ਤਾਂ ਆਪਣੇ ਨਾਲ ਆਪਣੀ ਧਰਮ ਪਤਨੀ ਸ੍ਰੀ ਸਾਹਿਬ ਦੇਵਾਂ ਨੂੰ ਭੀ ਸ਼ਾਮਲ ਕੀਤਾ। ਖ਼ਾਲਸਾ ਪੰਥ ਕੀ ਸੀ ? ਪੂਰਨ ਮਨੁੱਖਤਾ ਦਾ ਇਕ ਨਮੂਨਾ ਤੇ ਮਨੁੱਖਤਾ ਗੁਰਮਤਿ ਅਨੁਸਾਰ ਅਕਾਲ ਪੁਰਖ ਨੇ ਇਸਤ੍ਰੀ ਅਰ ਪੁਰਖ ਵਿਚ ਬਰਾਬਰ ਬਰਾਬਰ ਵੰਡੀ ਹੈ। ਉਹ ਦੋਵੇਂ ਜੁੜਦੇ ਹੀ ਤਾਂ ਮਨੁੱਖ ਬਣਦਾ ਨਾ ! ਇਸ ਲਈ ਸਾਹਿਬਾਂ ਨੇ ਆਤਮਾ ਤੋਂ ਨਾਦੀ ਪੁੱਤਰ ਖ਼ਾਲਸਾ ਪੈਦਾ ਕਰਨ ਹਿਤ ਸਾਹਿਬ ਦੇਵਾਂ ਜੀ ਨੂੰ ਨਾਲ ਲਿਆ। ਜਗਤ-ਮਰਿਆਦਾ ਕਾਇਮ ਕਰਨ ਹਿਤ, ਆਪਣਾ ਹਿੱਸਾ ਪਿਤਾ ਦਾ ਤੇ

ਉਨ੍ਹਾਂ ਦਾ ਹਿੱਸਾ ਮਾਤਾ ਦਾ ਇਕੱਠਾ ਕੀਤਾ। ਜਿਸਦੇ ਨਿਸ਼ਾਨ ਵਾਸਤੇ ਆਪ ਗੁੜ੍ਹਤੀ ਵਿਚ ਖੰਡਾ ਫੇਰਿਆ ਤੇ ਉਨ੍ਹਾਂ ਕੋਲੋਂ ਪਤਾਸੇ ਪੁਆਏ। ਖ਼ਾਲਸੇ ਨੇ ਪਿਤਾ ਕੋਲੋਂ ਸ਼ਕਤੀ ਤੇ ਮਾਤਾ ਕੋਲੋਂ ਮਿਠਾਸ ਪ੍ਰਾਪਤ ਕੀਤੀ। ਪਿਤਾ ਦੇ ਅੰਗ ਤੋਂ ਬੀਰਤਾ ਤੇ ਮਾਂ ਦੇ ਹਿੱਸਿਓਂ ਉਸ ਨੇ ਸੇਵਾ ਸਿਖੀ। ਗੁਰਮਤਿ ਦੀ ਇਸ ਪਾਵਨ ਮਰਿਆਦਾ ਦਾ ਹੀ ਫਲ ਹੈ ਕਿ ਸਿਖ ਇਤਿਹਾਸ ਸਿਰਫ਼ ਮਰਦਾਂ ਦੇ ਕਾਰਨਾਮਿਆਂ ਨਾਲ ਹੀ ਨਹੀਂ ਸੋਭ ਰਿਹਾ, ਸਗੋਂ ਇਸਤ੍ਰੀਆਂ ਦਾ ਉਸਦੇ ਸਜਾਉਣ ਵਿਚ ਭਾਰਾ ਹਿੱਸਾ ਹੈ। ਬੇਬੇ ਨਾਨਕੀ ਜੀ ਨੇ ਬਾਬਾ ਜੀ ਦੇ ਪ੍ਰਚਾਰ ਵਿਚ ਭਾਰੀ ਮਦਦ ਕੀਤੀ, ਬੀਬੀ ਭਾਨੀ ਜੀ ਨੇ ਆਪਣੀ ਬੇਮਿਸਾਲ ਸੇਵਾ ਨਾਲ ਗੱਦੀ ਦਾ ਹੱਕ ਆਪਣੇ ਪਿਤਾ ਕੋਲੋਂ ਆਪਣੀ ਸੰਤਾਨ ਲਈ ਮੰਨਵਾਇਆ। ਉਹ ਭੀ ਕਿਸੇ ਲੋਭ ਦੇ ਜਜ਼ਬੇ ਦੇ ਅਧੀਨ ਨਹੀਂ ਸਗੋਂ ਇਹ ਜਾਣ ਕੇ ਕਿ ਕੌਮ ਦੇ ਭਵਿਸ਼ ਵਿਚ ਇਹ ਮੁਸ਼ਕਲਾਂ ਆ ਰਹੀਆਂ ਹਨ, ਭਾਰੀ ਕੁਰਬਾਨੀਆਂ ਦੇਣੀਆਂ ਪੈਣਗੀਆਂ, ਤੇ ਉਹ ਕੁਰਬਾਨੀਆਂ ਦੇਣ ਦਾ ਸੁਭਾਗ ਮੇਰੀ ਹੀ ਸੰਤਾਨ ਨੂੰ ਪ੍ਰਾਪਤ ਹੋਵੇ। ਚੁਨਾਂਚਿ ਹੋਇਆ ਭੀ ਅਜਿਹਾ, ਆਪਦੇ ਪਿਆਰੇ ਪੁੱਤਰ ਨੂੰ ਤੱਤੀ ਤਵੀ 'ਤੇ ਬੈਠਣਾ ਪਿਆ, ਪੋਤਰੇ ਨੂੰ ਉਮਰ ਭਰ ਯੁੱਧ ਲੜਨੇ ਪਏ, ਪੜਪੋਤੇ ਨੂੰ ਦਿੱਲੀ ਸ਼ਹਾਦਤ ਪਾਣੀ ਪਈ ਅਤੇ ਉਸ ਦੇ ਪੁੱਤਰ ਨੂੰ ਆਪ ਸ਼ਹੀਦ ਹੋਣਾ ਤੇ ਬੱਚਿਆਂ ਨੂੰ ਅੱਖੀਆਂ ਸਾਹਮਣੇ ਸ਼ਹੀਦ ਕਰਵਾਉਣਾ ਪਿਆ। ਮਾਤਾ ਗੁਜਰੀ ਜੀ ਨੇ ਪੰਥ ਵਿਚ ਇਸਤ੍ਰੀਆਂ ਦੀ ਸ਼ਹਾਦਤ ਦੀ ਬੁਨਿਆਦ ਰੱਖੀ, ਜਿਸ ਦੀ ਪੈਰਵੀ ਕਰਦੀਆਂ ਹੋਈਆਂ ਬੇਅੰਤ ਬੀਬੀਆਂ ਕੇਸਾਂ ਸਵਾਸਾਂ ਨਾਲ ਆਖ਼ਰੀ ਦਮ ਤਕ ਸਿੱਖੀ ਨਿਭਾ ਕੇ ਸ਼ਹਾਦਤ ਪ੍ਰਾਪਤ ਕਰ ਗਈਆਂ। ਲਾਹੌਰ ਵਿਚ ਕਾਇਮ 'ਸ਼ਹੀਦ ਗੰਜ ਸਿੰਘਣੀਆਂ' ਗੁਰਮਤਿ ਦੁਆਰਾ ਨਵਾਜ਼ੀ ਹੋਈ ਇਸਤ੍ਰੀ ਜਾਤੀ ਦੇ ਅਦੁੱਤੀ ਬੀਰਤਾ-ਭਰੇ ਕਾਰਨਾਮਿਆਂ ਦੀ ਯਾਦਗਾਰ ਹੈ। ਰਣਭੂਮੀ ਵਿਚ ਮਾਤਾ ਭਾਗੋ ਜੀ ਦੀ ਵੀਰਤਾ ਅਤੇ ਪਟਿਆਲੇ ਵਾਲੀ ਬੀਬੀ ਸਾਹਿਬ ਕੌਰ ਜੀ ਦੇ ਕਾਰਨਾਮੇ ਅੱਜ ਤਕ ਜੀਊਂਦੇ ਹਨ।

# ਆਨੰਦ ਵਿਆਹ

ਵਿਆਹ, ਮਨੁੱਖੀ ਸਭਿਅਤਾ ਦੇ ਇਤਿਹਾਸ ਵਿਚ ਮੁੱਢਲੀਆਂ ਰਸਮਾਂ ਵਿਚੋਂ ਇਕ ਹੈ। ਇਤਿਹਾਸ ਦੀ ਤਾਂ ਗੱਲ ਹੀ ਕੀ ਹੈ, ਪੁਰਾਣੀਆਂ ਮਜ਼੍ਹਬੀ ਪੁਰਾਣਿਕ ਕਿਤਾਬਾਂ ਵਿਚ ਭੀ ਇਸਦਾ ਜ਼ਿਕਰ ਆਉਂਦਾ ਹੈ। ਇਥੋਂ ਤਕ ਕਿ ਸਾਡੇ ਦੇਸ਼ ਵਿਚ ਪਹਿਲੇ ਕਲਪਿਤ ਮਨੁੱਖ, ਸ਼ਿਵ ਜੀ ਤੇ ਪਾਰਬਤੀ ਦੇ ਵਿਆਹ ਦੀਆਂ ਕਵਿਤਾਵਾਂ ਭੀ ਗਾਈਆਂ ਜਾਂਦੀਆਂ ਹਨ। ਵਿਆਹ ਸਮਾਜਿਕ ਬਣਤਰ ਲਈ ਇਕ ਬੁਨਿਆਦੀ ਗੱਲ ਹੈ। ਮਨੁੱਖ ਸਮਾਜ ਦਾ ਰਿਣੀ ਹੈ ਤੇ ਉਹ ਰਿਣ ਸਮਾਜ ਨੂੰ ਆਇੰਦਾ ਨਸਲ ਲਈ ਸੰਤਾਨ ਹੋਣ ਕਰਕੇ ਹੀ ਉਤਰਦਾ ਖ਼ਿਆਲ ਕੀਤਾ ਗਿਆ ਹੈ। ਇਹੀ ਕਾਰਨ ਹੈ ਕਿ ਵਿਆਹ ਭਾਵੇਂ ਕਿਸੇ ਰੂਪ ਵਿਚ ਹੋਵੇ, ਪ੍ਰਚਲਿਤ ਮਨੁੱਖ ਜਾਤੀ ਦੇ ਹਰ ਤਬਕੇ ਵਿਚ ਰਿਹਾ ਹੈ। ਇਸ ਰਸਮ ਅਨੁਸਾਰ ਆਪਣੀ ਨਵੀਂ ਦੁਨੀਆ ਬਣਾਉਣ ਲਈ ਮੁੰਡੇ ਅਤੇ ਕੁੜੀ ਨੂੰ ਜੋੜਿਆ ਜਾਂਦਾ ਹੈ। ਭਾਵੇਂ ਕਈ ਵੇਰ ਇਕ ਮੁੰਡੇ ਨਾਲ ਦੋ ਇਸਤ੍ਰੀਆਂ ਭੀ ਵਿਆਹੀਆਂ ਜਾਂਦੀਆਂ ਹਨ ਪਰ ਰਸਮ ਦੀ ਆਮ ਸੂਰਤ ਵਿਚ ਇਕ ਕੁੜੀ ਹੀ ਜੋੜਨ ਦਾ ਰਿਵਾਜ ਹੈ। ਵਿਆਹ ਅਨੁਸਾਰ ਕੀਤੇ ਗਏ ਇਸ ਜੋੜ ਦਾ ਮਤਲਬ ਅੱਡੋ ਅੱਡ ਜਾਤੀਆਂ ਨੇ ਆਪਣੀ ਆਪਣੀ ਸਮਝ ਅਨੁਸਾਰ ਲਿਆ ਹੈ। ਕਈਆਂ ਦਾ ਖ਼ਿਆਲ ਤਾਂ ਇਹ ਹੈ ਕਿ ਇਹ ਜੋੜ ਕੇਵਲ ਮਰਦ-ਤੀਵੀਂ ਬਣਨ ਵਾਲੇ ਮੁੰਡੇ ਕੁੜੀ ਦੇ ਜਿਨਸੀ-ਜੋਸ਼ (Sexual Passion) ਨੂੰ ਮਿਲ ਕੇ ਪਰਸਪਰ ਰਫ਼ਾ ਕਰ ਲੈਣ ਲਈ ਹੈ ਤੇ ਕਈਆਂ ਦਾ ਖ਼ਿਆਲ ਸੀ ਕਿ ਇਹ ਸਭ ਕੁਝ ਸੰਤਾਨ ਦੀ ਖ਼ਾਤਰ ਕੀਤਾ ਜਾਂਦਾ ਹੈ। ਪਰ ਗੁਰਮਤਿ ਨੇ ਇਹ ਦੱਸਿਆ ਕਿ ਇਹ ਜੋੜ ਅਸਲ ਵਿਚ ਵਿਛੜੀਆਂ ਦੋ ਰੂਹਾਂ ਨੂੰ ਇਕੱਠਿਆਂ ਕਰਨ ਦਾ ਇਕ ਰੂਹਾਨੀ ਤਜਰਬਾ ਹੈ। ਗੁਰਮਤਿ ਪਿਛਲਿਆਂ ਦੋਹਾਂ ਖ਼ਿਆਲਾਂ ਤੋਂ ਇਨਕਾਰ ਨਹੀਂ ਕਰਦੀ, ਮਗਰ ਉਨ੍ਹਾਂ ਨੂੰ ਵਿਆਹ ਰਾਹੀਂ ਚਲਾਏ ਗਏ ਗ੍ਰਿਹਸਤ ਧਰਮ ਵਿਚ ਗੌਣ ਗੱਲਾਂ ਸਮਝਦੀ ਹੈ ਤੇ ਰੂਹਾਨੀ ਇਕੱਠ ਨੂੰ ਮੁੱਖ। ਆਪਣੀ ਯੋਗ ਸਮੇਂ ਸਿਰ ਆਈ ਵਿਕਾਰ ਇੱਛਾ ਨੂੰ ਪਸ਼ੂ ਭੀ ਪੂਰੀ ਕਰ ਲੈਂਦੇ ਹਨ ਤੇ ਸੰਤਾਨ ਮਨੁੱਖ ਨਾਲੋਂ ਪਸ਼ੂ ਪੰਛੀਆਂ ਦੇ ਜ਼ਿਆਦਾ ਹੁੰਦੀ ਹੈ। ਇਸ ਲਈ ਮਨੁੱਖੀ ਜੀਵਨ ਵਿਚ ਦੰਪਤੀ ਦੇ ਜੋੜ ਦਾ ਪ੍ਰਯੋਜਨ ਜ਼ਰੂਰ ਕੁਝ ਉਚੇਰਾ ਹੋਣਾ ਚਾਹੀਦਾ ਸੀ। ਸੋ ਗੁਰਮਤਿ ਨੇ ਉਸੇ ਨੂੰ ਰੂਹਾਨੀ ਮਿਲਾਪ ਦੇ ਰੂਪ ਵਿਚ ਕਾਇਮ ਕੀਤਾ ਹੈ। ਜੇ ਦੂਜੇ ਦੋਵੇਂ ਮਕਸਦ ਹੱਲ ਹੋ ਜਾਣ ਤਾਂ ਵਾਹ ਭਲਾ, ਪਰ ਜੇ ਕਿਸੇ ਦੇਵਨੇਤ ਨਾਲ ਉਨ੍ਹਾਂ ਵਿਚ ਕੁਝ ਕਮੀ ਰਹੇ ਤਾਂ ਵੀ ਜੇ ਆਤਮਕ ਇਕਾਗਰਤਾ ਪ੍ਰਾਪਤ ਹੋ ਜਾਏ ਤਾਂ ਗੁਰਮਤਿ ਦੀ ਰੂ ਨਾਲ ਵਿਆਹ ਸਫਲ ਹੈ। ਇਉਂ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਤਰ੍ਹਾਂ ਕੋਈ ਵਿਦਿਆਰਥੀ ਕਾਲਜ ਵਿਚ ਪੜ੍ਹਨ ਲਈ ਦਾਖ਼ਲ ਹੁੰਦਾ ਹੈ, ਉਸ ਦਾ ਅਸਲ ਨਿਸ਼ਾਨਾ ਤਾਲੀਮ ਦੀ ਡਿਗਰੀ ਹਾਸਲ ਕਰਨਾ ਹੁੰਦਾ ਹੈ, ਪਰ ਇਹ ਡਿਗਰੀ ਹਾਸਲ ਕਰਨ ਲਈ ਕਾਲਜ ਵਿਚ ਬਿਤਾਉਣ ਵਾਲੇ

ਸਮੇਂ ਦੇ ਅੰਦਰ ਉਹ ਕਿਤਾਬਾਂ, ਕਾਪੀਆਂ, ਕਲਮਾਂ, ਦਵਾਤਾਂ ਭੀ ਖ਼ਰੀਦਦਾ ਹੈ; ਮੁੰਡਿਆਂ ਨਾਲ ਵਾਕਫ਼ੀਅਤਾਂ ਭੀ ਪਾਉਂਦਾ ਹੈ, ਪਰ ਇਹ ਸਾਰੀਆਂ ਗੱਲਾਂ ਡਿਗਰੀ ਹਾਸਲ ਕਰਨ ਦੇ ਹੀ ਸਾਧਨ ਹਨ; ਜੇ ਉਹ ਹਾਸਲ ਹੋ ਜਾਏ ਤਾਂ ਸਾਰੇ ਸਫਲ, ਜੇ ਉਸਦੀ ਪ੍ਰਾਪਤੀ ਦਾ ਮੌਕਾ ਨਾ ਮਿਲੇ ਤਾਂ ਸਾਰੇ ਨਿਰਾਰਥ। ਗੁਰਮਤਿ ਨੇ ਵਿਆਹ ਨੂੰ ਧਰਮ ਬਿਆਨ ਕੀਤਾ ਹੈ ਤੇ ਧਰਮ ਵੀ ਸਾਰਿਆਂ ਧਰਮਾਂ 'ਚੋਂ ਸ੍ਰੇਸ਼ਟ, ਸੋ ਧਰਮ ਦੀ ਬੁਨਿਆਦ ਪਸ਼ੂ-ਜਜ਼ਬਿਆਂ ਤੇ ਪ੍ਰਾਪਤੀਆਂ ਉੱਤੇ ਕਿਸ ਤਰ੍ਹਾਂ ਰਖੀ ਜਾ ਸਕਦੀ ਹੈ, ਸੋ ਗੁਰਮਤਿ ਵਿਚ ਵਿਆਹ ਦੀ ਬੁਨਿਆਦ ਉਚੇਰੇ ਰੂਹਾਨੀ ਆਦਰਸ਼ 'ਤੇ ਰਖ, ਸਰੀਰਕ ਪ੍ਰਵਿਰਤੀਆਂ ਤੇ ਸੰਤਾਨ ਦੇ ਸਵਾਲ ਨੂੰ ਉਸਦੇ ਨਾਲ ਗੌਣ ਰੂਪ ਵਿਚ ਦਰਸਾਇਆ ਗਿਆ ਹੈ। ਵਿਆਹ ਨੂੰ ਉਚੇਰਾ ਕਰਦਿਆਂ ਹੋਇਆਂ ਇਸ ਰਸਮ ਦਾ ਨਾਮ ਭੀ ਉੱਚਾ ਕੀਤਾ ਤੇ ਵਿਆਹ ਦੀ ਥਾਂ ਆਨੰਦ ਵਿਆਹ ਕਰ ਆਖਿਆ।

ਜਿਸ ਤਰ੍ਹਾਂ ਕੋਈ ਸੁਜਾਨ ਜੌਹਰੀ ਵਡਮੁੱਲੀ ਮਾਲਾ ਪਰੋਣ ਸਮੇਂ ਭਾਵੇਂ ਇਕ ਇਕ ਮੋਤੀ ਨੂੰ ਬੀਨ ਬੀਨ ਕੇ ਪਰੋਂਦਾ ਹੈ, ਪਰ ਮੇਰ ਦੀ ਸੁੰਦਰਤਾ ਦਾ ਖ਼ਿਆਲ ਖ਼ਾਸ ਤੌਰ 'ਤੇ ਰਖਦਾ ਹੈ, ਉਸੇ ਤਰ੍ਹਾਂ ਸਤਿਗੁਰਾਂ ਨੇ ਕੀਤਾ ਏ। ਮਨੁੱਖੀ ਜੀਵਨ ਸਹੀ ਅਰਥਾਂ ਵਿਚ ਰਸਮਾਂ ਦਿਆਂ ਮਣਕਿਆਂ ਦੀ ਇਕ ਮਾਲਾ ਹੈ, ਜਿਸ ਵਿਚ ਵਿਆਹ ਮੇਰ ਸਮਾਨ ਹੈ। ਇਸ ਲਈ ਸਤਿਗੁਰਾਂ ਨੇ ਜੀਵਨ-ਮਾਲਾ ਵਿਚ ਇਸ ਮੇਰ ਨੂੰ ਪਰੋਂਦਿਆਂ ਹੋਇਆਂ ਸੁਜਾਨ ਜੌਹਰੀ ਵਾਂਗ ਇਸਦਾ ਖ਼ਾਸ ਖ਼ਿਆਲ ਰਖਿਆ ਹੈ। ਰਖਿਆ ਭੀ ਕਿਉਂ ਨਾ ਜਾਂਦਾ, ਵਿਆਹ ਫ਼ਰਜ਼ਾਂ-ਭਰੇ ਮਨੁੱਖੀ ਜੀਵਨ ਦਾ ਦਰਵਾਜ਼ਾ ਹੈ, ਜਿਸ ਰਾਹੀਂ ਦਾਖ਼ਲ ਹੋ, ਜਵਾਨ ਮੁੰਡੇ ਕੁੜੀਆਂ ਸਮਾਜ ਵਿਚ ਆਪਣੀ ਨਵੀਂ ਦੁਨੀਆ ਆਬਾਦ ਕਰਦੇ ਹਨ। ਜੀਵਨ ਸੰਗ੍ਰਾਮ ਦੀਆਂ ਭਾਰੀਆਂ ਜ਼ਿੰਮੇਵਾਰੀਆਂ ਨੂੰ ਭੁਲਾ ਕੇ ਉਹ ਨੱਢਾ ਬਾਲਕ ਕੀ ਜਾਣ ਸਕਦਾ ਹੈ, ਜਿਸ ਦੀ ਅਲਬੇਲੀ ਜ਼ਿੰਦਗੀ ਦਾ ਸਾਰਾ ਭਾਰ ਮਾਪਿਆਂ ਦੇ ਕੰਧੇ 'ਤੇ ਹੈ, ਤੇ ਜਿਸ ਨੂੰ ਨੱਚਣ, ਟੱਪਣ, ਹੱਸਣ, ਖੇਡਣ ਤੇ ਖਾਣ ਪੀਣ ਤੋਂ ਬਿਨਾ ਕਿਸੇ ਚੀਜ਼ ਦਾ ਫ਼ਿਕਰ ਹੀ ਨਹੀਂ। ਏਦਾਂ ਹੀ ਗੁੱਡੀਆਂ ਤੇ ਖੇਨੂੰਆਂ ਵਿਚ ਮਸਤ ਖੇਡ ਕੇ ਘਰ ਪਲ ਰਹੀ ਇੰਞਾਣੀ ਬਾਲੀ ਜੀਵਨ ਦੇ ਫ਼ਿਕਰਾਂ ਨੂੰ ਕੀ ਜਾਣ ਸਕਦੀ ਹੈ, ਪਰ ਜਦੋਂ ਯੋਗ ਸਮਾਂ ਆਉਂਦਾ ਹੈ ਤਾਂ ਪੱਕੇ ਹੋਏ ਫਲ ਨੂੰ ਦਰਖ਼ਤ ਦੇ ਆਪਣੇ ਆਪ ਛੱਡ ਦੇਣ ਵਾਂਗ, ਜੀਵਨ ਦੇ ਪੱਕੇ ਹੋਏ ਫਲ ਮੁੰਡੇ ਕੁੜੀ ਨੂੰ ਮਾਪੇ ਆਪਣੀ ਮੋਹਣੀ ਪਕੜ ਤੋਂ ਛੱਡਣ ਤੇ ਮਜਬੂਰ ਹੁੰਦੇ ਹਨ। ਉਨ੍ਹਾਂ ਨੂੰ ਸਮਝਾ ਦਿੱਤਾ ਜਾਂਦਾ ਹੈ ਕਿ ਉਹ ਹੁਣ ਕੁੜੀ ਮੁੰਡਾ ਨਹੀਂ, ਸਗੋਂ ਇਸਤ੍ਰੀ ਤੇ ਮਰਦ ਹਨ, ਜਿਨ੍ਹਾਂ ਨੂੰ ਆਪਣੀ ਦੁਨੀਆ ਨਵੀਂ ਬਣਾਉਣੀ ਤੇ ਨਿਭਾਉਣੀ ਪਏਗੀ। ਸੋ ਵਿਆਹ ਉਸ ਮਾਰਗ ਦਾ ਦਰਵਾਜ਼ਾ ਹੈ, ਜਿਸ ਵਿਚ ਦੀ ਲੰਘ ਕੇ ਅੱਲ੍ਹੜ ਅਲਬੇਲੇ ਤੇ ਗ਼ੈਰ-ਜ਼ਿੰਮੇਵਾਰ ਮੁੰਡੇ ਨੇ ਫ਼ਰਜ਼ਮੰਦ ਮਰਦ ਅਤੇ ਲਾਡਲੀ ਤੇ ਭੋਲੀ ਕੁੜੀ ਨੇ ਚਤੁਰ ਤੇ ਸੁਜਾਨ ਇਸਤ੍ਰੀ ਬਣਨਾ ਹੈ। ਸੋ ਇਸ ਜੀਵਨ ਪਲਟੇ ਦੇ ਦਰਵਾਜ਼ੇ ਵਿਆਹ ਦੇ ਮੁਤੱਲਕ ਖ਼ਾਸ ਖ਼ਿਆਲ ਕਰਨਾ ਜ਼ਰੂਰੀ ਸੀ।

ਵਿਆਹ ਦੀ ਰਸਮ ਆਮ ਤੌਰ 'ਤੇ ਦੋ ਹਿੱਸਿਆਂ ਵਿਚ ਵੰਡੀ ਹੈ, ਇਕ ਯੋਗ ਮੁੰਡੇ ਕੁੜੀ ਦੇ ਜੋੜ ਲਈ ਪਰਸਪਰ ਚੁਣਾਓ ਤੇ ਦੂਜਾ ਦੋਹਾਂ ਨੂੰ ਜੋੜ ਦੇਣਾ। ਪਹਿਲੀ ਨੂੰ ਮੰਗਣੀ ਤੇ ਦੂਜੀ ਨੂੰ ਵਿਆਹ ਕਹਿੰਦੇ ਹਨ। ਭਾਵੇਂ ਇਹ ਨਾਮ ਤੇ ਬਣਾਵਟ ਦੇ ਖ਼ਿਆਲ ਨਾਲ ਦੋ ਰਸਮਾਂ ਸਮਝੀਆਂ ਜਾਂਦੀਆਂ ਹਨ ਪਰ ਹੈਨ ਅਸਲ ਵਿਚ ਇਕੋ

ਹੀ ਰਸਮ ਦੇ ਦੋ ਸਿਰੇ, ਮੰਗਣੀ ਮੁੱਢਲਾ ਤੇ ਵਿਆਹ ਪੂਰਨਤਾ ਦਾ। ਇਨ੍ਹਾਂ ਦੋਹਾਂ ਹੀ ਸਿਰਿਆਂ ਨੂੰ ਗੁਰਮਤਿ ਨੇ ਸਵਾਰਨ ਦੀ ਕੋਸ਼ਿਸ਼ ਕੀਤੀ ਹੈ, ਉਸਦੇ ਸਾਹਮਣੇ ਵਿਆਹ ਦਾ ਮਤਲਬ ਪੂਰਨ ਨਿਬਾਹ ਹੈ, ਕੁਝ ਸਮੇਂ ਲਈ ਪੈਣ ਵਾਲਾ ਜੋੜ ਨਹੀਂ। ਇਸ ਲਈ ਉਹ ਖ਼ਿਆਲ ਰਖਦੀ ਹੈ ਕਿ ਇਹ ਜੋੜ ਜੁੜਨ ਹੀ ਇਸ ਤਰ੍ਹਾਂ ਕਿ ਜੋੜ ਨਿਭ ਸਕਣ। ਇਸ ਨਿਬਾਹ ਦੇ ਖ਼ਿਆਲ ਮਗਰ ਹੀ ਉਹ ਸਾਰੀ ਰਸਮ ਨੂੰ ਚਲਾਉਂਦੀ ਹੈ।

ਪਹਿਲਾਂ ਮੰਗਣੀ ਨੂੰ ਲੈ ਲਈਏ। ਗੁਰਮਤਿ ਤੋਂ ਬਿਨਾ ਜਗਤ ਵਿਚ ਇਸ ਦੇ ਦੋ ਰੂਪ ਹਨ। ਇਕ ਪੱਛਮ ਦਾ ਨਵਾਂ ਜਿਸ ਨੂੰ ਕੋਰਟਸ਼ਿਪ ਕਹਿੰਦੇ ਹਨ ਤੇ ਇਕ ਪੂਰਬ ਦਾ ਪੁਰਾਣਾ। ਪੱਛਮ ਇਸ ਚੁਣਾਓ ਦਾ ਅਧਿਕਾਰ ਮੁੰਡੇ ਕੁੜੀਆਂ ਦੇ ਹੱਥ ਵਿਚ ਦੇਂਦਾ ਹੈ ਤੇ ਪੂਰਬ ਜਿਸ ਵਿਚ ਹਿੰਦੂ ਸਮਾਜ ਖ਼ਾਸ ਤੌਰ 'ਤੇ ਇਸ ਚੁਣਾਓ ਦਾ ਅਖ਼ਤਿਆਰ ਪ੍ਰੋਹਤ ਜਮਾਤ ਦੇ ਹਵਾਲੇ ਕਰਦਾ ਹੈ। ਗੁਰਮਤਿ ਨੇ ਇਨ੍ਹਾਂ ਦੋਹਾਂ ਢੰਗਾਂ ਵਿਚ ਕਮੀ ਦੇਖੀ ਹੈ, ਪੱਛਮ ਦੇ ਰਿਵਾਜ ਅਨੁਸਾਰ ਇਹ ਚੁਣਾਓ ਜਵਾਨ ਮੁੰਡੇ ਕੁੜੀਆਂ ਦੇ ਹੱਥ ਵਿਚ ਦਿੱਤਾ ਜਾਂਦਾ ਹੈ। ਬੁਨਿਆਦੀ ਖ਼ਿਆਲ ਇਹ ਹੈ ਕਿ ਵਿਆਹ ਪਰਸਪਰ ਪਿਆਰ ਦੇ ਆਧਾਰ 'ਤੇ ਹੋਣਾ ਚਾਹੀਦਾ ਹੈ। ਜਿਸ ਕਰਕੇ ਵਿਆਹ ਤੋਂ ਪਹਿਲੇ ਮੁੰਡੇ ਕੁੜੀ ਨੂੰ ਇਕ ਦੂਜੇ ਨਾਲ ਮਿਲ ਜੁਲ ਕੇ ਪਿਆਰ ਕਰਨਾ ਚਾਹੀਦਾ ਹੈ। ਪੱਛਮ ਦਾ ਇਹ ਪਿਆਰ ਦੇ ਆਧਾਰ 'ਤੇ ਵਿਆਹ ਕਾਇਮ ਕਰਨ ਦਾ ਖ਼ਿਆਲ ਤਾਂ ਠੀਕ ਸੀ, ਪਰ ਦੇਖਣਾ ਇਹ ਸੀ ਕਿ ਪਿਆਰ ਹੈ ਕੀ ਸ਼ੈ, ਤੇ ਉਹ ਪੈਦਾ ਕਿਸ ਤਰ੍ਹਾਂ ਹੋ ਸਕਦਾ ਹੈ। ਪੱਛਮ ਵਿਚ ਬਦ-ਕਿਸਮਤੀ ਨਾਲ ਪਿਆਰ ਕੇਵਲ ਉਸ ਲਗਾਓ ਨੂੰ ਸਮਝਿਆ ਗਿਆ ਹੈ, ਜਿਹੜਾ ਕਿ ਜੁਆਨ ਮੁੰਡੇ ਕੁੜੀਆਂ ਵਿਚ ਕੇਵਲ ਰੂਪ ਤੱਕਣ ਕਰਕੇ ਹੀ ਜਵਾਨੀ ਦੇ ਜੋਸ਼ ਕਾਰਨ ਪੈਦਾ ਹੋ ਜਾਂਦਾ ਹੈ। ਅਜਿਹੇ ਪਿਆਰ ਦਾ ਨਿਵਾਸ ਰੂਪ ਵਿਚ ਹੁੰਦਾ ਹੈ, ਰੂਪ ਦਾ ਕਾਮ ਨਾਲ ਜੋੜ ਹੈ, ਜਿਸ ਤੋਂ ਵਿਕਾਰ ਵੱਸ ਪੈਦਾ ਹੋਇਆ ਹੋਇਆ ਆਰਜ਼ੀ ਲਗਾਓ ਤਾਂ ਬਣ ਸਕਦਾ ਹੈ ਪਰ ਪਿਆਰ ਨਹੀਂ ਪੈ ਸਕਦਾ। ਪਿਆਰ ਤਾਂ ਵਾਸਤਵ ਵਿਚ ਕਿਸੇ ਇਕ ਸ਼ੈ ਦੇ ਅੱਡੋ ਅੱਡ ਹੋ ਚੁੱਕੇ ਅੰਗਾਂ ਦੇ ਮੁੜ ਕੇ ਮਿਲ ਇਕ ਹੋ ਜਾਣ ਦਾ ਨਾਮ ਹੈ। ਮਨੁੱਖਤਾ, ਮੁੰਡੇ ਕੁੜੀ ਦੇ ਦੋ ਰੂਪ ਲੈ ਅੱਡੋ ਅੱਡ ਪੈਦਾ ਹੋਈ ਹੈ। ਹੁਣ ਲੋੜ ਹੈ ਉਨ੍ਹਾਂ ਨੂੰ ਇਕੱਠਿਆਂ ਕਰਨ ਦੀ ਤੇ ਉਹ ਇਕੱਠ ਤਨ ਮਨ ਤੇ ਆਤਮਾ ਦੁਆਰਾ ਇਕਮਿਕ ਹੋ ਜਾਣ ਨਾਲ ਹੀ ਪ੍ਰਾਪਤ ਹੋ ਸਕਦਾ ਹੈ, ਪਰ ਪੱਛਮ ਵਿਚ ਤਨਾਂ ਦੇ ਮਿਲਾਪ ਨਾਲ ਹੀ ਪਿਆਰ ਪੈਦਾ ਹੋਇਆ ਲਿਆ ਜਾਂਦਾ ਹੈ। ਉਥੇ ਪਿਆਰ ਸੁੰਦਰੀ ਦੇ ਨੈਣਾਂ, ਜ਼ੁਲਫ਼ਾਂ ਤੇ ਮਿੱਠੀਆਂ ਗੱਲਾਂ ਅਤੇ ਗਭਰੂ ਦੀ ਚੌੜੀ ਛਾਤੀ, ਸੋਹਣੀ ਨੁਹਾਰ ਅਤੇ ਖ਼ੁਸ਼ਾਮਦ-ਭਰੀਆਂ ਗੱਲਾਂ ਵਿਚ ਵੱਸਦਾ ਹੈ। ਇਥੋਂ ਹੀ ਟਪਲੇ ਦਾ ਮੁੱਢ ਬੱਝਦਾ ਹੈ। ਰੂਪ ਦੀ ਰੇਤਲੀ ਧਰਤੀ 'ਤੇ ਜੀਵਨ ਨਿਬਾਹ ਦੀ ਨੀਂਹ ਰਖਣ ਦਾ ਫਲ ਇਹ ਹੁੰਦਾ ਹੈ ਕਿ ਨੀਂਹ ਖੁਰ ਜਾਂਦੀ ਹੈ ਤੇ ਮਹਿਲ ਡਿੱਗ ਪੈਂਦਾ ਹੈ। ਜੋਬਨ ਹੈ ਕੀ ? ਢਲ ਜਾਣ ਵਾਲਾ ਪਰਛਾਵਾਂ, ਤੇਜ਼ੀ ਨਾਲ ਜਾਣ ਵਾਲੇ ਹੜ੍ਹ ਦਾ ਪਾਣੀ ਅਤੇ ਚਮਕ ਤੇ ਤੜੱਕ ਬੁੱਝ ਜਾਣ ਵਾਲੀ ਤੀਲੀਆਂ ਦੀ ਅੱਗ। ਕੇਵਲ ਇਸ ਦੇ ਆਧਾਰ 'ਤੇ ਜੀਵਨ ਦਾ ਵਣਜ ਕਰਨਾ ਕਦੀ ਭੀ ਸਿਆਣਪ ਨਹੀਂ ਕਹੀ ਜਾ ਸਕਦੀ। ਇਕ ਹੋਰ ਭੀ ਗੱਲ ਹੈ ਕਿ ਜੇ ਜੋਬਨ ਢਲੇ ਨਾ ਭੀ, ਤਾਂ ਭੀ ਰੋਜ਼ ਦੇ ਸਾਥ ਵਿਚ ਵੱਸਣ ਤੇ ਹਰ ਵੇਲੇ ਅੱਖਾਂ ਸਾਹਮਣੇ ਰਹਿਣ ਕਰਕੇ ਥੋੜ੍ਹੇ ਸਮੇਂ ਬਾਅਦ ਖਿੱਚ ਪਾਉਣ

ਜੋਗਾ ਨਹੀਂ ਰਹਿੰਦਾ, ਕਿਉਂ ਜੁ ਰੂਪ ਦੀ ਖਿੱਚ ਦ੍ਰਿਸ਼ ਦੀ ਵਿਲੱਖਣਤਾ ਵਿਚ ਵੱਸਦੀ ਹੈ। ਸੋਹਣੇ ਤੋਂ ਸੋਹਣਾ ਰੂਪ ਭੀ ਇਕ-ਰਸ ਅੱਖਾਂ ਅੱਗੇ ਆਉਣ ਨਾਲ ਫਿੱਕਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਕਈ ਵੇਰ ਮਨੁੱਖ ਨੇ ਗੋਰੇ ਚਿੱਟੇ ਰੰਗ ਨੂੰ ਸੁੰਦਰਤਾ ਦਾ ਨਿਸ਼ਾਨ ਕਾਇਮ ਕੀਤਾ, ਪਰ ਸਿਰ ਤੋਂ ਪੈਰਾਂ ਤਕ ਗੋਰੇ ਬਦਨ 'ਤੇ ਜੇ ਕਿਤੇ ਇਕ ਕਾਲਾ ਤਿਲ ਦਿਸ ਪਿਆ ਤਾਂ ਸੁੰਦਰਤਾ ਉਸ ਤੋਂ ਘੋਲ ਘੁਮਾ ਦਿੱਤੀ ਗਈ। ਗੋਰਿਆਂ ਮੂੰਹਾਂ 'ਤੇ ਕਾਲੀਆਂ ਲਿਟਾਂ ਕਵੀਆਂ ਦਾ ਦਿਲਚਸਪ ਮਜ਼ਮੂਨ ਰਿਹਾ ਹੈ। ਅਸਲ ਗੱਲ ਤਾਂ ਇਹ ਹੈ ਕਿ ਰੂਪ ਦਾ ਅੱਖਾਂ ਅੱਗੇ ਬਦਲਦਾ ਰਹਿਣਾ ਹੀ ਨੈਣਾਂ ਨੂੰ ਆਪਣੇ ਵੱਲ ਖਿੱਚਦਾ ਹੈ, ਤੇ ਇਕ ਰੂਪ ਦਾ ਸਦਾ ਅੱਖਾਂ ਅੱਗੇ ਰਹਿਣਾ ਸਾਧਾਰਨ ਗੱਲ ਹੋ ਜਾਂਦੀ ਹੈ। ਫਿਰ ਇਸ ਰੂਪ ਦੇ ਆਸਰੇ ਟਿਕੇ ਪਿਆਰ ਦੀ ਭਲਾ ਮਿਆਦ ਕੀ? ਇਕ ਗੱਲ ਹੋਰ ਭੀ ਸਮਝਣ ਵਾਲੀ ਹੈ ਕਿ ਮਨੁੱਖ ਦੀ ਸਹੀ ਸੂਰਤ ਬਹੁਤ ਗੁਪਤ ਹੈ, ਉਹ ਸਰੀਰਕ ਦਰਸ਼ਨ ਤੋਂ ਦੇਖੀ ਨਹੀਂ ਜਾ ਸਕਦੀ। ਮਨੁੱਖੀ ਸਰੀਰ ਦੇ ਮਨ ਤੇ ਮਨ ਦੀਆਂ ਗਹਿਰਾਈਆਂ ਵਿਚ ਉਸਦਾ ਆਪਾ ਵੱਸਦਾ ਹੈ। ਫਿਰ ਉਹ ਬਾਹਰੋਂ ਵੇਖਿਆਂ ਹੀ ਕਿਸ ਤਰ੍ਹਾਂ ਜਾਣਿਆ ਜਾ ਸਕੇ? ਲੋੜਵੰਦ ਮਨੁੱਖ ਤਾਂ ਆਪਣੀ ਗ਼ਰਜ਼ ਪੂਰੀ ਕਰਨ ਲਈ ਆਪਣੇ ਆਪੇ ਨੂੰ ਹੋਰ ਭੀ ਛੁਪਾ ਕੇ ਰਖਦਾ ਹੈ, ਉਹ ਤਨ ਤੇ ਬਾਣੀ ਵਿਚ ਸਹੀ ਆਪਾ ਪ੍ਰਗਟ ਨਹੀਂ ਕਰਦਾ, ਰੂਪ ਦੇ ਵਪਾਰੀ ਭੋਲੇ ਸੁੰਦਰ ਕਬੂਤਰ ਨੂੰ ਫਸਾਣ ਲਈ ਫ਼ਰੇਬ ਦਾ ਜਾਲ ਵਿਛਾਂਦੇ ਹਨ, ਰਸ ਦੇ ਸ਼ਿਕਾਰੀ ਮਿੱਠੀਆਂ ਗੱਲਾਂ ਦੇ ਓਹਲੇ ਬਹਿ ਵਾਰ ਕਰਦੇ ਹਨ, ਜਿਸ ਕਰਕੇ ਰੂਪ 'ਤੇ ਭਰਮੇ ਤੇ ਗੱਲਾਂ 'ਤੇ ਭੁੱਲੇ ਹੋਏ ਹੁਸੀਨ ਮਾਰੇ ਜਾਂਦੇ ਹਨ। ਪੱਛਮ ਦੀ ਇਸ ਗ਼ਲਤੀ ਦਾ ਨਤੀਜਾ ਇਹ ਹੈ ਕਿ ਉਥੇ ਲੱਗੀਆਂ ਸਿਰੇ ਬਹੁਤ ਘੱਟ ਚੜ੍ਹਦੀਆਂ ਹੈਨ। ਵਿਆਹ ਹਨ ਪਰ ਨਿਬਾਹ ਨਹੀਂ। ਤਲਾਕਾਂ ਦਾ ਇਤਨਾ ਜ਼ੋਰ ਹੈ ਕਿ ਹਕੂਮਤ ਨੂੰ ਉਨ੍ਹਾਂ ਦੇ ਮੁਕੱਦਮੇ ਸੁਣਨ ਲਈ ਉਚੇਚੀਆਂ ਅਦਾਲਤਾਂ ਬਣਾਉਣੀਆਂ ਪੈਂਦੀਆਂ ਹਨ। ਕਈ ਵਿਆਹਵਾਂ ਦੀ ਮਿਆਦ ਵਰ੍ਹਿਆਂ ਜਾਂ ਮਹੀਨਿਆਂ ਦੀ ਥਾਂ ਕੁਛ ਦਿਨ, ਘੰਟੇ ਜਾਂ ਮਿੰਟ ਹੀ ਹੁੰਦੀ ਹੈ। ਫ਼ਰਾਂਸ ਦੇ ਇਕ ਵਿਆਹ ਦਾ ਹਾਲ ਇਕ ਅਖ਼ਬਾਰ ਵਿਚ ਇਉਂ ਛਪਿਆ ਸੀ—ਇਕ ਜੋੜੀ ਨੇ ਚਿਰਾਂ ਦੀ ਕੋਰਟਸ਼ਿਪ ਮਗਰੋਂ ਗਿਰਜੇ ਵਿਚ ਹਾਜ਼ਰ ਹੋ ਕੇ ਆਪਣਾ ਵਿਆਹ ਪੜ੍ਹਵਾਇਆ ਤੇ ਜਦ ਉਹ ਰਸਮ ਅਦਾ ਹੋ ਚੁੱਕਣ ਮਗਰੋਂ ਗਿਰਜਿਓਂ ਬਾਹਰ ਨਿਕਲੇ ਤਾਂ ਇਤਫ਼ਾਕ ਨਾਲ ਲਾੜੀ ਦਾ ਰੁਮਾਲ ਜ਼ਮੀਨ 'ਤੇ ਡਿੱਗ ਪਿਆ, ਜਾਂ ਲਾੜਾ ਧਰਤੀ ਤੋਂ ਰੁਮਾਲ ਚੁੱਕ ਲਾੜੀ ਨੂੰ ਫੜਾਉਣ ਲੱਗਾ ਤਾਂ ਵਹੁਟੀ ਨੂੰ ਉਸਦੀ ਅਦਾ ਅਜਿਹੀ ਜਾਪੀ ਕਿ ਉਸ ਨੇ ਉਸੇ ਵੇਲੇ ਵਾਪਸ ਭੌਂ ਕੇ ਪਾਦਰੀ ਨੂੰ ਜਾ ਕਿਹਾ ਕਿ ਜੀ ਸਾਡਾ ਨਿਕਾਹ ਤੋੜ ਦਿਉ ਤੇ ਉਹ ਕੋਰਟਸ਼ਿਪ ਦੇ ਪਾਣੀ ਨਾਲ ਪਾਲਿਆ ਹੋਇਆ ਬੂਟਾ ਚੰਚਲਤਾ ਦੇ ਇਕ ਧੱਕੇ ਨਾਲ ਜ਼ਮੀਨ 'ਤੇ ਜਾ ਪਿਆ। ਇਹ ਤਾਂ ਸੀ ਪੱਛਮ ਦੀ ਗੱਲ, ਪੂਰਬ ਦੇ ਵਿਆਹ ਵਿਚ ਭਾਵੇਂ ਪਕਿਆਈ ਤਾਂ ਉਹਦੇ ਨਾਲੋਂ ਜ਼ਿਆਦਾ ਹੈ, ਪਰ ਮੁੰਡੇ ਕੁੜੀਆਂ ਦੀ ਪਰਸਪਰ ਚੋਣ ਦਾ ਹੱਕ ਪ੍ਰੋਹਤ ਦੇ ਹੱਥ ਵਿਚ ਹੋਣ ਕਰਕੇ ਜੀਵਨ ਬੜਾ ਬੇ-ਸੁਆਦਾ ਰਹਿੰਦਾ ਹੈ। ਪ੍ਰੋਹਤ ਜਮਾਤ ਦਾ ਇਕ ਸੁਭਾਵ ਹੀ ਹੈ ਕਿ ਉਹ ਜੀਵਨ ਦੀ ਅਸਲੀਅਤ ਨੂੰ ਲਾਂਭੇ ਰਖ, ਸਦਾ ਆਪਣੀ ਸਿਮ੍ਰਤੀ ਦੇ ਆਧਾਰ 'ਤੇ ਕਾਇਮ ਕੀਤੀਆਂ ਗਈਆਂ ਰੀਤਾਂ ਰਸਮਾਂ 'ਤੇ ਬਹੁਤ ਜ਼ੋਰ ਰਖਦਾ ਹੈ, ਜਿਸ ਕਰਕੇ ਜਨਮ ਪੱਤਰੀ ਦੀਆਂ ਵਿਚਾਰਾਂ

ਤੇ ਜਾਤਾਂ ਗੋਤਾਂ ਦੀਆਂ ਵੰਡਾਂ ਤੇ ਹੋਰ ਕਈ ਕਿਸਮ ਦੇ ਵਹਿਮ, ਪ੍ਰੋਹਤ ਨੂੰ ਜੋੜੇ ਜੋੜਨ ਸਮੇਂ ਜੀਵਨ ਦੀ ਸਹੀ ਸੂਰਤ ਵਿਚਾਰਨ ਦੀ ਆਗਿਆ ਹੀ ਨਹੀਂ ਦੇਂਦੇ। ਪ੍ਰੋਹਤ ਕਈ ਵੇਰਾਂ ਲਾਲਚੀ ਭੀ ਹੁੰਦਾ ਹੈ ਤੇ ਉਹ ਕਈ ਵੇਰ ਲੋਭ ਵੱਸ ਹੋ, ਵਡੇਰੀ ਉਮਰ ਦਿਆਂ ਵਰਾਂ ਨਾਲ ਨੱਢੀਆਂ ਤੇ ਮੁਟਿਆਰਾਂ ਨਾਲ ਮਾਸੂਮਾਂ ਨੂੰ ਜੋੜ ਦਿੰਦਾ ਹੈ। ਜਿਸ ਕਰਕੇ ਵਿਆਹ ਦੁਖ ਰੂਪ ਹੋ ਜਾਂਦੇ ਹਨ। ਇਸ ਮੁਆਮਲੇ ਵਿਚ ਵਿਕਾਰੀ ਸਰਮਾਏਦਾਰ, ਪ੍ਰੋਹਤ ਦੀ ਕਮਜ਼ੋਰੀ ਤੋਂ ਬਹੁਤ ਫ਼ਾਇਦਾ ਉਠਾਉਂਦੇ ਹਨ, ਉਹ ਸਹੀ ਮਾਅਨਿਆਂ ਵਿਚ ਆਪਣੀ ਸਾਥਣ ਨਹੀਂ ਵਿਆਹੁੰਦੇ, ਸੁੰਦਰੀ ਖ਼ਰੀਦਦੇ ਹਨ, ਹੱਕ ਨਾ-ਹੱਕ ਦੀ ਵਿਚਾਰ ਤਾਂ ਵਿਕਾਰੀ ਵਿਚ ਹੁੰਦੀ ਹੀ ਨਹੀਂ, ਲਿਖਿਆ ਹੈ:

**ਸੱਠਾਂ ਦੇ ਬੁੱਢੜੇ ਸੋਲ੍ਹਾਂ ਦੀ ਨੱਢੜੀ ਚੁਕ ਪਰਣਾਈ।**
**ਜਾਂ ਪੁੱਛਿਆ, ਕਾਲੇ ਹੋਏ ਧੌਲੇ ਦਿਲ ਕਿਉਂ ਨਹੀਂ ਸਫ਼ਾਈ।**
**ਕਹਿਣ ਲੱਗਾ ਕੀ ਪੁਛਨਾ ਏਂ ਦਿਲ ਦੀ, ਇਹ ਟਿਕ ਟਿਕ ਦੂਣਾ ਮੱਚੇ।**
**ਇਉਂ ਜਾਪੇ ਵਾਲਾਂ ਦੀ ਕਾਲਖ ਢਲ ਢਲ ਇਸ ਤੇ ਛਾਈ।**

ਇਸ ਤ੍ਰਾਂ ਹੀ ਜਾਤਾਂ ਪਾਤਾਂ ਤੇ ਵਹਿਮਾਂ ਭਰਮਾਂ ਦੇ ਕਾਰਨ ਯੋਗ ਵਰ ਨਾ ਲੱਭ ਸਕਣ ਕਰਕੇ ਪ੍ਰੋਹਤ ਬਹੁਤ ਵਾਰੀ ਮੁਟਿਆਰਾਂ ਕੁੜੀਆਂ ਦਾ ਅੰਞਾਣ ਮੁੰਡਿਆਂ ਨਾਲ ਵਿਆਹ ਕਰਵਾ ਦਿੰਦਾ ਹੈ। ਅਜਿਹੇ ਜੋੜਿਆਂ ਦਾ ਜੀਵਨ ਭੀ ਸੂਲਾਂ ਦੀ ਹੀ ਸੇਜ ਹੁੰਦਾ ਹੈ। ਕਿਸੇ ਨੇ ਠੀਕ ਹੀ ਕਿਹਾ ਹੈ:

**ਅੰਨ ਬਿਨਾ ਜੈਸੇ ਪ੍ਰਾਣ ਦੁਖੀ ਤੈਸੇ ਬਾਲਕ ਕੰਤ ਕੀ ਨਾਰ ਦੁਖਾਰੀ।**
**ਲੇਤੀ ਹੈ ਸਾਸ ਉਦਾਸ ਸਦਾ ਅਰ ਮਾਤ ਪਿਤਾ ਹੂੰ ਕੇ ਦੇਤੀ ਹੈ ਗਾਰੀ।**



ਗੁਰਮਤਿ ਨੇ ਇਨ੍ਹਾਂ ਦੋਹਾਂ ਤਰੀਕਿਆਂ ਤੋਂ ਅਲਹਿਦਾ ਆਪਣੀ ਪਵਿੱਤਰ ਮਰਿਆਦਾ ਚਲਾਈ ਹੈ, ਗੁਰਮਤਿ ਮੋਹ ਤੇ ਪਿਆਰ ਵਿਚ ਫ਼ਰਕ ਕਰਦੀ ਹੈ, ਜੋੜ ਮੋਹ ਤੋਂ ਸ਼ੁਰੂ ਹੁੰਦੇ ਤੇ ਜਾ ਨਿਭਦੇ ਹਨ। ਇਸ ਕਰਕੇ ਇਹ ਜ਼ਰੂਰੀ ਹੈ ਕਿ ਜੋੜ ਜੋੜਨ ਸਮੇਂ ਜਵਾਨ ਮੁੰਡੇ ਕੁੜੀਆਂ ਦੀ ਉਮੰਗਾਂ-ਭਰੀ ਸੱਧਰ ਦੇ ਨਾਲ ਨਾਲ ਤਜਰਬਾ, ਸਿਆਣਪ ਤੇ ਵਿਚਾਰ ਵੀ ਜੋੜੀ ਜਾਏ, ਪਰ ਦੀਵਾਨੀ ਜਵਾਨੀ ਕੋਲ ਇਹ ਚੀਜ਼ਾਂ ਨਹੀਂ ਹੁੰਦੀਆਂ, ਪ੍ਰੋਹਤ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਇਸ ਲਈ ਗੁਰਮਤਿ ਨੇ ਇਹ ਵਾਜਬ ਸਮਝਿਆ ਹੈ ਕਿ ਇਸ ਚੁਣਾਓ ਦਾ ਹੱਕ ਮੁੰਡੇ ਕੁੜੀਆਂ ਤੇ ਮਾਪਿਆਂ ਦੇ ਹੱਥ ਵਿਚ ਦਿੱਤਾ ਜਾਏ, ਕਿਉਂਕਿ ਮਾਪਿਆਂ ਤੋਂ ਵੱਧ ਬੱਚਿਆਂ ਦਾ ਸੁਖੀ ਜੀਵਨ ਲੋੜਨ ਵਾਲਾ ਹੋਰ ਕੋਈ ਨਹੀਂ ਹੋ ਸਕਦਾ। ਕਈ ਵੇਰ ਭੁੱਲ ਨਾਲ ਕਈ ਨੌਜਵਾਨ ਮਾਪਿਆਂ ਦੇ ਹੱਥ ਵਿਚ ਇਹ ਹੱਕ ਰਹਿਣ ਨੂੰ ਆਪਣੀ ਆਜ਼ਾਦੀ 'ਤੇ ਸੱਟ ਸਮਝਦੇ ਹਨ। ਤੁਰੇ ਜਾਂਦੇ ਆਦਮੀ ਨੂੰ ਪਕੜ ਕੇ ਜੇਲ੍ਹ ਵਿਚ ਦੇ ਦੇਣਾ ਤਾਂ ਉਸਦੀ ਆਜ਼ਾਦੀ 'ਤੇ ਜ਼ਰੂਰ ਸੱਟ ਹੈ, ਪਰ ਜੇ ਗੋਲੀ ਚਲ ਰਹੀ ਹੋਵੇ ਤਾਂ ਕਿਸੇ ਨੂੰ ਚਾਰ-ਦੀਵਾਰੀ ਵਿਚ ਬੰਦ ਕਰ ਲੈਣਾ ਉਸ ਦੀ ਆਜ਼ਾਦੀ 'ਤੇ ਸੱਟ ਮਾਰਨਾ ਨਹੀਂ, ਸਗੋਂ ਉਸ ਨੂੰ ਬਰਬਾਦੀ ਤੋਂ ਬਚਾਉਣਾ ਹੈ। ਜਿਸ ਸਮਾਜ ਵਿਚ ਰੂਪ 'ਤੇ ਡਾਕੇ ਪੈ ਰਹੇ ਹੋਣ, ਜੋਬਨ-ਸ਼ਿਕਾਰੀ ਸਤਿ ਦੀ ਪੂੰਜੀ ਨੂੰ ਖ਼ਤਮ ਕਰਨ ਲਈ ਕਾਮ ਦੇ ਬਾਣ ਨੈਣਾਂ ਦੇ ਚਿੱਲੇ 'ਤੇ ਚੜ੍ਹਾਈ ਫਿਰੇ, ਉਥੇ ਮਾਪਿਆਂ ਦੀ ਪਿਆਰ-ਭਰੀ ਗੋਦ ਵਿਚ ਰਹਿਣਾ ਆਜ਼ਾਦੀ ਦਾ ਖੁੱਸਣ

ਨਹੀਂ, ਬਰਬਾਦੀ ਤੋਂ ਬਚਾਅ ਹੈ। ਆਪਣੇ ਪੈਰਾਂ 'ਤੇ ਤੁਰਨ ਦਾ ਬਲ ਆਉਣ ਤੋਂ ਪਹਿਲਾਂ ਬਾਲਕ ਮਾਪਿਆਂ ਦੀ ਉਂਗਲ ਲੱਗ ਕੇ ਹੀ ਚਲਦਾ ਹੈ। ਇਸੇ ਤਰ੍ਹਾਂ ਗ੍ਰਿਹਸਤ ਜੀਵਨ ਵਿਚ ਭੀ ਇਕ ਨਵਾਂ ਜੀਵਨ ਹੈ, ਪਹਿਲਾਂ ਪਹਿਲ ਤਜਰਬੇਕਾਰ ਬਜ਼ੁਰਗਾਂ ਦੇ ਸਹਾਰੇ ਦੀ ਲੋੜ ਹੈ। ਜਿਨ੍ਹਾਂ ਨੇ ਜਨਮ ਦਿੱਤਾ, ਪਾਲਿਆ, ਆਪਣਾ ਆਪ ਵਾਰ ਕੇ ਬੱਚਿਆਂ ਦਾ ਜੀਵਨ ਬਣਾਇਆ, ਉਨ੍ਹਾਂ ਦੀ ਜ਼ਿੰਮੇਵਾਰੀ ਇਸ ਸਬੰਧ ਵਿਚ ਅੱਲ੍ਹੜ ਨੌਜਵਾਨਾਂ ਨਾਲੋਂ ਜ਼ਿਆਦਾ ਭਰੋਸੇਯੋਗ ਹੁੰਦੀ ਹੈ। ਜਿਸ ਮਾਂ ਨੇ ਆਪਣਾ ਜੋਬਨ ਖੋਰ ਖੋਰ ਛਾਤੀਆਂ ਰਾਹੀਂ ਬੱਚੇ ਨੂੰ ਪਿਲਾਇਆ ਹੈ, ਜਿਸ ਨੇ ਆਪ ਪੀਲੀ ਪੈ ਬੱਚੇ ਦੇ ਚਿਹਰੇ 'ਤੇ ਲਾਲੀ ਪੈਦਾ ਕੀਤੀ ਹੈ, ਆਪਣੇ ਰਸੀਲੇ ਨੈਣ ਖ਼ੁਸ਼ਕ ਕਰ, ਬੱਚੇ ਦੀਆਂ ਅੱਖਾਂ ਵਿਚ ਚਮਕ ਲਿਆਂਦੀ ਹੈ ਤੇ ਆਪਣੇ ਹਾਸੇ ਕੁਰਬਾਨ ਕਰ, ਬੱਚੇ ਦੇ ਬੁੱਲ੍ਹਾਂ 'ਤੇ ਮੁਸਕਰਾਹਟ ਬਣਾਈ ਹੈ, ਕੀ ਉਹਦਾ ਮਨ ਕਦੀ ਇਹ ਬਰਦਾਸ਼ਤ ਕਰ ਸਕਦਾ ਹੈ ਕਿ ਉਸ ਦੀ ਲਾਡਾਂ ਤੇ ਪਿਆਰਾਂ ਦੀ ਬਣਾਈ ਹੋਈ ਪੁਤਲੀ ਕਿਸੇ ਬੇਕਦਰੇ ਦੇ ਹੱਥ ਵਿਚ ਦਿੱਤੀ ਜਾਵੇ? ਇਹੀ ਵਜ੍ਹਾ ਹੈ ਕਿ ਗੁਰਮਤਿ ਨੇ ਆਪਣੇ ਮੁੰਡੇ ਕੁੜੀਆਂ ਦਾ ਜੋੜ ਜੋੜਨ ਦਾ ਅਧਿਕਾਰ ਮਾਪਿਆਂ ਨੂੰ ਦਿੱਤਾ ਹੈ ਪਰ ਜਵਾਨਾਂ ਤੇ ਪ੍ਰੋਹਤਾਂ ਦੇ ਹੱਥੋਂ ਲੈ ਇਹ ਅਧਿਕਾਰ ਮਾਪਿਆਂ ਨੂੰ ਦੇਂਦਿਆਂ ਹੋਇਆਂ ਉਨ੍ਹਾਂ 'ਤੇ ਕੁਛ ਪਾਬੰਦੀਆਂ ਭੀ ਲਗਾਈਆਂ ਹਨ। ਪਹਿਲੀ ਕਮੀ ਜਿਸਦੀ ਵਡੇਰੀ ਉਮਰ ਵਾਲੇ ਤਜਰਬੇਕਾਰਾਂ ਵਿਚ ਆ ਜਾਣ ਦੀ ਸੰਭਾਵਨਾ ਹੁੰਦੀ ਹੈ, ਉਹ ਹੈ ਉਨ੍ਹਾਂ ਦਾ ਮਾਇਆ ਵੱਲ ਵਧੇਰੇ ਰੁਚੀ ਕਰਨਾ। ਇਹ ਬਿਰਤੀ ਭੀ ਸੁਖੀ ਜੀਵਨ ਵਿਚ ਇਕ ਰੋਕ ਹੁੰਦੀ ਹੈ, ਜਿੱਦਾਂ ਅੱਲ੍ਹੜ ਮੁੰਡੇ ਕੁੜੀਆਂ ਨਿਰਾ ਇਕ ਦੂਜੇ ਦਾ ਰੂਪ ਤੱਕਦੇ ਹਨ ਤੇ ਜੋੜ ਸਿਰੇ ਨਹੀਂ ਚੜ੍ਹਦੇ, ਓਦਾਂ ਹੀ ਮਾਇਆ ਨੂੰ ਸਾਹਮਣੇ ਰਖ, ਮਾਪਿਆਂ ਦੇ ਜੋੜੇ ਹੋਏ ਜੋੜ ਭੀ ਬੇ-ਸੁਆਦੇ ਹੀ ਰਹਿੰਦੇ ਹਨ ਜਿਸ ਕਰਕੇ ਗੁਰਮਤਿ ਨੇ ਮਾਪਿਆਂ ਨੂੰ ਤਾਕੀਦ ਕੀਤੀ ਹੈ:

**ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ॥**

*—ਸੂਹੀ ਮ: ੪ ਛੰਤ, ਪੰਨਾ ੭੭੩*

ਸਤ ਤੇ ਸੰਤੋਖ ਨੂੰ ਸਾਹਮਣੇ ਰਖ ਕੇ ਹੀ ਕੁੜਮਾਂ ਨੇ ਕੁੜਮਾਈਆਂ ਕਰਨੀਆਂ ਹਨ। ਜੇ ਇਸ ਵਿਚ ਕਮੀ ਰਹਿ ਜਾਏ ਤਾਂ ਉਸਦਾ ਇਲਾਜ ਇਸ ਤਰ੍ਹਾਂ ਕੀਤਾ ਹੈ ਕਿ ਸ਼ਾਦੀ ਸਮੇਂ ਮੁੰਡੇ ਕੁੜੀ ਦੀ ਉਮਰ ਦਾ ਬਾਲਗ ਹੋਣਾ ਲਾਜ਼ਮੀ ਕਰਾਰ ਦਿੱਤਾ ਹੈ, ਇਆਣੀਆਂ ਕੁੜੀਆਂ ਤੇ ਮਾਸੂਮ ਮੁੰਡਿਆਂ ਨੂੰ ਨਰੜਨ ਦੀ ਆਗਿਆ ਨਹੀਂ। ਜਗਤ-ਗੁਰੂ ਜੀ ਨੇ ਆਪਣੀ ਬਾਣੀ ਵਿਚ ਇਸ ਗੱਲ ਨੂੰ ਦਰਸਾਇਆ ਹੈ, ਅੰਞਾਣੀਆਂ ਦੇ ਵਿਆਹ ਨੂੰ ਨਿਰਾਰਥ ਬਿਆਨ ਕਰਦਿਆਂ ਆਪ ਨੇ ਕਿਹਾ:

**ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ॥**

*—ਤਿਲੰਗ ਮ: ੧, ਪੰਨਾ ੭੨੨*

ਮਾਪਿਆਂ ਦੇ ਮਜਬੂਰ ਕਰਨ ਤੇ ਸਾਥਣਾਂ ਦੇ ਸਿਖਾਉਣ 'ਤੇ ਨਾਦਾਨ ਕੰਨਿਆ ਭਾਵੇਂ ਕਿਤਨੇ ਭੀ ਸ਼ਿੰਗਾਰ ਕਿਉਂ ਨਾ ਕਰੇ, ਉਸ ਨੂੰ ਪਤੀ-ਪ੍ਰਸੰਨਤਾ ਪ੍ਰਾਪਤ ਨਹੀਂ ਹੋ ਸਕਦੀ। ਏਦਾਂ ਹੀ ਮਾਸੂਮ ਮੁੰਡਿਆਂ ਨੂੰ ਕੰਤ ਬਣਾਉਣ ਦਾ ਜ਼ਿਕਰ ਕਰਦਿਆਂ ਹੋਇਆਂ ਲਿਖਿਆ ਹੈ:

**ਫਰੀਦਾ ਜੇ ਜਾਂਣਾਂ ਤਿਲ ਥੋੜੜੇ ਸਮਲਿ ਬੁਕੁ ਭਰੀ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥੪॥**

*—ਸਲੋਕ ਭਗਤ ਫਰੀਦ, ਪੰਨਾ ੧੩੭੮*

ਜਿਸ ਤਰ੍ਹਾਂ ਤਿਲਾਂ ਦੀ ਛੋਟੀ ਜਿਹੀ ਢੇਰੀ ਵਿਚੋਂ ਬੁਕ ਭਰਨ ਵਾਲੇ ਨੂੰ ਮਾਯੂਸੀ ਹੁੰਦੀ ਹੈ, ਓਦਾਂ ਹੀ ਨੱਢੇ ਕੰਤ 'ਤੇ ਮਾਣ ਨਹੀਂ ਕੀਤਾ ਜਾ ਸਕਦਾ। ਹੈ ਭੀ ਠੀਕ, ਮਾਣ ਕੀਤਾ ਭੀ ਕਿਵੇਂ ਜਾ ਸਕੇ, ਜਦ ਕਿ ਉਹ ਮਾਸੂਮ ਅਜੇ ਕੰਤ ਦਾ ਕਰਤਵ ਨਿਭਾਣਾ ਤਾਂ ਕਿਤੇ ਰਿਹਾ ਸਮਝਣ ਦੇ ਭੀ ਯੋਗ ਨਹੀਂ। *ਪ੍ਰੇਮ ਸੁਮਾਰਗ* ਵਿਚ ਲਿਖਿਆ ਹੈ, "ਕੰਨਿਆ ਵਰ ਜਬ ਪ੍ਰਾਪਤ ਹੋਇ ਤਬ ਮਾਤਾ ਪਿਤਾ ਕੋ ਚਾਹੀਏ ਜੋ ਉਸ ਕੇ ਸੰਜੋਗ ਦਾ ਉੱਦਮ ਕਰਨ, ਛੋਟੀ ਬਾਲਕੀ ਦਾ ਸੰਜੋਗ ਕਰਨਾ ਭਲਾ ਔਰ ਯੋਗ ਨਹੀਂ।"

ਚੁਣਾਓ ਦੇ ਬਾਅਦ ਯੋਗ ਸਮੇਂ 'ਤੇ ਆਨੰਦ ਦੀ ਰਸਮ ਕਰਨ ਦੀ ਆਗਿਆ ਹੈ, ਸਮੇਂ ਦੀ ਯੋਗਤਾ ਤੋਂ ਮੁਰਾਦ ਦੁਨੀਆਵੀ ਹਾਲਾਤ ਦੇ ਮਾਫ਼ਕ ਸਮੇਂ ਤੋਂ ਹੈ, ਕਿਸੇ ਵੀ ਵਹਿਮ ਦਾ ਨਿਸ਼ੇਧ ਕੀਤਾ ਹੈ:

**ਸਾਹਾ ਗਣਹਿ ਨ ਕਰਹਿ ਬਿਚਾਰੁ॥** *—ਰਾਮਕਲੀ ਮ: ੧, ਪੰਨਾ ੯੦੪*

ਵਿਆਹ ਸਮੇਂ ਖ਼ੁਸ਼ੀਆਂ ਦਾ ਹੋਣਾ ਇਕ ਕੁਦਰਤੀ ਗੱਲ ਹੈ, ਪਰ ਵਹਿਮ ਭਰਮ, ਖ਼ੁਦੀ ਤੇ ਦਿਖਲਾਵੇ ਦੇ ਵੱਸ ਹੋ ਕੀਤੀਆਂ ਗਈਆਂ ਰਸਮਾਂ, ਖ਼ੁਸ਼ੀਆਂ ਦੇ ਇਸ ਅੰਮ੍ਰਿਤ-ਪਿਆਲੇ ਵਿਚ ਵਿਹੁ ਘੋਲ ਦਿੰਦੀਆਂ ਹਨ, ਜਿਸ ਕਰਕੇ ਗੁਰਮਤਿ ਨੇ ਇਕ ਅਸੂਲ ਕਾਇਮ ਕਰ ਦਿੱਤਾ ਹੈ:

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥**



*—ਵਾਰ ਵਡਹੰਸ ਮ: ੪, ਮ: ੧, ਪੰਨਾ ੫੯੦*

ਪਿਆਰੇ ਨੂੰ ਵਿਸਾਰਨ ਵਾਲੀਆਂ ਰੀਤਾਂ ਜਲਾ ਦੇਣ ਦੇ ਕਾਬਲ ਹਨ। ਕੇਵਲ ਉਹੀ ਸਾਧਨ ਚੰਗੇ ਹਨ ਜਿਨ੍ਹਾਂ ਕਰਕੇ ਪਤ ਰਹਿ ਜਾਏ। ਇਸ ਮਹਾਂ ਵਾਕ ਵਿਚ ਸੁਖੀ ਜੀਵਨ ਦਾ ਇਕ ਬੁਨਿਆਦੀ ਗੁਰ ਬਿਆਨ ਕੀਤਾ ਗਿਆ ਹੈ ਤੇ ਬਿਆਨ ਨੂੰ ਆਨੰਦ ਬਣਾਇਆ ਲੋੜਨ ਵਾਲਾ ਮਨੁੱਖ ਆਪਣੀ ਹਰ ਇਕ ਰੀਤ ਰਸਮ ਨੂੰ ਇਸ ਕਸੌਟੀ 'ਤੇ ਪਰਖ ਕੇ ਉਸਦਾ ਤਿਆਗ ਔਰ ਗ੍ਰਹਿਣ ਕਰ ਸਕਦਾ ਹੈ।

ਆਨੰਦ ਦੇ ਅਰੰਭ ਤੇ ਆਖ਼ਰੀ ਸਮੇਂ, ਗੁਰੂ ਜੀ ਦੀ ਹਜ਼ੂਰੀ ਵਿਚ ਅਕਾਲ ਪੁਰਖ ਅੱਗੇ ਅਰਦਾਸ ਕਰ ਕੇ ਮਿਹਰ ਦੀ ਮੰਗ ਕਰਨੀ ਜ਼ਰੂਰੀ ਹੈ। ਜਗਤ-ਗੁਰੂ ਜੀ ਨੇ ਕਿਹਾ ਹੈ:

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥**

*—ਵਾਰ ਸਿਰੀਰਾਗੁ, ਪੰਨਾ ੯੧*

ਸਤਿਗੁਰੂ ਦੀ ਸੱਚੀ ਸਾਖੀ ਦੇ ਆਧਾਰ 'ਤੇ ਇਹ ਪਤਾ ਲੱਗਦਾ ਹੈ ਕਿ ਜੋ ਭੀ ਕੰਮ ਕਰਨਾ ਲੋੜੀਏ, ਉਸ ਲਈ ਪਰਮੇਸ਼ਰ ਨੂੰ ਆਖੀਏ ਤਾਂ ਉਹ ਕਾਰਜ ਸਵਾਰ ਦੇਂਦਾ

ਹੈ। ਪ੍ਰਭੂ-ਆਰਾਧਨਾ ਦੇ ਬਾਅਦ ਮੁੰਡੇ ਕੁੜੀ ਨੂੰ ਗ੍ਰਿਹਸਤ ਦੇ ਦਰਵਾਜ਼ੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਇਹ ਪੁੱਛਣਾ ਜ਼ਰੂਰੀ ਹੈ ਕਿ ਕੀ ਉਹ ਆਪਣੇ ਮਾਂ-ਬਾਪ ਦੇ ਚੁਣਾਓ 'ਤੇ ਭਰੋਸਾ ਕਰਦੇ ਹਨ ? ਤੇ ਉਨ੍ਹਾਂ ਗ੍ਰਿਹਸਤ ਵਿਚ ਪ੍ਰਵਿਰਤ ਹੋਣ ਲਈ ਇਕ ਦੂਜੇ ਨਾਲ ਮੋਢਾ ਡਾਹ ਪਰਸਪਰ ਸਾਥੀ ਬਣਨ ਦਾ ਫ਼ੈਸਲਾ ਆਪਣੇ ਮਨ ਵਿਚ ਕਰ ਲਿਆ ਹੈ ? ਚੂੰਕਿ ਮੁੰਡਾ ਕੁੜੀ ਬਾਲਗ ਉਮਰ ਦੇ ਹੁੰਦੇ ਹਨ, ਇਸ ਕਰਕੇ ਜੇ ਉਹ ਉਸ ਸਮੇਂ ਭੀ ਜੁੜਨ ਤੋਂ ਇਨਕਾਰ ਕਰ ਦੇਣ ਤਾਂ ਰਸਮ ਉਥੇ ਹੀ ਬੰਦ ਕਰ ਦੇਣੀ ਚਾਹੀਦੀ ਹੈ। ਕਿਉਂ ਜੁ ਜਬਰ ਤੇ ਧੱਕਿਆਂ ਨਾਲ ਵਿਆਹ ਤਾਂ ਹੋ ਸਕਦੇ ਹਨ, ਆਨੰਦ ਨਹੀਂ। ਆਨੰਦ ਪਰਸਪਰ ਮਨਾਂ ਦੇ ਮੰਨ ਜਾਣ ਨਾਲ ਹੀ ਹੋ ਸਕਦਾ ਹੈ। ਦੰਪਤੀ ਦੀ ਮਨਜ਼ੂਰੀ ਤੋਂ ਬਾਅਦ ਗੁਰਮਤਿ ਉਨ੍ਹਾਂ ਦੇ ਸਾਹਮਣੇ ਫ਼ਰਜ਼ ਰਖਦੀ ਹੈ। ਇਹ ਗੱਲ ਜਾਣ ਲੈਣੀ ਚਾਹੀਦੀ ਹੈ ਕਿ ਗੁਰਮਤਿ ਪ੍ਰਕਾਸ਼ ਹੈ ਤੇ ਪ੍ਰਕਾਸ਼ ਭੀ ਪੂਰਨ, ਜਿਸ ਵਿਚ ਹਰ ਚੀਜ਼ ਦਾ ਸਰੂਪ ਸਹੀ ਨਜ਼ਰ ਆਉਂਦਾ ਹੈ, ਝਉਲੇ ਨਹੀਂ ਪੈਂਦੇ। ਇਸ ਕਰਕੇ ਆਨੰਦ ਸਮੇਂ, ਮੁੰਡੇ ਨੂੰ ਮਰਦ ਤੇ ਕੁੜੀ ਨੂੰ ਇਸਤ੍ਰੀ ਜਾਣ, ਉਨ੍ਹਾਂ ਦੇ ਕਰਤਵ ਉਨ੍ਹਾਂ ਨੂੰ ਦਰਸਾਏ ਜਾਂਦੇ ਹਨ। ਜਗਤ-ਮਰਿਆਦਾ ਚਲਾਉਣ ਹਿਤ ਕੁਦਰਤ ਨੇ ਪਹਿਲੇ ਦਿਨ ਨਰ ਮਾਦੇ ਦਾ ਜੋੜਾ ਬਣਾਇਆ ਸੀ। ਪਰ ਨਰ ਹਰ ਅਵਸਥਾ ਵਿਚ ਖ਼ਸਮਾਨਾ ਕਰਨ ਵਾਲਾ ਤੇ ਮਾਦਾ ਪਿਆਰ ਕਰਨ ਵਾਲੀ ਹੈ। ਇਸ ਆਲਮਗੀਰ ਸੱਚਾਈ ਦੇ ਆਧਾਰ 'ਤੇ ਹੀ ਆਨੰਦ ਸਮੇਂ ਗੁਰੂ ਦੇ ਸ਼ੁਕਰਾਨੇ ਨਮਿੱਤ ਪਰਕਰਮਾ ਕਰਨ ਲੱਗਿਆਂ ਮੁੰਡੇ ਨੂੰ ਅਗੇ ਤੇ ਕੁੜੀ ਨੂੰ ਪਿੱਛੇ ਟੋਰਿਆ ਜਾਂਦਾ ਹੈ। ਮਨੁੱਖੀ ਸਮਾਜ ਦੀ ਆਮ ਰਸਮ ਦੇ ਅਨੁਸਾਰ ਭੀ ਚੂੰਕਿ ਕੁੜੀ ਨੇ ਮੁੰਡੇ ਦੇ ਘਰ ਜਾਣਾ ਹੈ, ਇਸ ਲਈ ਨਵੇਂ ਪੈਂਡੇ ਵਿਚ ਵਾਕਿਫ਼ਕਾਰ ਦੇ ਮਗਰ ਲੱਗ ਤੁਰਨਾ ਹੀ ਯੋਗ ਹੈ। ਬ-ਹਰ-ਸੂਰਤ ਜੀਵਨ ਪ੍ਰਵਿਰਤੀ ਵਿਚ ਗੁਰਮਤਿ ਨੇ ਦੰਪਤੀ ਦੇ ਜਥੇ ਵਿਚ ਪਤੀ ਦੀ ਜਥੇਦਾਰੀ ਮੰਨੀ ਹੈ, ਪਰ ਇਹ ਮਰਿਆਦਾ ਮਾਤਰ ਹੈ। ਸਹੀ ਅਰਥਾਂ ਵਿਚ ਕਾਮਯਾਬ ਹੋਏ ਗ੍ਰਿਹਸਤ ਜੀਵਨ ਵਿਚ ਤਾਂ ਦੋ ਜੋਤਾਂ ਨੇ ਇਕ ਹੋ ਜਾਣਾ ਹੈ ਤੇ ਵਿਤਕਰੇ ਰਹਿਣੇ ਹੀ ਕੋਈ ਨਹੀਂ। ਇਕ ਰੂਪ ਵਿਚ ਅੱਗੇ ਪਿੱਛੇ ਨੂੰ ਕਿਥੇ ਜਗ੍ਹਾ ? ਇਸ ਮੰਜ਼ਲ ਤਕ ਪੁੱਜਣ ਲਈ ਹੀ ਦੋਹਾਂ ਨੂੰ ਸਹੀ ਰਸਤਾ ਦਿਖਾਇਆ ਜਾਂਦਾ ਹੈ। ਲੜਕੇ ਦਾ ਪੱਲਾ ਲੜਕੀ ਦੇ ਹੱਥ ਵਿਚ ਦਿੱਤਾ ਜਾਣਾ ਹੀ ਇਸ ਗੱਲ ਦੀ ਨਿਸ਼ਾਨੀ ਹੈ ਕਿ ਉਸ ਨੇ ਆਪਣੇ ਸੋਹਲ ਸਾਥੀ ਨੂੰ ਆਪਣੇ ਲੜ ਲਗਾ ਲਿਆ ਹੈ। ਪੱਲਾ ਪਕੜਨਾ ਇਸ ਗੱਲ ਦਾ ਨਿਸ਼ਾਨ ਹੈ ਕਿ ਪਤੀ ਨੇ ਆਪਣੀ ਪਤਨੀ ਦੀ ਪਤਿ ਢੱਕਣ ਦੀ ਜ਼ਿੰਮੇਵਾਰੀ ਆਪਣੇ ਕੰਧਿਆਂ 'ਤੇ ਲੈ ਲਈ ਹੈ, ਉਹ ਗੁਰੂ ਮਹਾਰਾਜ ਤੇ ਸੰਗਤ ਦੇ ਸਾਹਮਣੇ ਇਹ ਪ੍ਰਣ ਕਰਦਾ ਹੈ ਕਿ ਉਹ ਇਸ ਦੇਸ, ਗਰਾਂ, ਗਲੀਆਂ, ਸਖੀਆਂ, ਸਹੇਲੀਆਂ ਤੇ ਮਾਂ ਪਿਉ, ਭੈਣ, ਭਰਾ ਤਿਆਗ, ਉਸ ਨਾਲ ਪ੍ਰੇਮ ਜੀਵਨ ਨਿਭਾਣ ਲਈ ਤਿਆਰ ਹੋਈ ਸਾਥਣ ਦਾ ਤਨ, ਮਨ, ਧਨ ਕਰਕੇ ਵਫ਼ਾਦਾਰ ਸਾਥੀ ਰਹੇਗਾ। ਗੁਰਮਤਿ ਅਨੁਸਾਰ ਮਰਦ ਖ਼ੂਬੀ ਹੀ ਬਚਨ ਦਾ ਪੂਰਾ ਹੋਣਾ ਹੈ, ਜਗਤ-ਗੁਰੂ ਜੀ ਨੇ ਫ਼ੁਰਮਾਇਆ ਹੈ:

**ਹਮੂ ਮਰਦ ਬਾਇਦ ਸ਼ਵਦ ਸੁਖ਼ਨਵਰ।**
**ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।** *—ਜ਼.ਫਰਨਾਮਾ*

ਮਰਦ ਉਹੀ ਚਾਹੀਦਾ ਹੈ, ਜਿਹੜਾ ਬਦਨ ਦਾ ਬਲੀ ਹੋਵੇ, ਨਾ ਕਿ ਉਹ ਜਿਸਦੇ

ਮੂੰਹ 'ਤੇ ਕੁਝ ਤੇ ਢਿੱਡ ਵਿਚ ਕੁਝ। ਗੁਰਮਤਿ ਅਨੁਸਾਰ ਆਨੰਦ ਕਰਾਣ ਵਾਲੇ ਬਾਲਗ ਕੰਤ ਨੂੰ ਸੱਚਾ ਮਨੁੱਖ ਹੋਣ ਦੀ ਹੈਸੀਅਤ ਵਿਚ ਇਹ ਪ੍ਰਣ ਕਰਨਾ ਹੋਵੇਗਾ ਕਿ ਉਹ ਉਮਰ ਭਰ ਸਾਥਣ ਦਾ ਖ਼ਸਮਾਨਾ ਕਰੇਗਾ। ਉਹ ਮਨੁੱਖ ਦੀ ਬੱਚੀ ਹੈ ਜਿਸ ਵਿਚ ਕਮਜ਼ੋਰੀਆਂ ਦਾ ਹੋਣਾ ਜ਼ਰੂਰੀ ਹੈ। ਕਈ ਕਮੀਆਂ ਹੋਣਗੀਆਂ, ਪਰ ਉਨ੍ਹਾਂ ਦੇ ਕਾਰਨ ਪਤੀ ਨੂੰ ਖ਼ਸਮਾਨਾ ਕਰਨ 'ਤੇ ਪਿਛਾਂਹ ਪੈਰ ਹਟਾਉਣ ਦੀ ਆਗਿਆ ਨਹੀਂ, ਸਗੋਂ ਆਪਣੇ ਬਲ ਤੇ ਕੁਰਬਾਨੀ ਨਾਲ ਸਾਥੀ ਦੀਆਂ ਕਮਜ਼ੋਰੀਆਂ ਵਿਚ ਮਦਦ ਕਰਨ ਦਾ ਫ਼ਰਜ਼ ਹੈ। ਕੰਤ ਦੇ ਇਸ ਕਰਤਵ ਦਾ ਨਕਸ਼ਾ ਗੁਰੂ ਜੀ ਨੇ ਇਨ੍ਹਾਂ ਅੱਖਰਾਂ ਵਿਚ ਖਿਚਿਆ ਹੈ :

**ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥**
**ਨਹ ਦੇਖਿਓ ਰੂਪ ਰੰਗ ਸੀਗਾਰੋ॥.....**
**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥** *—ਆਸਾ ਮ: ੫, ਪੰਨਾ ੩੭੨*

ਜਿਸ ਤਰ੍ਹਾਂ ਸਾਥਣ ਦੀਆਂ ਕਮਜ਼ੋਰੀਆਂ ਤੋਂ ਉਪਰਾਮ ਹੋ ਖ਼ਸਮਾਨੇ ਤੋਂ ਪੈਰ ਨਹੀਂ ਖਿਸਕਾਣਾ, ਓਦਾਂ ਹੀ ਆਪਣੀਆਂ ਕਮਜ਼ੋਰੀਆਂ ਦੇ ਵੱਸ ਹੋ ਵਫ਼ਾ ਤੋਂ ਮੂੰਹ ਨਹੀਂ ਮੋੜਨਾ, ਸਗੋਂ ਕਮਜ਼ੋਰੀਆਂ ਤੋਂ ਆਪਣੇ ਬਲ ਤੇ ਸਾਥੀ ਦੀ ਮਦਦ ਨਾਲ ਬਚਣਾ ਹੈ। ਮਰਦ ਕੁਟੰਬ ਪਾਲਣ ਹਿਤ ਰੋਜ਼ੀ ਦੀ ਤਲਾਸ਼ ਵਿਚ ਦੇਸ਼ ਬਿਦੇਸ਼ ਵਿਚ ਫਿਰਦਾ ਹੈ, ਰੂਪ ਦੀ ਫੁਲਵਾੜੀ ਕੁਦਰਤ ਨੇ ਹਰ ਤਰਫ਼ ਖਿਲਾਰੀ ਹੋਈ ਹੈ, ਜਿਸ ਕਰਕੇ ਮਰਦ ਨੂੰ ਤਾਕੀਦ ਕੀਤੀ ਗਈ ਹੈ ਕਿ ਕਿਸੇ ਹੋਰ ਫੁੱਲ ਦੀ ਸੁੰਦਰਤਾ ਦੇ ਭਰਮ ਕਰ ਕੇ, ਲੜ ਲੱਗੀ ਕਲੀ ਨਾਲ ਬੇ-ਵਫ਼ਾਈ ਨਹੀਂ ਕਰਨੀ :



**ਪਰਵੇਲਿ ਨ ਜੋਹੇ ਕੰਤ ਤੂ॥** *—ਪੰਨਾ ੧੦੯੫*

ਕਿਉਂ ਜੁ :

**ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥**
*—ਵਾਰ ਮਾਰੂ ਡਖਣੇ ਮ: ੫, ਪੰਨਾ ੧੦੯੫*

ਇਸੇ ਤਰ੍ਹਾਂ ਹੀ ਕੰਨਿਆ ਨੂੰ ਉਸ ਦੇ ਫ਼ਰਜ਼ ਦ੍ਰਿੜ੍ਹਾਏ ਜਾਂਦੇ ਹਨ। ਗੁਰਮਤਿ ਅਨੁਸਾਰ ਹੋ ਰਹੇ ਆਨੰਦ ਵਿਚ ਪ੍ਰੋਹਤ ਦੇ ਨਰੜੇ ਹੋਏ ਤੇ ਰਸਮਾਂ ਦੇ ਬੱਝੇ ਹੋਏ ਤਾਂ ਕਿਸੇ ਨੇ ਨਾਲ ਜਾਣਾ ਹੀ ਨਹੀਂ, ਸਗੋਂ ਜੀਵਨ ਦੀ ਸਾਂਝ ਕਿਸੇ ਨਾਲ ਪਾਉਣ ਲਈ ਸਾਥੀ ਨਾਲ ਜੁੜਨਾ ਹੈ, ਉਸਦੇ ਜੀਵਨ ਨੂੰ ਮਿਠਾਸ ਨਾਲ ਭਰਨਾ ਹੈ। ਜਿਸ ਕਰਕੇ ਨਿਮਰਤਾ, ਖ਼ਿਮਾ ਤੇ ਮਿਠਾਸ ਦੀ ਵਰਤੋਂ ਜ਼ਰੂਰੀ ਹੈ। ਜੀਵਨ ਸੰਗ੍ਰਾਮ ਵਿਚ ਰੋਜ਼ੀ ਲਈ ਜੱਦੋ-ਜਹਿਦ ਕਰ ਰਹੇ ਮਨੁੱਖ ਦੇ ਥਕੇਵੇਂ, ਮਿਠਾਸ ਤੇ ਪਿਆਰ ਦੀ ਵਰਤੋਂ ਨਾਲ ਹੀ ਦੂਰ ਕੀਤੇ ਜਾ ਸਕਦੇ ਹਨ। ਲੜਕੀ ਨੇ ਫ਼ੈਸਲਾ ਕਰ ਲੈਣਾ ਹੈ ਕਿ ਉਹ ਹਮੇਸ਼ਾ ਲਈ ਜੀਵਨ ਦੀ ਇਕ ਨਵੀਂ ਤਸਵੀਰ ਬਣਾਉਣ ਲਈ ਹੈ, ਉਸ ਨੇ ਇਕ ਥਾਂ ਤੋਂ ਟੁੱਟ ਦੂਜੇ ਥਾਂ ਜੁੜਨਾ ਹੈ, ਉਸ ਨੇ ਪਿਛਲਿਆਂ ਦੀ ਥਾਂ ਨਵੇਂ ਵਤਨ ਦੇ ਸਾਕ-ਸੰਬੰਧ, ਮਾਪੇ, ਬ੍ਰਾਦਰੀ ਸਭ ਕਾਰ-ਵਿਹਾਰ ਬਣਾਉਣੇ ਹਨ ਤੇ ਇਹ ਸਭ ਕੁਝ ਕੇਵਲ ਆਪਣੇ ਹੋਣ ਵਾਲੇ ਪਤੀ ਦੀ ਪ੍ਰੀਤ ਦੇ ਆਸਰੇ ਹੀ ਹੋ ਸਕਦਾ ਹੈ, ਉਸ ਦੀ ਉਸ

ਸਮੇਂ ਦੀ ਮਾਨਸਿਕ ਅਵਸਥਾ ਸਤਿਗੁਰੂ ਇਨ੍ਹਾਂ ਸ਼ਬਦਾਂ ਵਿਚ ਬਿਆਨ ਕਰਦੇ ਹਨ :

**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋਡਿਆ ਹਭੁ ਕਿਝੁ ਤਿਆਗੀ॥**
**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥**

*—ਵਾਰ ਰਾਮਕਲੀ ਮ: ੫, ਸਲੋਕ ਮ: ੫, ਪੰਨਾ ੯੬੩*

ਇਸ ਦੇ ਤੋੜ ਨਿਭਾਉਣ ਦਾ ਮੰਤ੍ਰ ਭੀ ਆਪ ਹੀ ਦੱਸਦੇ ਹਨ :

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥**

*—ਸਲੋਕ ਭਗਤ ਫਰੀਦ, ਪੰਨਾ ੧੩੮੪*

ਕਈ ਵੇਰ ਲੜਕੀ ਦੀ ਇਸ 'ਭੀਸ਼ਮ ਪ੍ਰਤਿੱਗਿਆ' ਨੂੰ ਜੋ ਪੂਰਨ ਆਤਮ ਸਮਰਪਣ ਦੀ ਸੂਰਤ ਵਿਚ ਕਰਦੀ ਹੈ, ਲੋਕ ਇਸਤ੍ਰੀ ਲਈ ਮਰਦ ਦੀ ਗ਼ੁਲਾਮੀ ਦਾ ਇਕਰਾਰ ਕਰਨਾ ਸਮਝਦੇ ਹਨ, ਪਰ ਹਕੀਕਤ ਵਿਚ ਇਹ ਗੱਲ ਨਹੀਂ। ਨਰ ਨਾਰੀ, ਮਨੁੱਖ ਦੇ ਕੁਦਰਤ ਵਲੋਂ ਕੀਤੇ ਗਏ ਦੋ ਭਾਗ ਹਨ, ਉਨ੍ਹਾਂ ਦੇ ਕੰਮ ਅੱਡੋ ਅੱਡਰੇ ਤੇ ਵੱਖੋ ਵੱਖ ਹਨ। ਮਨੁੱਖ ਨੇ ਸੰਤਾਨ ਦਾ ਪਿਤਾ ਤੇ ਇਸਤ੍ਰੀ ਨੇ ਮਾਤਾ ਬਣਨਾ ਹੈ। ਪਿਤਾ ਤੇ ਮਾਤਾ ਦੇ ਫ਼ਰਜ਼ ਅੱਡੋ ਅੱਡ ਹਨ। ਮਰਦ ਨੇ ਬੱਚਾ ਨਹੀਂ ਜਣਨਾ, ਪੇਟ ਵਿਚ ਰੱਖ ਤੇ ਛਾਤੀ 'ਤੇ ਪਾ ਪਾਲਣਾ ਨਹੀਂ, ਮਾਂ ਨੇ ਇਹ ਕੰਮ ਕਰਨੇ ਹਨ। ਇਸੇ ਕਰਕੇ ਕੁਦਰਤ ਨੇ ਮਰਦ ਨੂੰ ਰਖਿਅਕ ਤੇ ਕਮਾਊ ਹੋਣ ਕਰਕੇ ਵਧੇਰੇ ਕਰੜਾ ਤੇ ਖਰ੍ਹਵਾ ਬਣਾਇਆ ਹੈ ਤੇ ਇਸਤ੍ਰੀ ਨੂੰ ਮਾਸੂਮ ਦੇ ਜਨਮ ਦੇਣ ਤੇ ਪਾਲਣ ਵਾਲੀ ਹੋਣ ਕਰਕੇ ਮਿੱਠੀ ਤੇ ਕੋਮਲ। ਮਰਦ ਦੀ ਕਰੜਾਈ ਤੇ ਇਸਤ੍ਰੀ ਦੀ ਮਿਠਾਸ ਇਕ ਦੂਜੇ ਨਾਲ ਮਿਲ ਕੇ ਹੀ ਸਹੀ ਜੀਵਨ ਬਣਾ ਸਕਦੇ ਹਨ। ਸੋ ਜੋ ਇਸਤ੍ਰੀ ਮਿੱਠੀ ਤੇ ਕੋਮਲ ਹੈ ਤਾਂ ਸੱਚੀ ਹੈ, ਉਸ ਨੂੰ ਆਪਣੇ ਗੁਣਾਂ 'ਤੇ ਮਾਣ ਹੋਣਾ ਚਾਹੀਦਾ ਹੈ, ਇਹ ਨਹੀਂ ਕਿ ਉਹ ਮਰਦ ਵਰਗੀ ਕਰੜੀ ਨਾ ਹੋਣ ਕਰਕੇ ਨੀਵੀਂ ਹੈ। ਕਿਸੇ ਨੇ ਕੋਮਲ ਫੁੱਲ ਨੂੰ ਅੱਜ ਤਕ ਇਸ ਕਰਕੇ ਨਹੀਂ ਨਿੰਦਿਆ ਕਿ ਉਹ ਕੰਡਿਆਂ ਵਰਗਾ ਕਰੜਾ ਨਹੀਂ, ਸਗੋਂ ਬਾਗ਼ ਦੀ ਰੌਣਕ ਉਹਦੇ ਨਾਲ ਹੀ ਹੁੰਦੀ ਹੈ। ਇਸ ਗ਼ਲਤ ਵਿਚਾਰ ਦੇ ਆਸਰੇ 'ਤੇ ਕੁੜੀਆਂ 'ਚੋਂ ਕੋਮਲਤਾ ਗਵਾ ਬੈਠੀਆਂ ਕੌਮਾਂ, ਧੀਆਂ ਦੀ ਹਯਾ, ਪਤਨੀਆਂ ਦੀ ਵਫ਼ਾ ਤੇ ਮਾਵਾਂ ਦੀ ਮਿਹਰ ਤੋਂ ਸੁੰਨੀਆਂ ਹੋ ਬੈਠੀਆਂ ਹਨ।

ਦੰਪਤੀ ਬਣਨ ਵਾਲੇ ਜਵਾਨ ਮੁੰਡੇ ਕੁੜੀ ਨੂੰ ਉਨ੍ਹਾਂ ਦੇ ਫ਼ਰਜ਼ ਸਮਝਾ, ਉਨ੍ਹਾਂ ਦੇ ਸਾਂਝੇ ਰਸਤੇ ਪ੍ਰੇਮ ਮਾਰਗ ਦੀਆਂ ਚਾਰ ਮੰਜ਼ਲਾਂ ਦਾ ਜ਼ਿਕਰ ਗੁਰਬਾਣੀ ਵਿਚੋਂ ਪੜ੍ਹ ਕੇ ਸੁਣਾਇਆ ਜਾਂਦਾ ਹੈ। ਪਹਿਲਾ ਪੜਾਅ, ਪ੍ਰਕਿਰਤਿਕ ਲਗਾਓ, ਸਰੀਰਕ ਰੁਚੀ ਤੇ ਪਦਾਰਥ ਪਿਆਰ ਦੇ ਰੂਪ ਵਿਚ ਦੰਪਤੀ ਨੂੰ ਇਕ ਦੂਸਰੇ ਦੇ ਲਾਗੇ ਕਰਦਾ ਹੈ। ਥੋੜ੍ਹੇ ਸਮੇਂ ਬਾਅਦ ਇਹ ਗੱਲਾਂ ਰੋਜ਼ ਦਾ ਵਿਹਾਰ ਹੋਣ ਕਰਕੇ ਫਿੱਕੀਆਂ ਹੋ ਜਾਂਦੀਆਂ ਹਨ। ਜੋੜ ਮਨਾਂ ਵਿਚ ਜਾ ਟਿਕਦਾ ਹੈ, ਮਨ ਇਕ ਦੂਜੇ ਨੂੰ ਪਹਿਚਾਣਦੇ ਹਨ। ਦੂਈ ਦੀ ਹਉਮੈ ਮੈਲ ਉਤਰ, ਪਿਆਰ ਦਾ ਨਿਰਮਲ ਸਰੂਪ ਪ੍ਰਗਟ ਹੁੰਦਾ ਹੈ। ਕੁਝ ਚਿਰ ਤਕ ਇਹ ਅਵਸਥਾ ਦ੍ਰਿੜ੍ਹ ਹੋਣ ਦੇ ਬਾਅਦ ਮਨ ਦੀਆਂ ਅੰਦਰਲੀਆਂ ਕੰਦ੍ਰਾਂ ਵਿਚ ਛੁਪੀ ਹੋਈ ਦੂਈ ਦੀ ਅੰਸ ਨੂੰ ਭੀ ਧੋ ਸੁੱਟਦਾ ਹੈ ਤੇ ਚੌਥੀ ਅਵਸਥਾ ਵਿਚ ਦੋਵੇਂ ਰੂਹਾਂ

ਇਕ ਹੋ ਜਾਂਦੀਆਂ ਹਨ। ਇਹ ਹੈ ਪ੍ਰੀਤ ਮਾਰਗ ਦਾ ਸਹੀ ਰਸਤਾ, ਜੋ ਸਤਿਗੁਰਾਂ ਨੇ ਨਿਜ ਤਜਰਬੇ ਦੇ ਆਧਾਰ 'ਤੇ ਮਨੁੱਖ ਨੂੰ ਜੀਵਨ ਦੀ ਸਫਲਤਾ ਪ੍ਰਾਪਤ ਕਰਨ ਹਿਤ ਦੱਸਿਆ ਹੈ। ਇਹ ਪ੍ਰੀਤ ਮਾਰਗ ਦੀਆਂ ਚਾਰੇ ਉੱਚੀਆਂ ਪਰ ਔਖੀਆਂ ਮੰਜ਼ਲਾਂ ਹਨ, ਜਿਸ ਕਰਕੇ ਹਰ ਇਕ ਦਾ ਪਾਠ ਸੁਣਨ ਦੇ ਬਾਅਦ, ਜੋੜੀ, ਗੁਰੂ ਜੀ ਦੇ ਇਸ ਮਾਰਗ ਦਰਸਾਉਣ ਦੇ ਧੰਨਵਾਦ ਹਿਤ ਪਰਕਰਮਾ ਕਰਦੀ ਤੇ ਬਿਖਮ ਮਾਰਗ ਵਿਚ ਮਾਸੂਮ ਬੱਚਿਆਂ ਦੀ ਮਦਦ ਹਿਤ ਬਰਕਤ ਮੰਗਣ ਲਈ ਮੱਥਾ ਟੇਕਦੀ ਹੈ। ਬੱਸ ਇਨ੍ਹਾਂ ਚਾਰਾਂ ਪਰਕਰਮਾ ਦੇ ਬਾਅਦ ਆਨੰਦ ਰਸਮ ਖ਼ਤਮ ਹੁੰਦੀ ਹੈ ਤੇ ਸਭ ਸੰਗਤ ਮਿਲ ਕੇ ਕਾਰਜ ਦੀ ਨਿਰਵਿਘਨ ਸਮਾਪਤੀ ਦਾ ਸ਼ੁਕਰਾਨਾ ਕਰਨ ਲਈ ਅਰਦਾਸ ਕਰਦੀ ਤੇ ਸਮਾਜ ਦੇ ਨਵੇਂ ਹਿੱਸੇਦਾਰਾਂ ਦੀ ਜੀਵਨ ਸਫਲਤਾ ਲਈ ਅਰਦਾਸ ਕਰਦੀ ਹੈ।

# ਗੁਰਮਤਿ ਤੇ ਤੀਰਥ ਬਰਤ

ਮਾਨਸਿਕ ਰੌਸ਼ਨੀ ਦੇ ਪੂਰਾ ਨਾ ਮਿਲਣ ਕਰਕੇ ਮਨੁੱਖੀ ਸਮਾਜ ਵਿਚ ਜੋ ਅੰਧ-ਵਿਸ਼ਵਾਸ ਦੀ ਬੀਮਾਰੀ ਆ ਗਈ ਸੀ, ਉਸ ਤੋਂ ਪੈਦਾ ਹੋਈ ਕਮਜ਼ੋਰੀ ਨੇ ਮਨੁੱਖੀ ਚਲਨ ਵਿਚ ਭਾਵੇਂ ਅਰਥਹੀਣ ਤੇ ਅਯੋਗ ਰਸਮਾਂ ਪੈਦਾ ਕਰ ਦਿੱਤੀਆਂ, ਪਰ ਉਨ੍ਹਾਂ ਸਾਰੀਆਂ ਦਾ ਮੂਲ ਕਾਰਨ ਇਕੋ ਸੀ ਕਿ ਕਿਸੇ ਚੀਜ਼ ਦਾ ਸਹੀ ਰੂਪ ਨਾ ਸਮਝ, ਉਸ ਤੋਂ ਉਹ ਲਾਭ ਤੇ ਨਾ ਲੈਣਾ, ਜੋ ਉਹ ਅਸਲ ਵਿਚ ਦੇ ਸਕਦੀ ਹੋਵੇ, ਸਗੋਂ ਅਣ-ਹੋਈਆਂ ਗੱਲਾਂ ਦੀ ਉਮੀਦ ਉਸ ਤੋਂ ਰਖਣੀ। ਇਸੇ ਹੀ ਕਮਜ਼ੋਰੀ ਦੇ ਤਾਣ 'ਤੇ ਗੁਰਮਤਿ ਪ੍ਰਕਾਸ਼ ਤੋਂ ਪਹਿਲੇ ਤੀਰਥ ਬਰਤ ਦੀ ਮਰਿਆਦਾ ਚਲੀ ਹੋਈ ਸੀ। ਭਾਵੇਂ ਇਹ ਦੋਵੇਂ ਚੀਜ਼ਾਂ ਸੁਜਾਤੀ ਸਮਝ, ਇਕੱਠੀਆਂ ਹੀ ਵਰਣਨ ਕੀਤੀਆਂ ਜਾਂਦੀਆਂ ਹਨ ਪਰ ਸਰੂਪ ਵਿਚ ਦੋਵੇਂ ਅੱਡੋ ਅੱਡ ਹਨ, ਜਿਸ ਕਰਕੇ ਅਸੀਂ ਇਨ੍ਹਾਂ 'ਤੇ ਵੱਖ-ਵੱਖ ਵਿਚਾਰ ਕਰਦੇ ਹਾਂ।

ਪਹਿਲਾਂ ਤੀਰਥ ਨੂੰ ਲੈ ਲਈਏ। ਭਾਵੇਂ ਤੀਰਥ ਯਾਤਰਾ ਦੀ ਅਯੋਗ ਵਰਤੋਂ ਸਮੁੱਚੇ ਤੌਰ 'ਤੇ ਹੀ ਖ਼ਾਸ ਗਿਆਨਵਾਨ ਹਸਤੀਆਂ ਤੋਂ ਬਿਨਾ ਮਨੁੱਖ ਜਾਤੀ ਵਿਚ ਪ੍ਰਚਲਿਤ ਸੀ, ਪਰ ਕੁਦਰਤੀ ਸੁੰਦਰ ਨਜ਼ਾਰਿਆਂ ਕਰਕੇ ਮਸ਼ਹੂਰ ਰਮਣੀਕ ਦੇਸ਼ਾਂ ਵਿਚ ਇਸ ਦਾ ਰਿਵਾਜ ਵਧੇਰੇ ਸੀ। ਮਿਸਾਲ ਦੇ ਤੌਰ 'ਤੇ ਸਾਡਾ ਆਪਣਾ ਦੇਸ਼ ਭਾਰਤਵਰਸ਼ ਹੀ ਲੈ ਲਓ, ਏਥੇ ਤੀਰਥਾਂ ਦੀ ਬਹੁਲਤਾ ਹੈ ਪਰ ਉਹ ਹੈਨ ਆਮ ਤੌਰ 'ਤੇ ਸਾਗਰ ਦੇ ਕੰਢੇ, ਰਮਣੀਕ ਨਦੀਆਂ ਦੇ ਕਿਨਾਰੇ, ਦੁਰਗਮ ਬਰਫ਼ਾਨੀ ਪਹਾੜੀ ਚੋਟੀਆਂ 'ਤੇ ਜਾਂ ਜਵਾਲਾ-ਮੁਖੀਆਂ ਦੇ ਕੋਲ। ਸਿਆਣੇ ਫ਼ਲਸਫ਼ੀਆਂ ਦਾ ਇਹ ਖ਼ਿਆਲ ਬਹੁਤ ਹੱਦ ਤਕ ਠੀਕ ਮਾਲੂਮ ਹੁੰਦਾ ਹੈ ਕਿ ਕੁਦਰਤ ਦੀ ਪੂਜਾ (Nature worship) ਦਾ ਮਜ਼੍ਹਬ ਆਮ ਤੌਰ 'ਤੇ ਖ਼ੂਬਸੂਰਤ ਤੇ ਰਮਣੀਕ ਦੇਸ਼ ਵਿਚ ਹੀ ਫੈਲਦਾ ਤੇ ਤੌਹੀਦ (Monotheism) ਅਰਥਾਤ ਇਕ ਅਸਮਾਨੀ ਖ਼ੁਦਾ ਦੀ ਪੂਜਾ ਦਾ ਮਜ਼੍ਹਬ ਨਿਰੇ ਵੀਰਾਨੇ, ਬੇ-ਆਬਾਦ ਦੇਸ਼ਾਂ ਵਿਚ ਆਮ ਤੌਰ 'ਤੇ ਮਕਬੂਲ ਹੁੰਦਾ ਹੈ। ਖ਼ੂਬਸੂਰਤ ਨਜ਼ਾਰੇ ਵਾਲੇ ਦੇਸ਼ਾਂ ਦੇ ਵਸਨੀਕ ਲੋਕ, ਕੁਦਰਤ ਦੀਆਂ ਖ਼ੂਬਸੂਰਤੀਆਂ ਵਿਚ ਆਪਣੀ ਸ਼ਕਤੀ ਦਾ ਪ੍ਰਕਾਸ਼ ਕਰ ਰਹੇ ਮੁਖ਼ਤਲਿਫ਼ ਦੇਵੀ ਦੇਵਤਿਆਂ ਨੂੰ ਕਲਪ ਲੈਂਦੇ ਹਨ ਜਿਸ ਕਰਕੇ ਉਨ੍ਹਾਂ ਵਿਚ ਬਹੁ-ਪੂਜਾ ਮਨਾਂ ਨੂੰ ਜ਼ਿਆਦਾ ਅਪੀਲ ਕਰਦੀ ਹੈ ਤੇ ਉਸੇ ਤਰ੍ਹਾਂ ਹੀ ਲੂਆਂ ਦੇ ਸਤਾਏ ਹੋਏ, ਪਿਆਸ ਤੋਂ ਅੱਕੇ ਹੋਏ, ਰੇਤ-ਥਲਾਂ ਵਿਚ ਪਾਣੀ ਦੇ ਦੁਰਲੱਭ ਚਸ਼ਮਿਆਂ ਦੇ ਕਿਨਾਰਿਆਂ 'ਤੇ ਤੰਬੂ ਲਾ, ਭੇਡ ਬੱਕਰੀਆਂ ਚਾਰਨ ਵਾਲੇ ਮਨੁੱਖ, ਰੱਬ ਨੂੰ ਉਨ੍ਹਾਂ ਵੀਰਾਨਿਆਂ ਤੋਂ ਅਲਹਿਦਾ, ਉੱਚਿਆਂ ਅਸਮਾਨਾਂ 'ਤੇ ਮੰਨਣ ਦਾ ਖ਼ਿਆਲ ਵਧੇਰੇ ਠੀਕ ਸਮਝਦੇ ਹਨ, ਜਿਥੇ ਕਿ ਨਹਿਰਾਂ ਚੱਲ ਰਹੀਆਂ ਤੇ ਫਲ ਮੇਵੇ ਖਾਣ ਨੂੰ ਲੱਭਦੇ ਹੋਣ। ਇਹ ਦੋਵੇਂ ਖ਼ਿਆਲ ਅਨੁਮਾਨ ਦੇ ਆਸਰੇ ਹੀ ਹੁੰਦੇ ਹਨ, ਪਰਤੱਖ ਦੇਖ ਕੇ ਨਹੀਂ ਬਣਾਏ ਹੁੰਦੇ। ਇਹੀ ਕਾਰਨ ਹੈ ਕਿ ਪਰਤੱਖ ਦੇਖਣ ਵਾਲੇ ਜਗਤ-ਗੁਰੂ ਨੇ ਇਸ ਦੇ

ਮੁਤੱਲਿਕ ਇਉਂ ਦੱਸਿਆ ਹੈ:

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥.....**
**ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥**

*—ਜੈਤਸਰੀ ਮ: ੫, ਪੰਨਾ ੭੦੦*

ਕੋਈ ਉਸ ਨੂੰ ਸਭ ਤੋਂ ਬਾਹਰ ਤੇ ਕੋਈ ਸਾਰਿਆਂ ਦੇ ਵਿਚ ਬਿਆਨ ਕਰਦਾ ਹੈ, ਪਰ (ਪਰਤੱਖ ਦੇਖਿਆਂ) ਉਹ ਸਾਰਿਆਂ ਵਿਚ ਰਹਿੰਦਾ ਤੇ ਸਾਰਿਆਂ ਘਟਾਂ 'ਚ ਨਿਵਾਸ ਰਖਦਾ ਹੋਇਆ ਭੀ ਸਭ ਤੋਂ ਅਲੇਪ ਹੈ।

ਉੱਪਰ ਦੱਸਿਆਂ ਦੋਹਾਂ ਅਨੁਮਾਨਾਂ ਦੇ ਆਸਰੇ ਹੀ ਤੀਰਥ ਕਾਇਮ ਹੋਏ, ਕੁਦਰਤੀ ਸੁੰਦਰਤਾ ਦੇ ਪ੍ਰਗਟ ਹੋਣ ਦੀਆਂ ਥਾਵਾਂ 'ਤੇ ਦੇਵੀ ਦੇਵਤਿਆਂ ਦਾ ਨਿਵਾਸ ਮੰਨ ਲੈਣ ਵਾਲਿਆਂ ਵੱਲੋਂ, ਉਸਦੀ ਖ਼ਬਰ ਦੇਣ ਵਾਲੇ ਰਸੂਲਾਂ ਵਲੋਂ ਕਾਇਮ ਕੀਤੇ ਅਸਥਾਨਾਂ ਤੇ ਇਨ੍ਹਾਂ ਤੀਰਥਾਂ 'ਤੇ, ਜੇ ਸਮਾਂ ਤੇ ਧਨ ਆਗਿਆ ਦੇਣ ਤਾਂ ਜਾਣਾ ਕੋਈ ਮਾੜੀ ਗੱਲ ਨਹੀਂ ਸੀ, ਸਗੋਂ ਮਨੁੱਖ-ਜੀਵਨ ਦੀ ਰੋਜ਼ਾਨਾ ਜ਼ਿੰਦਗੀ ਦੇ ਰੁਝੇਵੇਂ ਵਿਚ ਤਫ਼ਰੀਹ ਤੇ ਤਾਜ਼ਗੀ ਪੈਦਾ ਕਰਨਾ ਸੀ, ਪਰ ਗੱਲ ਅੰਧ-ਵਿਸ਼ਵਾਸ ਦੇ ਆਸਰੇ ਵਹਿਮ ਵਿਚ ਬਦਲ ਗਈ। ਅੱਜ ਭਾਰਤਵਰਸ਼ ਵਿਚ ਕਿਹੜਾ ਪੜ੍ਹਿਆ ਲਿਖਿਆ ਸਿਆਣਾ ਮਨੁੱਖ ਹੈ, ਜੋ ਸਮਾਂ ਮਿਲਣ ਤੇ ਧਨ ਪੱਲੇ ਹੋਣ ਦੀ ਸੂਰਤ ਵਿਚ ਗਰਮੀਆਂ ਦੇ ਕੁਝ ਦਿਨ ਪਹਾੜਾਂ ਦੀਆਂ ਚੋਟੀਆਂ, ਨਦੀਆਂ ਦੇ ਕਿਨਾਰਿਆਂ ਅਤੇ ਬਰਫ਼ਾਨੀ ਬੁਲੰਦੀਆਂ 'ਤੇ ਕੱਟਣੇ ਪਸੰਦ ਨਹੀਂ ਕਰਦਾ? ਸਿਆਣਿਆਂ ਦੇ ਇਸ ਰਮਣੀਕ ਨਜ਼ਾਰੇ ਤੱਕਣ ਤੇ ਮੌਸਮ ਦੇ ਭੇਦ ਤੋਂ ਸੁੱਖ ਪ੍ਰਾਪਤ ਕਰਨ ਦੇ ਖ਼ਿਆਲ ਨੇ ਹੀ ਪਹਾੜਾਂ ਦੀਆਂ ਬੇ-ਆਬਾਦ ਚੋਟੀਆਂ ਨੂੰ ਖ਼ੂਬਸੂਰਤ ਤਫ਼ਰੀਹ-ਗਾਹਾਂ ਵਿਚ ਬਦਲ ਦਿੱਤਾ ਹੈ। ਸਕੂਲਾਂ, ਕਾਲਜਾਂ, ਕਚਹਿਰੀਆਂ ਤੇ ਦਫ਼ਤਰਾਂ ਵਿਚ ਛੁੱਟੀਆਂ ਹੋਈਆਂ ਨਹੀਂ ਕਿ ਲੋਕ ਬਿਸਤਰੇ ਬੰਨ੍ਹ ਪਹਾੜਾਂ ਨੂੰ ਭੱਜੇ ਨਹੀਂ। ਇਹ ਤਰੀਕਾ ਹੈ, ਸਹੀ ਤੌਰ 'ਤੇ ਕੁਦਰਤ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਤੋਂ ਲਾਭ ਉਠਾਉਣ ਦਾ। ਮੈਦਾਨਾਂ ਦੀ ਗਰਮੀ ਤੋਂ ਥੱਕੇ ਹੋਏ ਤਨਾਂ ਨੂੰ ਪਹਾੜਾਂ ਦੀਆਂ ਸੀਤਲ ਚੋਟੀਆਂ 'ਤੇ ਤਾਜ਼ਾ ਕਰ ਕੇ ਲਿਆਉਣਾ, ਲੂਆਂ ਦੀ ਤਪਸ਼ ਕਰਕੇ ਦੁਖੀਆਂ ਹੋਈਆਂ ਅੱਖਾਂ ਨੂੰ ਹਰਿਆਵਲ ਦੇ ਰਮਣੀਕ ਨਜ਼ਾਰੇ ਤੱਕ, ਕਮਲ ਵਾਂਗ ਖਿੜਾ ਲਿਆਉਣਾ ਤੇ ਸ਼ਹਿਰਾਂ ਦੀਆਂ ਤੰਗ ਗਲੀਆਂ ਦੀਆਂ ਹੇਠਲੀਆਂ ਮੰਜ਼ਲਾਂ ਵਿਚ ਰਹਿਣ ਤੇ ਬੁਰਕੇ ਪਹਿਰਨ ਵਾਲੇ, ਗੰਦੀ ਹਵਾ ਵਿਚ ਸਵਾਸ ਲੈ ਬੀਮਾਰ ਹੋ ਚੁੱਕੇ ਬਦਕਿਸਮਤਾਂ ਨੂੰ ਨਿਰੰਜਨ ਸਾਫ਼ ਹਵਾਵਾਂ, ਚੀਲਾਂ ਵਿਚੋਂ ਹੋ ਕੇ ਆ ਰਹੀ ਹਵਾ ਦੀ ਖ਼ੁਸ਼ਬੂ ਨਾਲ ਫੇਫੜੇ ਦਰੁਸਤ ਕਰਾ ਰਾਜ਼ੀ ਕਰ ਲਿਆਉਣਾ ਤਾਂ ਮਾਲਕ ਦੀ ਮਿਹਰ ਤੋਂ ਸਹੀ ਮਾਅਨਿਆਂ ਵਿਚ ਵਰੋਸਾਏ ਜਾਣਾ ਹੈ। ਪਰ ਇਸ ਸਹੀ ਤਰੀਕੇ ਤੋਂ ਉਲਟ, ਇਸ ਖ਼ਿਆਲ ਨਾਲ ਪਹਾੜਾਂ ਦੀਆਂ ਕਠਨ ਚੋਟੀਆਂ 'ਤੇ ਚੜ੍ਹਨਾ, ਜੁਆਲਾ-ਮੁਖੀਆਂ ਨੂੰ ਜਾ ਪੂਜਣਾ, ਸਮੁੰਦਰ ਦੀਆਂ ਛੱਲਾਂ ਵਿਚ ਨਹਾਉਣਾ ਕਿ ਉਥੋਂ ਕੋਈ ਅਲੌਕਾਰ ਦੇ (ਦੁੱਧ, ਪੁੱਤ ਜਾਂ ਮੁਕਤੀ) ਲਾਭ ਪ੍ਰਾਪਤ ਹੋਣਗੇ, ਨਿਰਾ ਵਹਿਮ ਹੈ। ਮਨੁੱਖਤਾ ਇਸੇ ਗੱਲ ਵਿਚ ਹੈ ਕਿ ਬਰਫ਼ ਨੂੰ ਬਰਫ਼, ਪਾਣੀ ਨੂੰ ਪਾਣੀ, ਅੱਗ ਨੂੰ ਅੱਗ ਤੇ ਪੱਥਰ ਨੂੰ ਪੱਥਰ ਹੀ ਸਮਝਿਆ ਜਾਏ ਅਤੇ ਜੋ ਲਾਭ ਇਨ੍ਹਾਂ ਦੋਹਾਂ ਚੀਜ਼ਾਂ ਤੋਂ ਇਨ੍ਹਾਂ ਦੀ ਖ਼ਾਸੀਅਤ ਕਰਕੇ ਮਿਲ ਸਕਦੇ ਹਨ, ਉਹੋ ਹੀ ਉਠਾਏ ਜਾਣ, ਨਹੀਂ

ਤਾਂ ਗੱਲਾਂ ਦੇ ਫ਼ਜ਼ੂਲ ਵਹਿਮ ਨਾ ਕੀਤੇ ਜਾਣ, ਪਰ ਤੀਰਥਾਂ ਦੇ ਉਪਾਸ਼ਕਾਂ ਦੀ ਦੁਨੀਆ ਵਿਚ ਇਨ੍ਹਾਂ ਗੱਲਾਂ ਦਾ ਅਰੰਭ ਹੀ ਵਹਿਮ ਤੋਂ ਸ਼ੁਰੂ ਹੁੰਦਾ ਹੈ। ਉਹ ਪ੍ਰਥਮ ਰਮਣੀਕ ਥਾਵਾਂ 'ਤੇ ਜਾਣ ਦੇ ਸਫ਼ਰ ਨੂੰ ਸੈਰ ਦੇ ਸਹੀ ਨਾਮ ਦੀ ਥਾਂ ਯਾਤਰਾ ਦਾ ਮਜ਼੍ਹਬੀ ਨਾਮ ਦੇਂਦੇ ਹਨ। ਇਸ ਅੱਖਰ ਦੇ, ਕੋਸ਼ ਅਨੁਸਾਰ ਭਾਵੇਂ ਕੁਝ ਭੀ ਅਰਥ ਕਿਉਂ ਨਾ ਹੋਣ, ਪਰ ਇਹ ਇਕ ਹਕੀਕਤ ਹੈ ਕਿ ਯਾਤਰਾ ਸ਼ਬਦ ਵਰਤਦਿਆਂ ਹੀ ਯਾਤਰੂ ਦੇ ਚਿਤ ਵਿਚ ਆਪਣੇ ਸਫ਼ਰ ਦੇ ਮੁਤੱਲਕ ਸੈਰ ਦੀ ਇਕ ਸਾਧਾਰਨ ਚਿਤਵਨਾ ਤੋਂ ਉਤਾਂਹ ਇਕ ਮਜ਼੍ਹਬੀ ਜਿਹੀ ਕਲਪਣਾ ਬਣ ਜਾਂਦੀ ਹੈ, ਜਿਸ ਕਰਕੇ ਉਹ ਸਹੀ ਲੋਕ ਲਾਭ ਦੀ ਥਾਂ, ਕੋਈ ਪਰਲੋਕ ਦੇ ਫ਼ਾਇਦੇ ਸਾਹਮਣੇ ਰਖ, ਪਾਂਡਿਆਂ ਦੀਆਂ ਰਸਮਾਂ ਦੇ ਜਾਲ ਵਿਚ ਫਸ ਜਾਂਦਾ ਹੈ ਤੇ ਲੋਕ ਦਾ ਭੀ ਸੁਖ ਗਵਾ ਬਹਿੰਦਾ ਹੈ, ਪਰਲੋਕ ਦਾ ਤਾਂ ਭਲਾ ਪ੍ਰਾਪਤ ਹੀ ਕੀ ਹੋਣਾ ਸੀ? ਜਗਤ-ਗੁਰੂ ਇਸ ਪ੍ਰਥਾਏ ਫ਼ੁਰਮਾਉਂਦੇ ਹਨ :

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ ਬਕ ਧਿਆਨ ਲਗਾਇਓ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ, ਲੋਕ ਗਯੋ ਪਰਲੋਕ ਗਵਾਇਓ॥**

*—ਸਵਈਏ ਪਾ: ੧੦*

ਤੀਰਥ ਯਾਤਰਾ ਦੇ ਵਹਿਮ ਵਿਚ ਰੁੱਝੀ ਹੋਈ ਦੁਨੀਆ ਦੀਆਂ ਕਲਪਨਾਵਾਂ ਭੀ ਅਜੀਬ ਹਨ। ਜੇ ਕੈਲਾਸ਼ ਦੇ ਬਰਫ਼ਾਨੀ ਟਿੱਬੇ ਤੋਂ ਜੋ ਪੱਚੀ ਹਜ਼ਾਰ ਫੁੱਟ ਦੇ ਕਰੀਬ ਉੱਚਾ ਹੈ, ਕੋਈ ਪੱਥਰ ਰਿੜ੍ਹ ਪਵੇ, (ਕਿਉਂਕਿ ਉਹ ਹੈ ਹੀ ਛੋਟੇ ਛੋਟੇ ਪੱਥਰਾਂ ਦੀ ਬਣੀ ਹੋਈ ਚੋਟੀ) ਤੇ ਬਰਫ਼ ਨੂੰ ਭੰਨਦਾ ਹੋਇਆ, ਕੜ ਕੜ ਦੀ ਆਵਾਜ਼ ਨਾਲ ਪਰਬਤਾਂ ਨੂੰ ਗਜਾਵੇ ਤਾਂ ਯਾਤਰੂ ਦੇ ਈਮਾਨ ਵਿਚ ਕੈਲਾਸ਼ਪਤੀ ਸ਼ਿਵਜੀ ਨਾਹਰੇ ਮਾਰ ਰਹੇ ਹੁੰਦੇ ਹਨ। ਇਹ ਵਹਿਮ ਵਿਗੜਿਆ ਹੋਇਆ ਨੀਵੇਂ ਮਨੁੱਖ-ਤਬਕੇ ਵਿਚ ਹੋਰ ਵੀ ਭੈੜੀ ਸੂਰਤ ਲੈ ਲੈਂਦਾ ਹੈ ਤੇ ਧੂਣੀਆਂ ਰਮਾਈ ਬੈਠੇ ਯੋਗੀਆਂ ਦੀਆਂ ਮੰਡਲੀਆਂ ਵਿਚ ਚੰਡੂ ਤੇ ਗਾਂਜੇ ਦੀ ਚਿਲਮ ਭਰ, ਸ਼ਿਵਜੀ ਦਾ ਨਾਹਰਾ ਲਾਉਣਾ, ਸ਼ਿਵਜੀ ਦੇ ਉਸ ਨਾਹਰੇ ਦੀ ਹੀ ਨਕਲ ਸਮਝੀ ਜਾਂਦੀ ਹੈ, ਜੋ ਭਗਤਾਂ ਦੇ ਖ਼ਿਆਲ ਵਿਚ ਕੈਲਾਸ਼ਪਤੀ, ਕੈਲਾਸ਼ 'ਤੇ ਬੈਠੇ ਦਿਨ ਰਾਤ ਵਿਚ ਕਈ ਵੇਰਾਂ ਲਗਾਉਂਦੇ ਹਨ, ਪਰ ਜਿਹੜੀ ਆਵਾਜ਼ ਅਸਲ ਵਿਚ ਚੋਟੀ ਤੋਂ ਖਿਸਕੇ ਹੋਏ, ਬਰਫ਼ ਨੂੰ ਤੋੜਦੇ ਆ ਰਹੇ ਪੱਥਰ ਦੀ ਆਵਾਜ਼ ਦੀ ਗੂੰਜ ਹੁੰਦੀ ਹੈ। ਇਸੇ ਤਰ੍ਹਾਂ ਹੀ ਅਮਰ ਨਾਥ ਜੀ ਦੀ ਪਹਾੜੀ ਕੰਦਰ ਵਿਚ ਚੱਟਾਨ 'ਚੋਂ ਚੋਇਆ ਹੋਇਆ ਪਾਣੀ ਜੋ ਭਾਰੀ ਠੰਢ ਕਰਕੇ ਜੰਮ ਜਾਂਦਾ ਹੈ ਤੇ ਪੁਜਾਰੀਆਂ ਵੱਲੋਂ ਗੁਫ਼ਾ ਦੇ ਮੂੰਹ ਅੱਗੋਂ ਯਾਤਰੂਆਂ ਦੇ ਲੰਘਣ ਲਈ ਰਾਹ ਬਣਾਉਣ ਹਿਤ ਬਰਫ਼ ਹਟਾਏ ਜਾਣ, ਹਵਾ ਅੰਦਰ ਜਾਣ ਤੇ ਯਾਤਰਾ ਦੇ ਹਜ਼ਾਰਾਂ ਮਨੁੱਖਾਂ ਦੇ ਭੀੜੀ ਜਿਹੀ ਥਾਂ ਵਿਚੋਂ ਲੰਘਣ ਕਰਕੇ ਨਿੱਘ ਪੈਦਾ ਹੋ ਜਾਣ ਕਰਕੇ ਪੰਘਰ ਜਾਂਦਾ ਹੈ, ਸ਼ਰਧਾਲੂਆਂ ਦੇ ਖ਼ਿਆਲ ਵਿਚ ਇਹ ਸ਼ਿਵਲਿੰਗ ਹੈ, ਜਿਸਦੇ ਦਰਸ਼ਨ ਕੀਤਿਆਂ ਦਰਸ਼ਕ ਮੁਕਤੀ ਦਾ ਅਧਿਕਾਰੀ ਹੋ ਜਾਂਦਾ ਹੈ। ਇਸੇ ਵਹਿਮ ਦੇ ਆਧਾਰ 'ਤੇ ਹੀ ਕਈ ਕਮਜ਼ੋਰ ਯਾਤਰੂ ਜੋ ਕਦੀ ਕਸ਼ਮੀਰ ਦੀਆਂ ਮੈਦਾਨੀ ਸੈਰਗਾਹਵਾਂ ਤੇ ਚਸ਼ਮਿਆਂ 'ਤੇ ਕੁਝ ਚਿਰ ਤਕ ਅਰੋਗ ਹੋ ਜਾਂਦੇ ਹਨ, ਪਰ ਅਮਰ ਨਾਥ ਦੀ ਬਿਖਮ ਯਾਤਰਾ ਕਰ ਆਪਣੀ ਜ਼ਿੰਦਗੀ ਖ਼ਤਮ ਕਰ ਲੈਂਦੇ ਹਨ। ਇਕ ਮੁਸੀਬਤ ਹੋਰ ਭੀ ਬਣਦੀ ਹੈ ਕਿ ਮਜ਼੍ਹਬੀ ਮਨੌਤਾਂ ਕਰਕੇ ਯਾਤਰਾ, ਪਾਂਡਿਆਂ ਦੀ ਮੁਕੱਰਰ ਕੀਤੀ ਹੋਈ ਤਾਰੀਖ 'ਤੇ ਹੀ ਹੋ ਸਕਦੀ ਹੈ, ਜਿਸ ਕਰਕੇ ਬਰਫ਼ ਗਿਰਨ, ਦਰਿਆਵਾਂ ਵਿਚ

ਹੜ੍ਹ ਆਉਣ ਜਾਂ ਮੌਸਮ ਦੀਆਂ ਹੋਰ ਕੁਦਰਤੀ ਰੁਕਾਵਟਾਂ ਕਰਕੇ ਭੀ ਯਾਤਰੂ ਅਟਕਦੇ ਨਹੀਂ, ਕਿਉਂ ਜੁ ਉਨ੍ਹਾਂ ਦੇ ਖ਼ਿਆਲ ਵਿਚ ਨਿਯਤ ਸਮਾਂ ਲੰਘ ਗਿਆ ਤਾਂ ਸਾਰਾ ਯਤਨ ਹੀ ਨਿਰਾਰਥ ਜਾਏਗਾ, ਜਿਸ ਕਰਕੇ ਬਹੁਤ ਵੇਰ ਭਾਰੀ ਭਾਰੀ ਹਾਦਸੇ ਹੋ ਜਾਂਦੇ ਹਨ ਤੇ ਬੇਅੰਤ ਕੀਮਤੀ ਜਾਨਾਂ ਜ਼ਾਇਆ ਹੋ ਜਾਂਦੀਆਂ ਹਨ। ਅਮਰ ਨਾਥ ਦੀ ਯਾਤਰਾ ਸਮੇਂ ਆਇਆ ੧੯੨੫ ਈਸਵੀ ਦਾ ਮਸ਼ਹੂਰ ਹੜ੍ਹ ਤੀਰਥ ਯਾਤਰਾ ਦੇ ਇਤਿਹਾਸ ਵਿਚ ਇਕ ਮਸ਼ਹੂਰ ਤਲਖ਼ ਯਾਦ ਹੈ, ਜਿਸ ਵਿਚ ਮੁਸੀਬਤ ਆਈ ਤੇ ਬੇਅੰਤ ਜਾਨਾਂ ਦਾ ਨੁਕਸਾਨ ਹੋਇਆ। ਇਹੋ ਜਿਹੀਆਂ ਅਨੇਕ ਮਿਸਾਲਾਂ ਹਨ।

ਇਸ ਵਹਿਮ-ਭਰੀ ਰਸਮ ਕਰਕੇ ਪਹਾੜੀ ਚੋਟੀਆਂ 'ਤੇ ਜਾਣ ਵਾਲੇ ਭਗਤਾਂ ਨੂੰ ਇਕ ਹੋਰ ਭੀ ਮੁਸ਼ਕਲ ਵਾਪਰਦੀ ਹੈ, ਉਹ ਇਹ ਹੈ ਕਿ ਇਹੋ ਜਿਹੇ ਅਸਥਾਨ ਪਾਂਡਿਆਂ ਨੇ ਆਮ ਤੌਰ 'ਤੇ ਵਹਿਮੀ ਮਨੁੱਖਾਂ ਦੀ ਨਿਗਾਹ ਵਿਚ ਯਾਤਰਾ ਦੀ ਕੀਮਤ ਵਧਾਉਣ ਹਿਤ ਦੁਰਗਮ ਚੋਟੀਆਂ 'ਤੇ ਬਣਾਏ ਹੁੰਦੇ ਹਨ, ਜਿਸ ਕਰਕੇ ਕਮਜ਼ੋਰਾਂ, ਬੁੱਢਿਆਂ ਅਤੇ ਇਸਤ੍ਰੀਆਂ ਨੂੰ ਉਥੇ ਪਹੁੰਚਣਾ ਬਹੁਤ ਮੁਸ਼ਕਿਲ ਹੁੰਦਾ ਹੈ। ਵਪਾਰੀ ਪੰਡੇ ਪੂਜਾ ਦੀ ਵਟਕ ਨਾਲ ਹੀ ਸੰਬੰਧ ਰਖਦੇ ਹਨ, ਉਨ੍ਹਾਂ ਨੂੰ ਯਾਤਰੂਆਂ ਦੇ ਸਫ਼ਰ ਦੀ ਸਹੂਲਤ ਦਾ ਖ਼ਿਆਲ ਤਾਂ ਹੁੰਦਾ ਹੀ ਨਹੀਂ, ਜਿਸ ਕਰਕੇ ਅਜਿਹੇ ਅਸਥਾਨਾਂ 'ਤੇ ਚੰਗੀਆਂ ਸੜਕਾਂ ਘੱਟ ਹੀ ਬਣੀਆਂ ਹੋਈਆਂ ਹਨ ਸੋ ਮੈਦਾਨਾਂ ਦੇ ਵਸਨੀਕ ਪਹਾੜੀ ਚੜ੍ਹਾਈਆਂ ਤੋਂ ਨਾਵਾਕਿਫ਼ ਪਗਡੰਡੀਆਂ ਰਾਹੀਂ ਚੜ੍ਹਨ ਤੋਂ ਬੜਾ ਭੈ ਖਾਂਦੇ ਹਨ ਤੇ ਉਹ ਬਹੁਤ ਵਾਰੀ ਪਹਾੜੀ ਕੁੱਲੀਆਂ ਦੀ ਪਿੱਠ ਪਿੱਛੇ ਚੁੱਕੇ ਹੋਏ ਸੰਦੂਕਾਂ ਵਿਚ ਅੱਖਾਂ ਮੀਟੀ ਬੈਠੇ ਹੀ ਉਪਰ ਚੜ੍ਹਦੇ ਹਨ, ਜਿਸ ਕਰਕੇ ਉੱਚੀਆਂ ਚੋਟੀਆਂ ਦੇ ਰਮਣੀਕ ਨਜ਼ਾਰੇ ਭੀ ਦਿਲ ਖੋਲ੍ਹ ਕੇ ਨਹੀਂ ਤੱਕ ਸਕਦੇ। ਬੱਦਰੀ ਨਾਰਾਇਣ ਅਤੇ ਕੇਦਾਰ ਨਾਥ ਦੀਆਂ ਬਿਖਮ ਚੋਟੀਆਂ ਦੀ ਯਾਤਰਾ ਵਿਚ ਇਹ ਰਿਵਾਜ ਆਮ ਹੈ।

ਮਨੌਤਾਂ ਦੇ ਵਹਿਮ ਕਰਕੇ ਰਮਣੀਕ ਨਜ਼ਾਰਿਆਂ ਦੀ ਸੈਰ ਨੂੰ ਕਰਮ-ਕਾਂਡ ਵਿਚ ਬਦਲ ਲੈਣ ਵਾਲਿਆਂ ਭਗਤਾਂ ਦੀ ਦੀਨ-ਦਸ਼ਾ ਦਾ ਨਜ਼ਾਰਾ ਬਰਸਾਤ ਸਮੇਂ ਚਿੱਕੜ-ਭਰੇ ਦਰਿਆਵਾਂ ਦੇ ਪਾਣੀ ਵਿਚ ਫੁੱਲ ਰੋੜ੍ਹਦਿਆਂ ਤੇ ਚਰਨਾਮ੍ਰਿਤ ਲੈਂਦਿਆਂ ਆਮ ਤੌਰ 'ਤੇ ਦਰਿਆਵਾਂ ਦੇ ਕਿਨਾਰੇ ਕਾਇਮ ਕੀਤੇ ਗਏ ਤੀਰਥਾਂ 'ਤੇ ਦਿਸ ਆਉਂਦਾ ਹੈ। ਪੁਜਾਰੀ ਯਾਤਰੂਆਂ ਦੀ ਇਸ ਭੋਲੀ ਦੁਨੀਆ ਨੂੰ ਦ੍ਰਿੜ੍ਹ ਕਰਾ ਦੇਂਦਾ ਹੈ ਕਿ ਤੀਰਥ ਦਾ ਪਾਣੀ ਆਮ ਪਾਣੀ ਨਹੀਂ, ਜਿਸ ਕਰਕੇ ਇਸ ਪਾਣੀ ਦੀ ਵਰਤੋਂ ਲੌਕਿਕ ਲਾਭਾਂ ਦੀ ਥਾਂ ਪਾਰਲੌਕਿਕ ਫਲ ਭੀ ਦੇਂਦੀ ਹੈ। ਇਹ ਗੱਲ ਠੀਕ ਹੈ ਕਿ ਬਾਜ਼ ਨਦੀਆਂ ਜਾਂ ਚਸ਼ਮਿਆਂ ਦੇ ਪਾਣੀ ਕੁਝ ਕੁਦਰਤੀ ਸਹੂਲਤਾਂ ਮਿਲਣ ਕਰਕੇ ਆਮ ਸਾਧਾਰਨ ਪਾਣੀ ਨਾਲੋਂ ਵਧੇਰੇ ਗੁਣਕਾਰੀ ਹੁੰਦੇ ਹਨ, ਜਿਹਾ ਕਿ ਗੰਗਾ ਦਾ ਪਾਣੀ ਪਹਾੜਾਂ ਤੋਂ ਚੱਲ ਕੇ ਮੈਦਾਨਾਂ ਵਿਚ ਦਾਖ਼ਲ ਹੋਣ ਤਕ ਜਾਂ ਕਸ਼ਮੀਰ ਦੇ ਚਸ਼ਮਿਆਂ ਤੇ ਕੁੱਲੂ ਵੈਲੀ ਅਤੇ ਹੋਰ ਪਹਾੜੀ ਇਲਾਕਿਆਂ ਦੇ ਗੰਧਕ ਵਾਲੇ ਪਾਣੀ ਦੇ ਚਸ਼ਮਿਆਂ ਦਾ ਜਲ ਵਰਤਿਆਂ ਮਨੁੱਖ ਦੇ ਕਈ ਰੋਗ ਦੂਰ ਹੋ ਜਾਂਦੇ ਹਨ। ਪਰ ਇਸ ਦਾ ਕਾਰਨ ਤਾਂ ਬਿਲਕੁਲ ਸਪੱਸ਼ਟ ਹੈ ਕਿ ਉਨ੍ਹਾਂ ਪਾਣੀਆਂ ਵਿਚ ਕਈ ਪਹਾੜੀ ਜੜੀ-ਬੂਟੀਆਂ ਦੇ ਜੌਹਰ ਅਤੇ ਧਰਤੀ ਦੀਆਂ ਧਾਤਾਂ ਦੇ ਤੱਤ (Chemical) ਰਲੇ ਹੋਣ ਕਰਕੇ ਉਨ੍ਹਾਂ ਪਾਣੀਆਂ ਦੀ ਖ਼ਾਸੀਅਤ ਸਾਧਾਰਨ ਪਾਣੀ ਨਾਲੋਂ ਵਿਸ਼ੇਸ਼ ਗੁਣਕਾਰੀ ਹੁੰਦੀ ਹੈ, ਪਰ ਪੁਜਾਰੀ ਨੂੰ ਇਨ੍ਹਾਂ

ਵਿਗਿਆਨਿਕ ਗੱਲਾਂ ਨਾਲ ਕੀ, ਉਹ ਤਾਂ ਹਰ ਜਗ੍ਹਾ ਕੋਈ ਨਾ ਕੋਈ ਪਾਰਲੌਕਿਕ ਲਾਭ ਦੱਸਦਾ ਹੈ। ਉਸਦੀ ਨਿਗਾਹ ਵਿਚ ਗੰਗਾ ਦਾ ਪਾਣੀ, ਰਿਖੀਕੇਸ਼ ਦੇ ਮੁਕਾਮ ਦੇ ਨਿਰਮਲ ਰੂਪ ਤੋਂ ਲੈ ਕੇ ਕਲਕੱਤੇ ਦੇ ਕਾਲੀਘਾਟ ਤਕ, ਜਿਥੋਂ ਤਕ ਕਿ ਇਸ ਨਾਲ ਯੂ.ਪੀ., ਬਿਹਾਰ ਤੇ ਬੰਗਾਲ ਦੇ ਸਾਰੇ ਸ਼ਹਿਰਾਂ ਦਾ ਗੰਦ, ਬਰਸਾਤ ਦੇ ਪਾਣੀ ਨਾਲ ਲਿਆਂਦੀ ਹੋਈ ਮੈਦਾਨਾਂ ਦੀ ਗੰਦਗੀ ਰਲ ਜਾਂਦੀ ਹੈ, ਹੀ ਅਜਿਹਾ ਜਲ ਹੈ, ਜਿਸ ਨੂੰ ਪੀਤਿਆਂ ਭਗਤ ਦੇ ਆਤਮ ਰੋਗ ਦੂਰ, ਜਿਸ ਵਿਚ ਨ੍ਹਾਤਿਆਂ ਉਸ ਦੇ ਪਾਪ ਨਸ਼ਟ, ਕੱਪੜਿਆਂ 'ਤੇ ਛਿੜਕ ਲਿਆਂ ਭਿੱਟ ਲਹਿੰਦੀ ਤੇ ਖੂਹਾਂ ਵਿਚ ਪਾ ਲਿਆਂ ਉਨ੍ਹਾਂ ਦਾ ਪਾਣੀ ਪਵਿੱਤਰ ਹੋ ਜਾਂਦਾ ਹੈ। ਇਸੇ ਤਰ੍ਹਾਂ ਹੀ ਮੁਸਲਮਾਨਾਂ ਨੂੰ ਭੀ ਮੱਕੇ ਦੇ ਮਜੌਰਾਂ ਨੇ ਦ੍ਰਿੜ੍ਹ ਕਰਾਇਆ ਹੋਇਆ ਹੈ ਕਿ ਹਿੰਦੁਸਤਾਨ ਦੇ ਬੇਅੰਤ ਚਸ਼ਮਿਆਂ ਤੇ ਦਰਿਆਵਾਂ ਦੇ ਰੋਗ-ਨਾਸ਼ਕ ਜਲ ਨਾਲੋਂ ਜ਼ਮਜ਼ਮ (ਕਾਅਬੇ ਦੇ ਲਾਗਲਾ ਚਸ਼ਮਾ) ਦਾ ਪਾਣੀ ਵਧੇਰੇ ਗੁਣਕਾਰੀ ਹੈ, ਕਿਉਂ ਜੁ ਇਹ ਚਸ਼ਮਾ ਇਬਰਾਹੀਮ ਦੇ ਬੇਟੇ ਇਸਮਾਈਲ ਦੀਆਂ ਛੜੀਆਂ ਨਾਲ ਮੱਕੇ ਦੇ ਰੇਗਿਸਤਾਨ ਵਿਚ ਫੁਟਿਆ ਸੀ, ਇਸ ਕਰਕੇ ਇਸ ਦੇ ਪਾਣੀ ਦੀ ਵਰਤੋਂ ਵਿਚ ਪਾਰਲੌਕਿਕ ਲਾਭ ਹਨ।

ਤੀਰਥ ਯਾਤਰਾ ਦੇ ਮਜ਼੍ਹਬੀ ਵਪਾਰ ਤੋਂ ਲਾਭ ਉਠਾਣ ਵਾਲੀ ਮਜੌਰਾਂ ਦੀ ਜਮਾਤ ਨੇ ਸ਼ਰਧਾਲੂਆਂ ਦੀਆਂ ਅੱਖਾਂ 'ਤੇ ਅਜਿਹੀ ਪੱਟੀ ਬੰਨ੍ਹ ਰੱਖੀ ਹੈ ਕਿ ਉਹ ਉਨ੍ਹਾਂ ਦੇ ਬਚਨਾਂ 'ਤੇ ਦ੍ਰਿੜ੍ਹ ਹੋਏ ਖ਼ੌਫ਼ਨਾਕ ਕਿਸਮ ਦੇ ਕੰਮ ਕਰਨ ਨੂੰ ਤਿਆਰ ਰਹਿੰਦੇ ਹਨ। ਹਿੰਦੁਸਤਾਨ ਦੇ ਇਤਿਹਾਸ ਦਾ ਕਿਹੜਾ ਜਾਣੂ ਨਹੀਂ ਜਾਣਦਾ ਕਿ ਬਨਾਰਸ ਦੇ ਚਤੁਰ ਪਾਂਡਿਆਂ ਦੇ ਇਸ ਪ੍ਰਕਾਰ ਵੱਸ ਹੋ ਕੇ ਸ਼ਿਵਪੁਰੀ ਕਾਸ਼ੀ ਦੀ ਹੱਦ ਵਿਚ ਮਰਿਆਂ ਮੁਕਤੀ ਹੋ ਜਾਂਦੀ ਹੈ। ਕਿੰਨੇ ਲੱਖ ਇਨਸਾਨ 'ਕਾਸ਼ੀ-ਕਲਵਤਰ' ਦੇ ਥੱਲੇ ਚਿਰਕੇ, ਆਤਮਘਾਤ ਦੇ ਮਹਾਂ-ਪਾਪ ਦੇ ਭਾਗੀ ਬਣ ਚੁੱਕੇ ਹਨ ਤੇ ਜੇ ਅੰਗਰੇਜ਼ੀ ਰਾਜ ਵਿਚ ਸਰਕਾਰ ਇਸ ਰਸਮ ਨੂੰ ਬੰਦ ਨਾ ਕਰਦੀ ਤਾਂ ਅੱਜ ਤਕ ਕਈ ਹੋਰ ਕੀਮਤੀ ਜਾਨਾਂ ਜ਼ਾਇਆ ਹੁੰਦੀਆਂ। ਕਬੀਰ ਜਿਹੇ ਮਹਾਂਪੁਰਖਾਂ ਨੇ ਇਸ ਕੁਰੀਤ ਦੇ ਖ਼ਿਲਾਫ਼ ਆਵਾਜ਼ ਉਠਾਈ ਸੀ। ਆਪ ਨੇ ਪਾਂਡਿਆਂ ਦੀ ਇਸ ਕੁਚਾਲ ਦਾ ਪਾਜ ਉਘੇੜਦਿਆਂ ਹੋਇਆਂ ਕਿਹਾ :

**ਸਗਲ ਜਨਮੁ ਸਿਵਪੁਰੀ ਗਵਾਇਆ॥**
**ਮਰਤੀ ਬਾਰ ਮਗਹਰਿ ਉਠਿ ਆਇਆ॥**

*—ਗਉੜੀ ਭਗਤ ਕਬੀਰ, ਪੰਨਾ ੩੨੬*

ਮੈਂ ਸ਼ਿਵਪੁਰੀ ਵਿਚ ਸਾਰਾ ਜਨਮ ਗਵਾਇਆ ਹੈ ਪਰ ਮਰਨ ਸਮੇਂ (ਠੱਗ ਪਾਂਡਿਆਂ ਦੀ ਧਰਤੀ ਦੀ ਹੱਦ ਤੋਂ ਬਾਹਰ) ਮਗਹਰ ਵਿਚ ਆ ਗਿਆ ਹਾਂ।

'ਕਾਸ਼ੀ-ਕਲਵਤ੍ਰ' ਤੋਂ ਬਿਨਾ, ਹਿਮਾਲਾ ਦੀ ਬਰਫ਼ ਵਿਚ ਗਲ ਮਰਨਾ, ਜਲ ਧਾਰਾ ਮੁੱਕਣਾ ਤੇ ਕਲਾ ਸ਼ਕਤੀ ਤੋਂ ਪਹਿਲਾਂ ਦੇ ਸਮੇਂ ਜਦੋਂ ਸਫ਼ਰ ਦੇ ਸਾਧਨ ਨਹੀਂ ਸਨ, ਅਰਬ ਆਦਿ ਦੂਰ ਦੇਸ਼ਾਂ ਵਿਚ ਤੀਰਥ ਯਾਤਰਾ ਲਈ ਜਾਂਦਿਆਂ ਜਾਂਦਿਆਂ ਆਪਣੀ ਜ਼ਿੰਦਗੀ ਖ਼ਤਮ ਕਰ ਜਾਣਾ, ਅਜਿਹੀਆਂ ਗ਼ਲਤੀਆਂ ਸਨ ਜਿਨ੍ਹਾਂ ਨੂੰ ਆਮ ਲੋਕ ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਪੁੰਨ ਕਰਮ ਸਮਝਦੇ ਸਨ। ਲਿਖਿਆ ਹੈ :

**ਤੀਰਥ ਦੇ ਧਾਮ ਸੀ ਕਈ ਜਾ ਕੇ ਪਰਸ ਰਹੇ।**
**ਪਰਬਤ ਕੈਲਾਸ਼ ਜਾ ਕਈ ਬਰਫ਼ੀਂ ਸੀ ਧਸ ਗਏ।**

**ਕਾਬੇ ਦੇ ਹੱਜ ਲਈ ਕਈ ਕਮਰਾਂ ਸੀ ਕਸ ਗਏ।**
**ਲੱਭਾ ਨਾ ਯਾਰ ਢੂੰਡਦੇ ਸਦੀਆਂ ਬਰਸ ਰਹੇ।**
**ਸਿੱਧਾ ਜੋ ਰਾਹ ਬਤਾਏ ਕੋ ਅਰਸ਼ੀ ਸਿਤਾਰਾ ਹੈ।**
**ਗੈਬੋਂ ਆਵਾਜ਼ ਆਈ ਇਕ ਨਾਨਕ ਪਿਆਰਾ ਹੈ।**

ਜਗਤ-ਗੁਰੂ ਜੀ ਨੇ ਸੰਸਾਰ ਨੂੰ ਸਹੀ ਰਸਤਾ ਦੱਸਦਿਆਂ ਫ਼ੁਰਮਾਇਆ ਕਿ ਤੀਰਥ ਦੇ ਪਾਣੀ ਵਿਚ ਨਹਾਉਣ ਜਾਂ ਉਸ ਨੂੰ ਪੀਣ ਨਾਲ ਮਾਨਸਿਕ ਸੂਛਤਾ ਤੇ ਆਤਮ ਪਵਿੱਤਰਤਾ ਮੰਨਣੀ ਭੁੱਲ ਹੈ, ਇਨ੍ਹਾਂ ਗੁਣਾਂ ਦੀ ਪ੍ਰਾਪਤੀ ਲਈ ਪਾਣੀਆਂ ਦੇ ਕਿਨਾਰੇ ਤੀਰਥ ਨਹੀਂ, ਸਗੋਂ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥**

*—ਧਨਾਸਰੀ ਮ: ੧ ਛੰਤ, ਪੰਨਾ ੬੮੭*

ਜੇ ਨਾਮ ਨਾ ਜਪਿਆ ਜਾਏ ਤੇ ਸ਼ਬਦ ਵਿਚਾਰ ਦੁਆਰਾ ਆਤਮ ਗਿਆਨ ਪ੍ਰਗਟ ਨਾ ਕੀਤਾ ਜਾਏ ਤਾਂ ਇਨ੍ਹਾਂ ਅਖੌਤੀ ਤੀਰਥਾਂ 'ਤੇ ਇਸ਼ਨਾਨ ਕਰਨ ਤੇ ਪਾਂਡਿਆਂ ਨੂੰ ਪੂਜਾ ਦੇਣ ਦੇ ਨਿਰਾਰਥ ਯਤਨਾਂ ਨਾਲ ਪ੍ਰਮਾਰਥਕ ਲਾਭ ਪ੍ਰਾਪਤ ਨਹੀਂ ਹੋ ਸਕਦੇ।

**ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥**
**ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥**

*—ਸਿਰੀਰਾਗੁ ਮ: ੧ ਅਸਟ:, ਪੰਨਾ ੫੬*



ਕਰਮ-ਕਾਂਡੀ ਤੀਰਥ ਯਾਤਰਾ ਤੇ ਪੂਜਾ ਵਿਚ ਦਿੱਤੇ ਗਏ ਧਨ ਦਾ ਪੁਜਾਰੀਆਂ ਨੂੰ ਇਤਨਾ ਕੁ ਫ਼ਾਇਦਾ ਹੋ ਸਕਦਾ ਹੈ ਕਿ ਲੋਕਾਂ ਵਿਚ ਥੋੜ੍ਹਾ ਜਿਹਾ ਮਾਨ ਪ੍ਰਾਪਤ ਹੋ ਜਾਏ, ਪਰ ਆਤਮ ਪਵਿੱਤਰਤਾ, ਨਾਮ ਸੁਣ ਮੰਨਣ ਤੇ ਉਸ ਨਾਲ ਅੰਤ੍ਰੀਵ ਪਿਆਰ ਕਰਨ ਕਰਕੇ ਰੂਹਾਨੀ ਇਸ਼ਨਾਨ ਨਾਲ ਹੀ ਹੋ ਸਕਦੀ ਹੈ :

**ਤੀਰਥੁ ਤਪੁ ਦਇਆ ਦਤੁ ਦਾਨੁ॥**
**ਜੇ ਕੋ ਪਾਵੈ ਤਿਲ ਕਾ ਮਾਨੁ॥**
**ਸੁਣਿਆ ਮੰਨਿਆ ਮਨਿ ਕੀਤਾ ਭਾਉ॥**
**ਅੰਤਰਗਤਿ ਤੀਰਥਿ ਮਲਿ ਨਾਉ॥** *—ਜਪੁ ਜੀ, ਪੰਨਾ ੪*

ਤੀਰਥਾਂ ਦੇ ਇਸ਼ਨਾਨ ਤੇ ਪਾਂਡਿਆਂ ਨੂੰ ਪੂਜਾ ਵਿਚ ਦਿੱਤੇ ਦਾਨ ਕਰਕੇ ਪ੍ਰਾਪਤ ਹੋਈ ਵਡਿਆਈ ਤੋਂ ਇਕ ਹੋਰ ਵੀ ਆਤਮ ਗਿਰਾਓ ਪੈਦਾ ਹੁੰਦਾ ਹੈ ਤੇ ਉਹ ਹੈ ਇਸ ਵਡਿਆਈ ਕਰਕੇ ਮਨ ਵਿਚ ਪੈਦਾ ਹੋਈ ਹਉਮੈ, ਜਿਸ ਕਰਕੇ ਮਾਨਸਿਕ ਪਵਿੱਤਰਤਾ ਦੀ ਥਾਂ ਤੀਰਥ ਯਾਤਰਾ ਕਰ ਕੇ ਮਨ ਨੂੰ ਸਗੋਂ ਉਲਟੀ ਮੈਲ ਲੱਗ ਜਾਂਦੀ ਹੈ ਤੇ ਜਿਸ ਨੂੰ ਪਾਣੀ ਵਿਚ ਕੀਤੇ ਹੋਏ ਸੈਂਕੜੇ ਇਸ਼ਨਾਨ ਵੀ ਨਹੀਂ ਲਾਹ ਸਕਦੇ :

**ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥**

*—ਸਿਰੀਰਾਗੁ ਮ: ੩, ਪੰਨਾ ੩੯*

ਇਕ ਹੋਰ ਜਗ੍ਹਾ 'ਤੇ ਫ਼ੁਰਮਾਇਆ ਹੈ:

**ਤੀਰਥ ਨਾਇ ਨ ਉਤਰਸਿ ਮੈਲੁ॥**
**ਕਰਮ ਧਰਮ ਸਭਿ ਹਉਮੈ ਫੈਲੁ॥**
**ਲੋਕ ਪਚਾਰੈ ਗਤਿ ਨਹੀ ਹੋਇ॥**
**ਨਾਮ ਬਿਹੂਣੇ ਚਲਸਹਿ ਰੋਇ॥** *—ਰਾਮਕਲੀ ਮ: ੫, ਪੰਨਾ ੮੯੦*

ਉਂਜ ਤਾਂ ਜਗਤ-ਗੁਰੂ ਜੀ ਖ਼ੁਦ ਭੀ ਤੀਰਥਾਂ 'ਤੇ ਗਏ ਹਨ ਪਰ ਉਹ ਜਾਣਾ ਸਹੀ ਅਰਥਾਂ ਵਿਚ ਸੀ, ਆਪ ਵਹਿਮ ਆਸਰੇ ਕਾਇਮ ਹੋਈ ਰਸਮ ਨੂੰ ਪੂਰਾ ਕਰਨ ਨਹੀਂ ਸਨ ਗਏ, ਸਗੋਂ ਉਥੇ ਸੁਭਾਵਕ ਇਕੱਠੇ ਹੋਏ ਲੋਕਾਂ ਨੂੰ ਭਰਮਾਂ ਤੋਂ ਬਚਾਅ, ਸਹੀ ਰਾਹੇ ਲਾਉਣ ਅੱਪੜੇ ਸਨ:

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥**
*—ਤੁਖਾਰੀ ਮ: ੪, ਪੰਨਾ ੧੧੧੬*

ਤੀਰਥਾਂ ਦਾ ਸਹੀ ਫ਼ਾਇਦਾ ਤਾਂ ਸਰੀਰ ਨੂੰ ਹੁੰਦਾ ਹੀ ਹੈ ਕਿਉਂ ਜੁ ਨਿਰਮਲ ਬੂਟੀਆਂ ਦੇ ਅਸਰ-ਭਰੇ ਤੇ ਧਾਤੂਆਂ ਨੂੰ ਛੋਹ ਆਏ ਪਾਣੀ ਨਾਲ ਨਹਾਇਆਂ ਬੇਅੰਤ ਰੋਗ ਦੂਰ ਹੁੰਦੇ ਹਨ, ਪਰ ਹਉਮੈ ਦਾ ਮਾਨਸਿਕ ਰੋਗ ਦੂਰ ਨਹੀਂ ਹੋ ਸਕਦਾ, ਉਹ ਹਰੀ ਦੀ ਸੇਵਾ ਨਾਲ ਹੀ ਹੋ ਸਕਦਾ ਹੈ, ਇਸ ਗੱਲ ਨੂੰ ਕਬੀਰ ਜੀ ਨੇ ਕੇਹਾ ਸੋਹਣਾ ਕਿਹਾ ਹੈ:

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥**
*—ਗਉੜੀ ਭਗਤ ਕਬੀਰ, ਪੰਨਾ ੩੩੬*



ਇਨ੍ਹਾਂ ਵਹਿਮ-ਭਰੀਆਂ ਯਾਤਰਾਂ ਤੇ ਉਨ੍ਹਾਂ ਦੇ ਅਸਥਾਨਾਂ ਵਿਚ ਕਲਪਿਤ ਦੇਵੀ ਦੇਵਤਿਆਂ ਦੀ ਪੂਜਾ ਤੇ ਪੁਜਾਰੀਆਂ ਨੂੰ ਦਿੱਤੇ ਗਏ ਦਾਨ ਆਦਿ ਕਰਮਾਂ ਨੂੰ ਭਾਈ ਗੁਰਦਾਸ ਜੀ ਸਮੁੱਚੇ ਤੌਰ 'ਤੇ ਪਖੰਡ ਦੱਸਦੇ ਹਨ। ਲਿਖਿਆ ਹੈ:

**ਤੀਰਥ ਲਖ ਕਰੋੜਿ ਪੁਰਬੀ ਨਾਵਣਾ॥**
**ਦੇਵੀ ਦੇਵ ਸਥਾਨ ਸੇਵ ਕਰਾਵਣਾ॥**
**ਜਪ ਤਪ ਸੰਜਮ ਲਖ ਸਾਧਿ ਸਧਾਵਣਾ॥**
**ਹੋਮ ਜਗ ਨਈਵੇਦ ਭੋਗ ਲਗਾਵਣਾ॥**
**ਵਰਤ ਨੇਮ ਲਖ ਦਾਨ ਕਰਮ ਕਮਾਵਣਾ॥**
**ਲਉਬਾਲੀ ਦਰਗਾਹਿ ਪਖੰਡ ਨ ਜਾਵਣਾ॥੧੫॥** *—ਵਾਰ ੨੧*

ਅਸਲ ਗੱਲ ਇਹ ਹੈ ਕਿ ਇਨ੍ਹਾਂ ਫੋਕਟ ਕਰਮਾਂ ਵਿਚ ਹਉਮੈ ਪੈਦਾ ਹੁੰਦੀ ਹੈ ਤੇ ਹਉਮੈ ਵਿਚ ਗ੍ਰਿਹਸਤੀ ਪ੍ਰਾਣੀ ਆਤਮ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ, ਇਹੀ ਵਜ੍ਹਾ ਹੈ ਕਿ ਭਾਈ ਗੁਰਦਾਸ ਜੀ ਸਾਰੀਆਂ ਤੀਰਥ ਯਾਤਰਾਂ ਨਾਲੋਂ ਆਜਿਜ਼ ਹੋ ਗੁਰੂ-ਚਰਨਾਂ ਦੀ ਧੂੜ ਨੂੰ ਮਸਤਕ ਨਾਲ ਲਾਉਣ ਨੂੰ ਵਿਸ਼ੇਸ਼ ਸਮਝਦੇ ਹਨ, ਕਿਉਂ ਜੁ ਉਸ ਤੋਂ ਮਨ ਵਿਚ ਨਿਮਰਤਾ ਪੈਦਾ ਹੁੰਦੀ ਹੈ:

**ਸੁਰਸਰੀ ਸੁਰਸਤੀ ਜਮਨਾ ਗੁਦਾਵਰੀ,**
**ਗਯਾ ਪ੍ਰਾਗ ਸੇਤ ਕੁਰਖੇਤ ਮਾਨਸਰ ਹੈ॥**
**ਕਾਂਸ਼ੀ ਕਾਂਤੀ ਦੁਆਰਾਵਤੀ ਮਾਇਆ ਮਥੁਰਾ ਅਜੁਧਿਆ,**
**ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ॥**
**ਨਰਬਦਾ ਬਿਬਿਧਿ ਬਨ ਦੇਵਸਥਲ ਕੈਲਾਸ਼,**
**ਨੀਲ ਮੰਦਰਾਚਲੁ ਸੁਮੇਰ ਗਿਰਵਰ ਹੈ॥**
**ਤੀਰਥ, ਅਰਥ, ਸਤ, ਧਰਮ ਦਯਾ ਸੰਤੋਖ,**
**ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ॥੪੧੯॥** —*ਕਬਿੱਤ ਸਵਈਏ*

ਗੁਰਮਤਿ ਵਿਚ ਮਨੁੱਖ ਨੂੰ ਰੋਜ਼ ਇਸ਼ਨਾਨ ਕਰਨ ਦੀ ਤਾਕੀਦ ਹੈ, ਜਿਸ ਕਰਕੇ ਸਿਖ ਟਿਕਾਣਿਆਂ 'ਤੇ ਇਸ਼ਨਾਨ ਹਿਤ ਯਾਤਰਾ ਲਈ ਥਾਂ, ਨਦੀਆਂ ਦੇ ਕਿਨਾਰੇ ਮੱਲੇ ਗਏ ਹਨ ਤੇ ਜਾਂ ਬਉਲੀਆਂ ਜਾਂ ਤਾਲਾਬ ਖੋਦੇ ਗਏ ਹਨ। ਪਰ ਇਹ ਖ਼ਿਆਲ ਨਾਲ ਕੀਤਾ ਗਿਆ ਹੈ ਕਿ ਕਿਧਰੇ ਲੋਕ ਗ਼ਲਤੀ ਨਾਲ ਏਥੇ ਵੀ ਕੇਵਲ ਸਰੀਰਕ ਇਸ਼ਨਾਨ ਨੂੰ ਹੀ ਆਤਮਾ ਦੀ ਪਵਿੱਤਰਤਾ ਦਾ ਸਾਧਨ ਨਾ ਮੰਨ ਬਹਿਣ, ਨਾਲ ਨਾਲ ਸਤਸੰਗ ਦੇ ਪ੍ਰਵਾਹ ਅਤੇ ਸਦੈਵੀ ਹਰੀ-ਕੀਰਤਨ ਦਾ ਨਿਯਮ ਭੀ ਕਾਇਮ ਕੀਤਾ ਗਿਆ ਹੈ, ਚੁਨਾਂਚਿ ਸਿਖ ਟਿਕਾਣਿਆਂ ਵਿਚੋਂ ਸ਼੍ਰੋਮਣੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਯਾਤਰਾ ਦੀ ਮਰਿਆਦਾ ਪ੍ਰਮਾਣ ਵਜੋਂ ਗੁਰਬਾਣੀ ਵਿਚ ਇਉਂ ਦੱਸੀ ਗਈ ਹੈ:

**ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥**

—*ਸੋਰਠਿ ਮ: ੫, ਪੰਨਾ ੬੨੫*



ਹੁਣ ਪ੍ਰਸ਼ਨ ਇਹ ਪੈਦਾ ਹੋਵੇਗਾ ਕਿ ਰਾਮਦਾਸ ਸਰੋਵਰ ਵਿਚ ਨ੍ਹਾਉਣ ਮਾਤਰ ਨਾਲ ਹੀ ਕੁਲ ਪਾਪ ਕਿਸ ਤਰ੍ਹਾਂ ਉਤਰ ਜਾਣਗੇ? ਸਤਿਗੁਰੂ ਇਸ ਸ਼ੰਕਾ ਦਾ ਸਮਾਧਾਨ ਇਉਂ ਕਰਦੇ ਹਨ, ਪਾਪਾਂ ਦੀਆਂ ਕਈ ਕਿਸਮਾਂ ਹਨ, ਜਿਨ੍ਹਾਂ ਦੀਆਂ ਤਿੰਨ ਮੁਖ ਵੰਡਾਂ ਇਹ ਹਨ—ਸਰੀਰਕ, ਮਾਨਸਿਕ ਅਤੇ ਆਤਮਕ। ਰਾਮਦਾਸ ਸਰੋਵਰ ਵਿਖੇ ਨ੍ਹਾਉਣ ਦੀ ਪੂਰਨ ਮਰਿਆਦਾ ਅਨੁਸਾਰ, ਪਹਿਲਾਂ ਯਾਤਰੂ ਸਰੋਵਰ ਦੇ ਪਾਣੀ ਵਿਚ ਇਸ਼ਨਾਨ ਕਰਦਾ ਹੈ, ਜਿਸ ਤੋਂ ਸਰੀਰਕ ਸੁਸਤੀ ਤੇ ਆਲਸ ਦੀ ਮਲ ਉਤਰਦੀ ਹੈ। ਚੂੰਕਿ ਗੁਰਸਿਖਾਂ ਤੋਂ ਬਿਨਾ ਆਮ ਲੋਕ ਸਦਾ ਸਵੇਰੇ ਨ੍ਹਾਉਣ ਦੇ ਆਦੀ ਨਹੀਂ, ਜਿਸ ਕਰਕੇ ਇਹ ਤੜਕੇ ਨ੍ਹਾਉਣ ਦਾ ਸੁਭਾਗ ਭੀ ਸਿਖ ਨੂੰ ਗੁਰੂ ਵਲੋਂ ਹੀ ਦਾਤ ਵਿਚ ਮਿਲਿਆ ਹੈ, ਸੋ ਲਿਖਿਆ ਹੈ:

**ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥**

—*ਸੋਰਠਿ ਮ: ੫, ਪੰਨਾ ੬੨੫*

ਗੁਰੂ ਪੂਰੇ ਦੇ ਦਾਨ ਨਾਲ ਮਿਲੇ ਹੋਏ ਸਦਾ ਸਵੇਰੇ ਨ੍ਹਾਉਣ ਦੇ ਸੁਭਾਵ ਕਰਕੇ ਜਾਂ ਸਰੋਵਰ ਵਿਚ ਨਹਾ, ਸਰੀਰਕ ਤੌਰ 'ਤੇ ਨਿਰਮਲ ਹੋ ਚੁੱਕੇ ਤਾਂ ਹਰਿਮੰਦਰ ਸਾਹਿਬ ਵਿਚ ਜੁੜੀ ਹੋਈ ਸਾਧ ਸੰਗਤ ਵਿਚ ਰਲ ਮਾਨਸਿਕ ਇਸ਼ਨਾਨ ਭੀ ਕੀਤਾ ਗਿਆ, ਜਿਸ ਕਰਕੇ ਮਨ ਦੀ ਮੈਲ ਉਤਰੀ ਤੇ ਪਾਰਬ੍ਰਹਮ ਪ੍ਰਤੱਖ ਨਜ਼ਰ ਆਏ:

**ਸਾਧ ਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥**

—*ਸੋਰਠਿ ਮ: ੫, ਪੰਨਾ ੬੨੫*

ਪਾਰਬ੍ਰਹਮ ਜੀ ਦੇ ਪ੍ਰਤੱਖ ਨਜ਼ਰ ਆਉਣ ਨਾਲ ਜੋ ਸਾਧ ਸੰਗਤ ਦੀ ਕਿਰਪਾ ਦੁਆਰਾ ਮਾਨਸਿਕ ਮਲ ਉਤਰ ਜਾਣ ਦੇ ਕਾਰਨ ਪ੍ਰਾਪਤ ਹੋਈ ਅਵਸਥਾ ਸੀ, ਅਗਲਾ ਕਦਮ ਆਤਮ ਸਵੱਛਤਾ ਤੇ ਪੂਰਨ ਆਨੰਦ ਦਾ ਸੀ, ਭੀ ਲੱਭਾ, ਪਰ ਉਦੋਂ ਜਦੋਂ ਨਿਰਮਲ ਮਨ ਨਾਲ ਨਾਮ ਧਿਆਇਆ ਗਿਆ :

**ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥**

*—ਸੋਰਠਿ ਮ: ੫, ਪੰਨਾ ੬੨੫*

ਗੁਰਮਤਿ ਦੇ ਟਿਕਾਣਿਆਂ 'ਤੇ ਹਰ ਥਾਂ ਹੀ ਇਨ੍ਹਾਂ ਤਿੰਨਾਂ ਕਿਸਮਾਂ ਦੇ ਸਰੀਰਕ, ਮਾਨਸਿਕ ਅਤੇ ਰੂਹਾਨੀ ਇਸ਼ਨਾਨ ਦੇ ਪ੍ਰਬੰਧ ਕੀਤੇ ਜਾਂਦੇ ਹਨ। ਇਹੀ ਕਾਰਨ ਹੈ ਕਿ ਗੁਰਦੁਆਰਿਆਂ ਨੂੰ ਮਜ਼੍ਹਬੀ ਵਿਉਪਾਰ ਦਾ ਕੇਂਦਰ ਬਣਾਉਣ ਵਾਲਿਆਂ ਪੁਜਾਰੀਆਂ ਦੇ ਹੱਥੋਂ ਕੱਢਣ ਲਈ ਪੰਥ ਨੂੰ ਭਾਰੀ ਕੁਰਬਾਨੀਆਂ ਦੇਣੀਆਂ ਪਈਆਂ।

ਭਰਮੀ ਦੁਨੀਆ ਆਪਣੇ ਵਹਿਣ ਅਨੁਸਾਰ ਹੀ ਦੂਜਿਆਂ ਨੂੰ ਦੇਖਦੀ ਹੈ, ਚੁਨਾਂਚਿ ਲਿਖਿਆ ਹੈ ਕਿ ਜਦ ਨਾਦਰ ਸ਼ਾਹ ਦੁਰਾਨੀ ਨੇ ਮਰਹੱਟਿਆਂ ਦੀ ਮਹਾਨ ਸ਼ਕਤੀ ਨੂੰ ਚੂਰ ਕਰ, ਸਮੱਸਤ ਭਾਰਤਵਰਸ਼ 'ਤੇ ਪਾਈ ਫ਼ਤਹ ਦਾ ਡੰਕਾ ਵਜਾਇਆ ਤਾਂ ਵਾਪਸੀ 'ਤੇ ਰਾਹ ਵਿਚ ਸਿੰਘਾਂ ਕਰਾਰੇ ਹੱਥ ਦਿਖਾਏ। ਉਸ ਨੇ ਵਾਪਸ ਘਰ ਪੁੱਜ ਕੇ, ਜਾਂ ਪੰਜਾਬ ਦੇ ਮੁਖ਼ਬਰ ਹਾਕਮਾਂ ਕੋਲੋਂ ਸਿੰਘਾਂ ਦਾ ਹਾਲ ਪੁੱਛਿਆ ਤਾਂ ਉਨ੍ਹਾਂ ਨੇ ਹੋਰ ਗੱਲਾਂ ਤੋਂ ਬਿਨਾ ਰਿਪੋਰਟ ਵਿਚ ਇਹ ਭੀ ਲਿਖ ਦਿੱਤਾ ਕਿ ਇਨ੍ਹਾਂ ਦੇ ਮੁਰਸ਼ਦ ਨੇ ਅਰਸ਼ਾਂ ਤੋਂ ਆਬੇ-ਹਯਾਤ ਲਿਆ, ਅੰਮ੍ਰਿਤਸਰ ਦੇ ਪਾਣੀ ਵਿਚ ਰਲਾ ਦਿੱਤਾ ਹੋਇਆ ਹੈ, ਜਿਸ ਕਰਕੇ ਇਹ ਰਣ ਵਿਚ ਸ਼ਹੀਦ ਹੋਏ ਆਪਣੇ ਸੂਰਮਿਆਂ ਨੂੰ ਉਸ ਤਲਾਬ ਵਿਚੋਂ ਪਾਣੀ ਦਾ ਘੁੱਟ ਮੂੰਹ ਵਿਚ ਪਾ ਕੇ ਫਿਰ ਜ਼ਿੰਦਾ ਕਰ ਲੈਂਦੇ ਹਨ ਤੇ ਇਸ ਕਰਕੇ ਹੀ ਇਹ ਮੁੱਕਦੇ ਨਹੀਂ, ਜੇ ਕਿਤੇ ਇਹ ਤਲਾਬ ਪੂਰ ਦਿੱਤਾ ਜਾਏ ਤਾਂ ਪੰਜਾਬ ਦੀ ਦੁਰਾਨੀ ਹਕੂਮਤ ਦੇ ਸਿਰੋਂ ਬਾਗ਼ੀਆਂ ਦੀ ਇਹ ਬਲਾ ਸਦਾ ਲਈ ਟਲ ਸਕਦੀ ਹੈ। ਨਾਦਰ ਸ਼ਾਹ ਜ਼ਾਤੀ ਤੌਰ 'ਤੇ ਬੜਾ ਸਮਝਦਾਰ ਅਤੇ ਨੀਤੀ-ਨਿਪੁੰਨ ਬਾਦਸ਼ਾਹ ਸੀ, ਪਰ ਉਸ ਲਈ ਕਾਬਲ ਦੇ ਸਾਰੇ ਕਾਮਯਾਬ ਹਾਕਮਾਂ ਵਾਂਗ ਮੁੜ ਮੌਲਾਣਿਆਂ ਦਾ ਮਨ ਪਤਿਆਉਣਾ ਬੜਾ ਜ਼ਰੂਰੀ ਸੀ। ਜਿਸ ਕਰਕੇ ਉਸ ਨੇ ਇਕ ਭਾਰੀ ਲਸ਼ਕਰ ਰਹਿਕਲੇ ਤੇ ਤੋਪਾਂ ਨਾਲ ਇਕ ਗ਼ਾਜ਼ੀ ਸਰਦਾਰ ਦੀ ਕਮਾਨ ਹੇਠ ਅੰਮ੍ਰਿਤਸਰ 'ਤੇ ਚਾੜ੍ਹ ਦਿੱਤਾ। ਸਿੰਘ ਤਾਂ ਸਮੇਂ ਦੇ ਸਾਧਨ ਅਨੁਸਾਰ ਏਧਰ-ਓਧਰ ਜੰਗਲ ਵਿਚ ਜਾ ਵੜੇ ਤੇ ਦੁਰਾਨੀਆਂ ਦੇ ਲਸ਼ਕਰ ਨੇ ਹਰਿਮੰਦਰ ਸਾਹਿਬ ਦੀ ਇਮਾਰਤ ਗਿਰਾ ਕੇ ਤਲਾਬ ਨੂੰ ਮਿੱਟੀ ਨਾਲ ਪੂਰ ਦਿੱਤਾ।

ਅਜੇ ਗ਼ਾਜ਼ੀਆਂ ਦਾ ਇਹ ਲਸ਼ਕਰ, ਆਪਣੇ ਵਹਿਮੀ ਮਨ ਦੀ ਮਨੌਤ ਅਨੁਸਾਰ ਸਿੱਖਾਂ ਦੀ ਸਦੈਵੀ ਜ਼ਿੰਦਗੀ ਦਾ ਸੋਮਾ ਬੰਦ ਕਰ ਦੇਣ ਦੀ ਫ਼ਤਹ ਦੀ ਖ਼ੁਸ਼ੀ ਵਿਚ ਬਾਘੀਆਂ ਪਾਉਂਦਾ ਲਾਹੌਰ ਦੇ ਬਾਹਰ ਹੀ ਜਸ਼ਨ ਮਨਾ ਰਿਹਾ ਸੀ ਕਿ ਸਿੰਘਾਂ ਨੇ ਮੌਕਾ ਤਾੜ ਸ਼ਬਖ਼ੂਨ (ਰਾਤ ਦਾ ਛਾਪਾ) ਮਾਰਿਆ ਅਤੇ ਲਸ਼ਕਰ ਨੂੰ ਫ਼ਨਾਹ ਕਰ, ਸੈਂਕੜੇ ਸਿਪਾਹੀਆਂ ਦੀਆਂ ਢੱਕਾਂ ਫੜ ਫੜ, ਦਿਨ ਚੜ੍ਹਦੇ ਨੂੰ ਸ੍ਰੀ ਅੰਮ੍ਰਿਤਸਰ ਜਾ ਪੁੱਜੇ ਤੇ ਪੂਰਨ ਵਾਲਿਆਂ ਦੇ ਹੱਥੋਂ ਤਲਾਬ ਪੁਟਵਾਇਆ। ਸਰੋਵਰ ਦੀ ਸੇਵਾ ਕਰਾਉਣ ਮਗਰੋਂ ਸਿੰਘਾਂ ਦੇ ਜਥੇਦਾਰ ਨੇ ਪਠਾਣ ਜੰਗੀ ਕੈਦੀਆਂ ਨੂੰ ਰਿਹਾਅ ਕਰ ਦਿੱਤਾ ਅਤੇ ਕਿਹਾ

ਕਿ ਕਾਬਲ ਜਾ ਕੇ ਦੁਰਾਨੀ ਨੂੰ ਸੁਨੇਹਾ ਦੇ ਦੇਣਾ ਕਿ ਅਸੀਂ ਤਲਾਬ ਦੇ ਪਾਣੀ ਦੇ ਆਸਰੇ ਜ਼ਿੰਦਾ ਨਹੀਂ, ਸਗੋਂ ਇਸ ਤਲਾਬ ਦੇ ਲਗਵਾਉਣ ਵਾਲੇ ਦੇ ਰਾਹੀਂ ਉਤਰੀ ਹੋਈ ਮਾਲਕ ਦੀ ਕਲਾਮ (ਖਸਮ ਦੀ ਬਾਣੀ) ਦੇ ਆਬੇ-ਹਯਾਤ ਨਾਲ ਜ਼ਿੰਦਾ ਹਾਂ, ਜਿਸ ਕਰਕੇ ਮੌਤ ਸਾਨੂੰ ਮੁਕਾ ਨਹੀਂ ਸਕਦੀ, ਅਸੀਂ ਅਮਰ ਹੋ ਚੁੱਕੇ ਹਾਂ।

ਤੀਰਥਾਂ ਦੇ ਨਾਲ ਨਾਲ ਹੀ ਇਕ ਹੋਰ ਰਸਮ ਭੀ ਨਿਰਾਰਥ ਢੰਗ ਨਾਲ ਨਿਭਾਈ ਜਾ ਰਹੀ ਹੈ, ਜਿਸ ਨੂੰ ਹਿੰਦੂਆਂ, ਜੈਨੀਆਂ ਤੇ ਬੋਧੀਆਂ ਵਿਚ ਵਰਤ ਅਤੇ ਯਹੂਦੀਆਂ, ਈਸਾਈਆਂ ਤੇ ਮੁਸਲਮਾਨਾਂ ਵਿਚ ਰੋਜ਼ਾ ਕਹਿੰਦੇ ਹਨ। ਭਾਵੇਂ ਇਨ੍ਹਾਂ ਦੀਆਂ ਤਰੀਕਾਂ, ਦਿਨ, ਰਖਣ ਤੇ ਖ਼ਤਮ ਕਰਨ ਦੇ ਢੰਗ ਅਤੇ ਉਨ੍ਹਾਂ ਦੇ ਮੁਤੱਲਕ ਵਰਤੀਆਂ ਜਾਣ ਵਾਲੀਆਂ ਖ਼ੁਰਾਕਾਂ ਅੱਡੋ ਅੱਡ ਹਨ, ਪਰ ਇਨ੍ਹਾਂ ਸਾਰਿਆਂ ਵਿਤਕਰਿਆਂ ਦੇ ਬਾਵਜੂਦ ਬੁਨਿਆਦ ਵਿਚ ਇਕੋ ਰਿਵਾਜ ਕੰਮ ਕਰਦਾ ਹੈ ਤੇ ਉਹ ਹੈ ਕਿਸੇ ਖ਼ਾਸ ਵਕਤ ਜਾਂ ਦਿਨਾਂ ਲਈ ਜਾਣ ਬੁੱਝ ਕੇ ਭੁੱਖੇ ਪਿਆਸੇ ਜਾਂ ਕੇਵਲ ਭੁੱਖੇ ਰਹਿਣਾ। ਜਿਥੋਂ ਤਕ ਸਰੀਰਕ ਸਿਹਤ ਨੂੰ ਕਾਇਮ ਰਖਣ ਦੇ ਸਵਾਲ ਦੀ ਬਿਨਾਅ 'ਤੇ ਮਿਹਦੇ ਨੂੰ ਦਰੁਸਤ ਕਰਨ ਹਿਤ ਫਾਕੇ ਕਰਨ ਦੇ ਲਾਭ ਦਾ ਤਅੱਲੁਕ ਹੈ, ਉਸ ਤੋਂ ਕੋਈ ਭੀ ਸਿਆਣਾ ਮਨੁੱਖ ਇਨਕਾਰ ਨਹੀਂ ਕਰ ਸਕਦਾ। ਇਹੀ ਕਾਰਨ ਹੈ ਕਿ ਗੁਰਮਤਿ ਨੇ ਕਦੀ ਕਦਾਈਂ ਦੇ ਫਾਕਿਆਂ ਦੀ ਥਾਂ, ਸਦੈਵੀ ਅਲਪ ਅਹਾਰ ਦੀ ਤਾਕੀਦ ਕੀਤੀ, ਪਰ ਵਰਤਾਂ ਤੇ ਰੋਜ਼ਿਆਂ ਦੇ ਮੁਦਈ ਇਨ੍ਹਾਂ ਦੇ ਸਹੀ ਸੁਖ ਦੀ ਬਿਨਾਅ 'ਤੇ ਤਾਂ ਭੁੱਖ ਨਹੀਂ ਸਹਾਰਦੇ, ਉਹ ਤਾਂ ਇਨ੍ਹਾਂ ਵਿਚੋਂ ਪਰਲੋਕ ਦੇ ਲਾਭ ਲੋੜਦੇ ਹਨ। ਏਹੀ ਕਾਰਨ ਹੈ ਕਿ ਉਹ ਅਜਿਹੇ ਫਾਕੇ ਪਰੋਹਤਾਂ ਦੇ ਕਹਿਣ ਮੂਜਬ ਨਿਯਤ ਤਰੀਕਾਂ ਤੇ ਮੁਕੱਰਰ ਵਕਤ ਲਈ ਹੀ ਕਰਦੇ ਹਨ। ਕਰਮ-ਕਾਂਡ ਦੀਆਂ, ਅੰਧ-ਵਿਸ਼ਵਾਸ ਦੇ ਆਸਰੇ ਹੋਰ ਭੁੱਲਾਂ ਵਾਂਗ ਹੀ, ਇਨ੍ਹਾਂ ਵਰਤਾਂ ਤੋਂ ਮਨੁੱਖ ਨੂੰ ਆਮ ਤੌਰ 'ਤੇ ਲਾਭ ਦੀ ਥਾਂ ਹਾਨ ਹੀ ਪੁੱਜਦਾ ਹੈ। ਬਹੁਤ ਵਾਰ ਤਾਂ ਵਰਤ ਅਤੇ ਰੋਜ਼ੇ ਰਖਣ ਵਾਲੇ ਕਰਮ-ਕਾਂਡੀ ਇਸ ਖ਼ਿਆਲ ਨਾਲ ਕਿ ਖ਼ਾਸ ਸਮੇਂ ਲਈ ਬਿਲਕੁਲ ਨਿਰਾਹਾਰ ਰਹਿਣਾ ਹੈ, ਉਸ ਤੋਂ ਪਹਿਲਾਂ ਤੇ ਪਿੱਛੋਂ ਲੋੜੋਂ ਵੱਧ ਖਾ ਜਾਂਦੇ ਹਨ। ਕੌਣ ਨਹੀਂ ਜਾਣਦਾ ਕਿ ਰੋਜ਼ੇ ਰਖਣ ਵਾਲੇ ਅਮੀਰਾਂ ਦੇ ਘਰ ਵਿਚ ਸਰਘੀ (ਤੜਕੇ ਦਾ ਖਾਣਾ) ਕਿਸ ਤਰ੍ਹਾਂ ਉਡਦੀ ਹੈ ਤੇ ਘੜੀਆਂ ਗਿਣ ਗਿਣ ਲੰਘਾਏ ਦਿਨ ਦੇ ਡੁੱਬਦਿਆਂ ਹੀ ਹੁੱਕੇ ਆਦਿ ਨਸ਼ੇ ਤੇ ਦੂਜੇ ਰੋਜ਼ੇ ਦੇ ਸਮੇਂ ਵਿਵਰਜਿਤ ਭੋਗਾਂ ਨੂੰ ਕਿਸ ਤਰ੍ਹਾਂ ਉਤਸ਼ਾਹ ਨਾਲ ਵਰਤਿਆ ਜਾਂਦਾ ਹੈ। ਵਰਤਧਾਰੀ ਬ੍ਰਾਹਮਣ ਤੇ ਉਸ ਦੇ ਜਜਮਾਨਾਂ ਦੀ ਤਾਂ ਗੱਲ ਹੀ ਕੀ ਕਰਨੀ ਹੋਈ, ਉਹ ਵਰਤ ਸਮੇਂ ਭੀ ਨਿਰਾਹਾਰੀ ਨਹੀਂ ਰਹਿੰਦਾ, ਉਹ ਅੰਨ ਤਾਂ ਨਹੀਂ ਖਾਂਦਾ, ਪਰ ਫਲਾਂ ਦਾ ਆਹਾਰ ਅਜਿਹਾ ਕਰਦਾ ਹੈ ਕਿ ਜਿਸ ਦਾ ਨਕਸ਼ਾ ਖਿਚਦਿਆਂ ਹੋਇਆਂ ਪਿਯੂਖ ਕਵੀ ਇਉਂ ਲਿਖਦੇ ਹਨ:

**ਲਡੂ ਪੇੜੇ ਦੂਧ ਦਹੀਂ ਔਰ ਬਹੁ ਫੂਲ ਫਲ,**
**ਬਿਨਾ ਤੇਲ ਬਹਤੇ ਹੈਂ ਸਾਰੇ ਪਰਵਾਰ ਮੇਂ।**
**ਅੰਨ ਮੁਖ ਲਾਏ ਹੁਤੇ ਬੀਤ ਗੋ ਦਿਵਸ ਸਭ,**
**ਚਰਚਾ ਇਕਾਦਸ਼ੀ ਕੀ ਆਜ ਨਰ ਨਾਰ ਮੇਂ।**
**ਬਰਤ ਕੇ ਬਹਾਨੇ ਬੀਚ ਖਾਲੀ ਸਭ ਕੀਨੋ ਖ਼ੂਬ,**
**ਬਾਕੀ ਨਾ ਰਹਿਓ ਕੁਛ ਬੀਥੀ ਔ ਬਜ਼ਾਰ ਮੇਂ।**

**ਕਹਤ ਪਯੁਖ ਯਦੀ ਐਸੇ ਬ੍ਰਤ ਰੋਜ਼ ਰਹੇ,**
**ਢੂੰਡੀ ਨ ਮਿਲੇਗੀ ਚੀਜ਼ ਸਾਰੇ ਸੰਸਾਰ ਮੇਂ।**

ਗੁਰਮਤਿ ਨੇ ਮਨੁੱਖ ਦੀ ਇਸ ਭੁੱਲ ਨੂੰ ਸਪੱਸ਼ਟ ਕਰਦਿਆਂ ਹੋਇਆਂ ਦੱਸਿਆ ਕਿ ਬਿਨਾਂ ਆਹਾਰ ਤਾਂ ਦੇਹ ਦੁਖੀ ਤੇ ਮਨ ਗਿਆਨ-ਹੀਣ ਰਹਿੰਦਾ ਹੈ :

**ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥**
**ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥**

*—ਰਾਮਕਲੀ ਮ: ੧ ਅਸਟ:, ਪੰਨਾ ੯੦੫*

**ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥**
**ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥**

*—ਵਾਰ ਸਾਰੰਗ ਮ: ੪, ਸਲੋਕ ਮ: ੧, ਪੰਨਾ ੧੨੪੫*

ਇਹੋ ਜਿਹੇ ਵਰਤਾਂ ਦੀ ਥਾਂ ਸੰਜਮ ਸਹਿਤ ਇੰਦ੍ਰੀਆਂ ਨੂੰ ਵੱਸ ਕਰਨਾ ਹੀ ਸਹੀ ਵਰਤ ਬਿਆਨ ਕਰਦਿਆਂ ਹੋਇਆਂ ਸਤਿਗੁਰਾਂ ਨੇ ਫ਼ੁਰਮਾਇਆ :

**ਏਕਾਦਸੀ ਨਿਕਟਿ ਪੇਖਹੁ ਹਰਿਰਾਮੁ॥**
**ਇੰਦ੍ਰੀ ਬਸਿ ਕਰਿ ਸੁਣਹੁ ਹਰਿਨਾਮੁ॥**
**ਮਨਿ ਸੰਤੋਖੁ ਸਰਬ ਜੀਅ ਦਇਆ॥**
**ਇਨ ਬਿਧਿ ਬਰਤੁ ਸੰਪੂਰਨ ਭਇਆ॥** *—ਥਿਤੀ ਗਉੜੀ ਮ: ੫, ਪੰਨਾ ੨੯੯*

ਵਰਤ ਦੀ ਸਹੀ ਸੂਰਤ ਹੈ ਭੀ ਇੰਦ੍ਰੀਆਂ ਨੂੰ ਸੰਜਮ ਵਿਚ ਰਖਣਾ ਹੀ, ਚੁਨਾਂਚਿ ਭਾਈ ਮਨੀ ਸਿੰਘ ਲਿਖਦੇ ਹਨ—"ਸਤਿਗੁਰਾਂ ਫੁਰਮਾਇਆ ਕਿ ਅੱਖਾਂ ਕਾ, ਜਿਹਬਾ ਕਾ, ਸਰਵਣੋਂ ਕਾ, ਪੈਰੋਂ ਕਾ, ਇੰਦਰੀ ਕਾ, ਇਹ ਬਰਤ ਰਖੇਂ। ਜੋ ਅੱਖੀਆਂ ਕਰ ਪਰਤ੍ਰਿਆ, ਪਰਦਾਰਾ ਦੇਖੇ ਨਹੀਂ, ਜਿਹਬਾ ਕਰ ਮਿਥਿਆ ਨ ਬੋਲੇ, ਨਿੰਦਿਆ ਨ ਕਰੇ ਅਤੇ ਬਹੁਤਾ ਸਵਾਦ ਨ ਚਖੇ,ਜੋ ਸਹਜ ਮੇਂ ਆਵੇ ਸੋ ਅੰਗੀਕਾਰ ਕਰੇ।" ਸਤਿਗੁਰਾਂ ਦੀ ਇਸ ਪਾਵਨ ਰੀਤ ਅਨੁਸਾਰ ਚਲਦਿਆਂ ਹੋਇਆਂ ਸੱਚ ਦੇ ਮਾਰਗ ਚਲਣ ਵਾਲੇ ਗੁਰਸਿਖਾਂ ਨੇ ਹਰ ਥਾਂ ਸੋਭਾ ਖੱਟੀ ਹੈ, ਚੁਨਾਂਚਿ ਇਤਿਹਾਸ ਵਿਚ ਆਉਂਦਾ ਹੈ ਕਿ ਹਰਿਮੰਦਰ ਸਾਹਿਬ ਦੀ ਸੇਵਾ ਲਈ ਭਾਈ ਕਲਿਆਣਾ ਜਦੋਂ ਮੰਡੀ ਸ਼ਹਿਰ ਪੁੱਜੇ ਤਾਂ ਜਨਮ ਅਸ਼ਟਮੀ ਹੋਣ ਕਰਕੇ ਰਾਜ ਆਗਿਆ ਅਨੁਸਾਰ ਰਿਆਸਤ ਦੀ ਰਿਆਇਆ ਦਾ ਪ੍ਰਾਣੀ-ਮਾਤਰ ਹੀ ਬਰਤ ਸਹਿਤ ਸੀ। ਪਰ ਭਾਈ ਕਲਿਆਣ ਜੀ ਨੇ ਗੁਰਮਤਿ ਵਰਤੀ, ਲਿਖਿਆ ਹੈ :

**ਯਥਾ ਯੋਗ ਕੀਨੀ ਨਹਿ ਸਭਹੂ॥**
**ਗੁਰ ਸਿਖ ਨ ਇਨ ਮਾਨੀ ਤਬਹੂ॥**
**ਨਹਿ ਵਰਤ ਕੀਨ ਨ ਮੰਦਰ ਗਿਓ॥**
**ਨਾਹਿ ਚਰਨਾਮ੍ਰਿਤ ਧਾਰਨ ਕਿਓ॥**

*—ਗੁ: ਪ੍ਰ:, ਰਾਸ ਪਹਿਲੀ, ਅਧਿਆਇ ਬਾਰਾਂ*

ਨਗਰ ਦੇ ਕਰਮ-ਕਾਂਡੀ ਲੋਕਾਂ ਨੇ ਭਾਈ ਸਾਹਿਬ ਦੀ ਇਹ ਚਾਲ ਤੱਕ ਰਾਜੇ ਕੋਲ ਜਾ ਸ਼ਿਕਾਇਤ ਕੀਤੀ :

ਮਹਿ ਪਾਲਕ ਢਿਗ ਜਾਇ ਉਚਾਰੇ॥
ਵਿਦਿਤ ਬਾਤ ਪੁਰ ਮੈਂ ਭਈ ਸਾਰੇ॥
ਏਕ ਬਿਦੇਸ਼ੀ ਨਰ ਪੁਰ ਆਇਓ॥
ਹਿੰਦ ਜਨਮ ਅਰ ਧਰਮ ਨ ਪਾਇਓ॥
ਸਾਲਗਰਾਮ ਕੋ ਤਰਕ ਕਰੰਤਾ॥
ਕਹਿ ਪਾਥਰ ਵਰਤ ਨਹੀਂ ਧਰੰਤਾ॥

ਸ਼ਿਕਾਇਤ ਸੁਣ ਕੇ ਕ੍ਰੋਧਵਾਨ ਹੋ, ਜਾਂ ਰਾਜਾ ਨੇ ਭਾਈ ਸਾਹਿਬ ਨੂੰ ਦਰਬਾਰ ਵਿਚ ਸੱਦ ਬੁਲਾਇਆ ਤਾਂ ਭਾਈ ਕਲਿਆਣਾ ਜੀ ਨੇ ਨਿਸ਼ੰਗ ਹੋ, ਰਾਜੇ ਦੇ ਸਾਹਮਣੇ ਗੁਰਮਤਿ ਦਾ ਪ੍ਰਕਾਸ਼ ਅਜਿਹੇ ਮਿੱਠੇ ਢੰਗ ਵਿਚ ਕੀਤਾ ਕਿ ਰਾਜਾ ਕਾਇਲ ਹੋ ਗੁਰਮਤਿ ਦਾ ਧਾਰਨੀ ਹੋ ਗਿਆ ਤੇ ਭਾਈ ਕਲਿਆਣਾ ਜੀ ਦੇ ਨਾਲ ਅੰਮ੍ਰਿਤਸਰ ਆ ਪੰਜਵੀਂ ਪਾਤਿਸ਼ਾਹੀ ਜੀ ਦੇ ਚਰਨ ਪਰਸ, ਨਿਹਾਲ ਹੋਇਆ।

ਸਾਰੀ ਵਿਚਾਰ ਦਾ ਤੱਤ ਇਹ ਹੈ ਕਿ ਗੁਰਮਤਿ ਨੇ ਮਨੁੱਖ-ਜੀਵਨ ਦੇ ਹੋਰ ਪਹਿਲੂਆਂ 'ਤੇ ਰੌਸ਼ਨੀ ਪਾਉਣ ਦੇ ਨਾਲ ਨਾਲ ਮਨੁੱਖ ਨੂੰ ਤੀਰਥ ਬਰਤ ਦੇ ਭੀ ਸਹੀ ਅਰਥ ਦੱਸੇ ਕਿ ਤੀਰਥਾਂ 'ਤੇ ਜਾਣਾ, ਸੁੰਦਰ ਨਜ਼ਾਰਿਆਂ ਦੀ ਸੈਰ ਕਰਨਾ ਤੇ ਕੁਦਰਤ ਨੂੰ ਤੱਕ 'ਬਲਿਹਾਰੀ ਕੁਦਰਤਿ ਵਸਿਆ' ਦੇ ਰੰਗ ਵਿਚ ਮਸਤ ਹੋ, ਜੀਵਨ ਸੁਖੀ ਕਰਨਾ ਹੈ। ਤੇ ਬਰਤ ਇੰਦ੍ਰੀਆਂ ਦੇ ਸੰਜਮ ਦਾ ਨਾਮ ਹੈ, ਇਸ ਦੇ ਧਾਰਨ ਕੀਤਿਆਂ ਜੀਵਨ ਮਰਿਆਦਾ ਵਿਚ ਆਉਂਦਾ ਹੈ। ਸਤਿਗੁਰਾਂ ਦੀ ਇਸ ਮਿਹਰ ਦਾ ਸਦਕਾ ਹੀ ਸਿਖ ਕਰਮ-ਕਾਂਡ ਦਿਆਂ ਵਹਿਮਾਂ ਭਰਮਾਂ ਤੋਂ ਆਜ਼ਾਦ ਰਹਿੰਦਾ ਹੈ, ਨਹੀਂ ਤਾਂ ਸੰਸਾਰ ਦੇ ਵੱਡੇ ਵੱਡੇ ਮਨੁੱਖ ਭੀ ਕਿਸੇ ਨਾ ਕਿਸੇ ਰੂਪ ਵਿਚ ਭਰਮ ਜਾਲ ਵਿਚ ਫਸ ਹੀ ਜਾਂਦੇ ਹਨ, ਜਿਹਾ ਕਿ ਮੌਜੂਦਾ ਸਮੇਂ ਦੇ ਸਨਮਾਨਿਤ ਰਾਜਨੀਤਕ ਆਗੂ ਮਹਾਤਮਾ ਗਾਂਧੀ ਭੀ ਕਦੀ ਕਦੀ ਇਸ ਭਰਮ ਵਿਚ ਭੁੱਲ ਜਾਂਦੇ ਹਨ ਕਿ ਉਨ੍ਹਾਂ ਦੇ ਵਰਤ ਰਖਿਆਂ ਹਿੰਦੂ ਮੁਸਲਮਾਨਾਂ ਦਾ ਮਿਲਾਪ ਹੋ ਜਾਵੇਗਾ ਪਰ ਇਹ ਸਾਧਨ ਓਪਰੇ ਤੇ ਨਿਸਫਲ ਹਨ, ਕਦੀ ਕਾਰਆਮਦ ਨਹੀਂ ਹੋ ਸਕਦੇ।

# ਗੁਰਮਤਿ ਤੇ ਕਰਮ-ਕਾਂਡ

ਕਰਤਾ ਤੇ ਕਰਮ ਦਾ ਜੋੜ ਸਦੈਵੀ ਤੇ ਧੁਰ ਦਾ ਹੈ। ਹੋਵੇ ਭੀ ਕਿਉਂ ਨਾ, ਜਦ ਕਰਨਹਾਰ ਆਪ ਹੀ ਕਰਤਾ ਪੁਰਖ ਹੈ। ਖ਼ੁਦ ਸੰਜੋਗ ਤੋਂ ਸ਼ੁਰੂ ਕਰਦਾ ਤੇ ਵਿਯੋਗ 'ਤੇ ਮੁਕਾਂਦਾ ਹੈ, ਜਦ ਕਰਤਾ ਆਪ ਕਰਮ ਕਰੇ ਤਾਂ ਉਸ ਦੀ ਕਿਰਤ ਕਿਸ ਤਰ੍ਹਾਂ ਕਰਮ ਤੋਂ ਬਚ ਸਕੇ? ਜੇ ਮਾਲਕ ਕਮਾਵੇ ਤਾਂ ਗੋੱਲੇ ਨੂੰ ਛੁੱਟੀ ਕਿਥੇ ? ਇਸ ਲਈ ਕਰਮ ਤੋਂ ਖਲਾਸੀ ਦਾ ਸਵਾਲ ਤਾਂ ਹੈ ਹੀ ਵਿਅਰਥ। ਇਹ ਕਿਰਤਮ ਜਗਤ ਤਾਂ ਹੈ ਹੀ ਕਰਮ ਖੇਤਰ। ਫ਼ੁਰਮਾਇਆ ਹੈ:

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥**

*—ਸਿਰੀਰਾਗੁ ਮ: ੫, ਪੰਨਾ ੭੮*

ਭਾਵ ਕਿ ਇਹ ਧਰਤੀ ਜਿਸ ਧਰਤੀ 'ਤੇ ਅਸੀਂ ਆਏ ਹਾਂ, ਹੈ ਹੀ ਕਰਮ ਬੀਜਣ ਦੀ ਧਰਤੀ। ਇਸ ਖੇਤੀ ਦੇ ਹੋਵਣ ਵਿਚ ਰੁਕਾਵਟਾਂ ਹਨ। ਧਰਤੀ ਦਾ ਜਾੜ੍ਹਾ ਜੰਮਿਆ ਹੋਇਆ ਹੈ, ਹਰੀ ਅੰਗੂਰੀ ਚੁਗਣ ਵਾਲੇ ਮਿਰਗ ਤੇ ਫਲਾਂ ਨੂੰ ਖਾ ਜਾਣ ਵਾਲੇ ਕੀੜੇ ਬਹੁਤ ਹਨ। ਇਨ੍ਹਾਂ ਦੀਆਂ ਜਮਾਤਾਂ ਬੇਅੰਤ ਹਨ, ਪਰ ਵੱਡੀਆਂ ਸ਼੍ਰੇਣੀਆਂ ਪੰਜ ਤੇ ਸਭ ਦਾ ਕਮਾਂਡਰ ਇਕ ਹੈ। ਇਸ ਕਰਮ ਖੇਤਰ ਵਿਚ ਬੀਜ ਬੀਜਣ ਲਈ, ਇਨ੍ਹਾਂ ਤੋਂ ਬਚ ਕੇ ਹੀ ਜੋ ਬਿਜਾਈ ਕੀਤੀ ਤੇ ਕਾਇਮ ਰਖੀ ਜਾਵੇਗੀ, ਸਹੀ ਫਲ ਦੇਵੇਗੀ। ਉਹ ਜਗਤ ਅਸਲ ਵਿਚ ਕੀ ਹੈ, ਇਸ ਨੁਕਸਾਨ ਪੁਚਾਉਣ ਵਾਲੀ ਸ਼੍ਰੇਣੀ ਤੋਂ ਬਚ ਕੇ ਕਰਮ ਦਾ ਬੀਜ ਸਮੇਂ ਦੀ ਧਰਤੀ ਵਿਚ ਬੀਜਣਾ। ਇਹ ਕੰਮ ਵੱਡਾ ਹੈ ਤੇ ਜਿਸ ਤਰ੍ਹਾਂ ਸਾਡੇ ਦੇਸ਼ ਵਿਚ ਪੁਰਾਣਾ ਕਾਇਦਾ ਸੀ ਤੇ ਹੁਣ ਭੀ ਪਹਾੜੀ ਇਲਾਕਿਆਂ ਵਿਚ ਹੈ ਕਿ ਭਾਰੇ ਭਾਰੇ ਖੇਤ ਵਢਣ ਜਾਂ ਬੀਜਣ ਲੱਗਿਆਂ ਢੋਲ ਵਜਦੇ ਹਨ ਤਾਕਿ ਜਵਾਨ ਹੌਸਲਾ ਧਰ ਕੰਮ ਵਿਚ ਜੁਟੇ ਰਹਿਣ, ਉਸੇ ਤਰ੍ਹਾਂ ਇਸ ਜਗਤ ਖੇਤਰ ਵਿਚ ਢੋਲ ਵਜ ਰਹੇ ਹਨ ਤੇ ਉੱਦਮ ਅਤੇ ਔਕੜਾਂ ਦਰਮਿਆਨ ਮੁਕਾਬਲਾ ਹੋ ਰਿਹਾ ਹੈ, ਸੱਚਮੁੱਚ ਇਕ ਅਖਾੜੇ ਦਾ ਰੂਪ ਬਣ ਰਿਹਾ ਹੈ, ਜਿਸ ਨੂੰ ਤੱਕ ਕੇ ਸਤਿਗੁਰਾਂ ਫ਼ੁਰਮਾਇਆ ਹੈ:

**ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥**
**ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ॥**

*—ਸਿਰੀਰਾਗੁ ਮ: ੫, ਪੰਨਾ ੭੪*

ਇਸ ਕਰਮ ਖੇਤਰ ਵਿਚ ਪੰਜਾਂ ਨਾਲ ਮੁਕਾਬਲਾ ਹੈ, ਤਾਂ ਹੀ ਹੌਸਲਾ ਧਾਰਨ ਲਈ ਮਨੁੱਖ ਨੂੰ ਗੁਰੂ ਉਸਤਾਦ ਕੰਡ ਵਿਚ ਥਾਪੀ ਦੇਂਦਾ ਹੈ, ਪਰ ਮੁਸ਼ਕਲ ਇਹ ਹੈ ਕਿ ਉਨ੍ਹਾਂ ਪੰਜਾਂ ਦੇ ਸਰਦਾਰ ਨੇ ਸਾਡੇ ਮਨ ਨਾਲ ਸਾਂਝ ਪਾਈ ਹੋਈ ਹੈ ਤੇ ਉਹ ਪੰਜਾਂ ਦਾ ਸਰਦਾਰ ਅਭਿਮਾਨ ਸਾਡੇ ਮਨ ਨੂੰ ਪੁਚਕਾਰ ਕੇ ਬਹੁਤ ਵੇਰ ਸਾਡੀਆਂ ਸ਼ਕਤੀਆਂ

ਵਿਚ ਖਲਬਲੀ ਮਚਾ ਦੇਂਦਾ ਹੈ, ਕਿਸੇ ਸੰਤ ਨੇ ਕੇਹਾ ਸੋਹਣਾ ਕਿਹਾ ਹੈ:

**ਪੰਜੇ ਵੈਰ ਪਏ ਹੁਣ ਮੇਰੇ ਤੂੰ ਪੰਜਾਂ ਦਾ ਛੇਆ।**
**ਪੰਜੇ ਮੈਨੂੰ ਇਉਂ ਲੱਗ ਰਹਿੰਦੇ ਜਿਉਂ ਕੰਬਲੀ ਨੂੰ ਲੇਹਾ।**
**ਪੰਜੇ ਉਠ ਨਿਤ ਕਰਨ ਤਕਾਵਾ ਤੂੰ ਇਨ ਪੰਜਾਂ ਜੇਹਾ।**
**ਹਰਿਗੋਬਿੰਦ ਕੀ ਦੋਸ਼ ਪੰਜਾਂ ਨੂੰ ਜਾਂ ਇਕ ਵੱਸ ਨਾ ਰੇਹਾ।**

ਇਸ ਪੰਜਾਂ ਦੇ ਸਰਦਾਰ ਦਾ ਬਹਿਕਾਇਆ ਹੋਇਆ ਮਨ ਹੀ ਬਹੁਤ ਵੇਰ ਕਰਮ ਕਰਨ ਲੱਗਾ ਅਭਿਮਾਨ ਦੇ ਹੱਥ ਚੜ੍ਹ ਜਾਂਦਾ ਹੈ, ਜਿਸ ਕਰਕੇ ਕੀਤਾ ਹੋਇਆ ਕਰਮ ਸੁਖ ਦੀ ਥਾਂ ਦੁਖ ਦਾ ਰੂਪ ਹੋ ਬੈਠਦਾ ਹੈ।

ਇਹ ਇਕ ਆਮ ਕਾਇਦਾ ਹੈ ਕਿ ਸੰਸਾਰ ਵਿਚ ਕਿਸੇ ਭੀ ਸ਼ੈ ਤੋਂ ਲਾਭ ਜਾਂ ਹਾਨ ਉਸ ਦੀ ਯੋਗ ਜਾਂ ਅਯੋਗ ਵਰਤੋਂ ਕਰਕੇ ਹੀ ਹੁੰਦਾ ਹੈ। ਅੰਗੂਰ ਜਿਹੇ ਮਿੱਠੇ ਤੇ ਸੁਆਦਲੇ ਫਲ ਤੋਂ ਹੀ ਅਯੋਗ ਵਰਤੋਂ ਕਰ ਕੇ ਸ਼ਰਾਬ ਜਿਹੀ ਹਾਨੀਕਾਰਕ ਚੀਜ਼ ਬਣਦੀ ਹੈ। ਅੰਗੂਰ ਦਾ ਰਸ ਤਾਂ ਇਕੋ ਚੀਜ਼ ਹੈ, ਜਦੋਂ ਅੰਗੂਰ ਵਿਚ ਰਹਿੰਦਾ ਸੀ ਤਾਂ ਮਿੱਠਾ ਤੇ ਸਿਹਤ ਨੂੰ ਵਧਾਉਣ ਵਾਲਾ ਸੀ, ਪਰ ਜਦ ਅਯੋਗ ਵਰਤੋਂ ਕਰਕੇ ਸ਼ਰਾਬ ਬਣ ਗਿਆ ਤਾਂ ਕੌੜਾ ਤੇ ਸਿਹਤ ਨੂੰ ਬਰਬਾਦ ਕਰਨ ਵਾਲਾ ਹੋ ਗਿਆ। ਕਿਸੇ ਕਵੀ ਦਾ ਕੌਲ ਹੈ:

**ਅੰਗੂਰ ਮੇਂ ਯਹ ਮੈ ਥੀ ਪਾਨੀ ਕੀ ਚਾਰ ਬੂੰਦੇਂ,**
**ਜਿਸ ਦਿਨ ਸੇ ਖਿਚ ਗਈ ਹੈਂ ਤਲਵਾਰ ਬਨ ਗਈ ਹੈਂ।**



ਇਹੋ ਹੀ ਹਾਲ ਮਨੁੱਖ ਦੀ ਕਰਮ ਸ਼ਕਤੀ ਦਾ ਜੇ, ਸਿਧੇ ਰਾਹੇ ਪੈ ਜਾਏ ਤਾਂ ਮਨੁੱਖ ਨੂੰ ਦੇਵਤਾ ਤੇ ਜੇ ਕੁਰਾਹੇ ਪੈ ਜਾਏ ਤਾਂ ਦੈਂਤ ਬਣਾ ਦੇਂਦੀ ਹੈ। ਪੰਜਾਬ ਦੇ ਮਸ਼ਹੂਰ ਫ਼ਲਸਫ਼ੀ ਕਵੀ ਇਕਬਾਲ ਦਾ ਕੌਲ ਹੈ:

**ਅਮਲ ਸੇ ਜ਼ਿੰਦਗੀ ਬਨਤੀ ਹੈ ਜੰਨਤ ਭੀ ਜਹੱਨੁਮ ਭੀ,**
**ਯਹ ਖ਼ਾਕੀ ਅਪਨੀ ਫ਼ਿਤਰਤ ਮੇਂ ਨ ਨੂਰੀ ਹੈ ਨ ਨਾਰੀ ਹੈ।**

ਕਵੀ ਕਹਿੰਦਾ ਹੈ ਕਿ ਮਨੁੱਖ ਖ਼ਾਕੀ ਹੈ। ਇਹ ਨਾ ਨਰ ਤੋਂ ਬਣਿਆ ਫ਼ਰਿਸ਼ਤਾ ਹੈ ਤੇ ਨਾ ਨਾਰ (ਅੱਗ) ਤੋਂ ਬਣਿਆ ਜਿੰਨ ਹੈ। ਇਹ ਆਪਣੇ ਅਮਲ ਨਾਲ, ਜੇ ਚੰਗੇ ਕਰੇ ਤਾਂ ਆਪਣੀ ਦੁਨੀਆ ਨੂੰ ਫ਼ਰਿਸ਼ਤਿਆਂ ਦਾ ਮੁਲਕ ਜੰਨਤ ਬਣਾ ਲੈਂਦਾ ਹੈ ਤੇ ਜੇ ਮੰਦੇ ਕਰੇ ਤਾਂ ਜਿੰਨਾਂ ਦੀ ਦੁਨੀਆ ਜਹੱਨੁਮ। ਇਤਿਹਾਸ ਵਿਚ ਇਹੋ ਜਿਹੇ ਅਨੇਕਾਂ ਪ੍ਰਮਾਣ ਹਨ ਕਿ ਬੜੇ ਬੜੇ ਠੱਗ, ਚੋਰ ਤੇ ਡਾਕੂ ਕਿਸੇ ਇਕ ਠੋਕਰ ਦੇ ਲੱਗਣ ਨਾਲ ਹੀ ਉੱਚੇ ਦਰਜੇ ਦੇ ਤਿਆਗੀ ਫ਼ਕੀਰ ਤੇ ਮਹਾਤਮਾ ਬਣ ਗਏ। ਭਾਰਤਵਰਸ਼ ਦੇ ਪੁਰਾਣੇ ਇਤਿਹਾਸ ਵਿਚ ਇਕ ਧਾੜਵੀ ਬਾਲਮੀਕ ਹੀ ਰਿਖੀ ਬਾਲਮੀਕ ਹੋ ਗੁਜ਼ਰਿਆ ਲਿਖਿਆ ਹੈ। ਸਿਖ ਇਤਿਹਾਸ ਵਿਚ ਮਸ਼ਹੂਰ 'ਗੁਰੂ ਕਾ ਸੀਨਾ ਬਿਧੀ ਚੰਦ ਛੀਨਾ' ਪਹਿਲੇ ਇਕ ਭਾਰੀ ਚੋਰ ਸੀ। ਇਨ੍ਹਾਂ ਸਾਰੀਆਂ ਗੱਲਾਂ ਦਾ ਕਾਰਨ ਵਿਚਾਰਿਆਂ ਇਹੋ ਲੱਭਦਾ ਹੈ ਕਿ ਉਨ੍ਹਾਂ ਲੋਕਾਂ ਦੇ ਮਨ ਸ਼ਕਤੀਵਾਨ ਸਨ। ਕਰਮ ਯੋਗ ਦਾ ਬਲ ਹੈ ਤਾਂ ਸੀ ਪਰ ਸੀ ਕੁਰਾਹੇ ਪਿਆ ਹੋਇਆ। ਜਦੋਂ ਭੀ ਉਨ੍ਹਾਂ ਨੂੰ ਸਹੀ ਰਸਤਾ ਲੱਭਾ,

ਉਹ ਬਹੁਤ ਉੱਚੇ ਇਨਸਾਨ ਸਾਬਤ ਹੋਏ। ਮਨੁੱਖ ਦੀ ਅੰਤ੍ਰੀਵ ਸ਼ਕਤੀਆਂ ਵਿਚੋਂ ਇਕ, ਰੀਸ ਤੇ ਨਕਲ ਕਰਨ ਦੀ ਸ਼ਕਤੀ ਭੀ ਹੈ, ਪਰ ਇਸ ਦੇ ਭੀ ਹੋਰ ਚੀਜ਼ਾਂ ਵਾਂਗੂੰ ਦੋ ਪਹਿਲੂ ਹਨ। ਇਕ ਰੀਸ ਉਚੇਰਿਆਂ ਦੀ, ਜਿਸ ਤੋਂ ਉਚਾਈ ਤੇ ਉੱਨਤੀ ਪ੍ਰਾਪਤ ਹੁੰਦੀ ਹੈ ਤੇ ਇਕ ਰੀਸ ਨੀਵਿਆਂ ਦੀ, ਜਿਸ ਤੋਂ ਗਿਰਾਵਟ ਤੇ ਘਾਟਾ ਵਾਪਰਦਾ ਹੈ। ਇਸ ਰੀਸ ਕਰਕੇ ਹੀ ਮਨੁੱਖ ਹੋਰ ਜੂਨੀਆਂ ਤੋਂ ਬਹੁਤ ਉੱਚਾ ਹੋਇਆ ਹੈ ਤੇ ਇਸੇ ਰੀਸ ਕਰਕੇ ਹੀ ਜਨਮ ਦਾ ਮਨੁੱਖ ਬਹੁਤ ਵੇਰ ਕਰਮ ਕਰ ਪਸ਼ੂ ਪ੍ਰਤੀਤ ਹੁੰਦਾ ਹੈ। ਉੱਚਿਆਂ ਦੀ ਰੀਸੇ ਉੱਚੇ ਹੋਈਦਾ ਹੈ। ਨੀਤੀ ਬਚਨ ਹੈ:

**ਬੈਠੀਏ ਪਾਸ ਬਢਨ ਕੇ ਹੋਤ ਬਢਨ ਸਿਉਂ ਮੇਲ।**
**ਸਭੀ ਜਾਨਤ ਬਡ਼ਤ ਹੈ ਬਿਰਖ ਬਰਾਬਰ ਵੇਲ।**

ਨੀਵੇਂ ਦੀ ਰੀਸ ਨੀਵਿਆਂ ਕਰ ਦੇਂਦੀ ਹੈ, ਜਿਹਾ ਕਿ ਕਬੀਰ ਜੀ ਨੇ ਕਿਹਾ ਹੈ:

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥**
**ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥**

*—ਸਲੋਕ ਭਗਤ ਕਬੀਰ, ਪੰਨਾ ੧੩੬੯*

ਇਹ ਨਿਯਮ ਨਿਰਾ ਵਿਅਕਤੀਆਂ ਵਿਚ ਹੀ ਕੰਮ ਨਹੀਂ ਕਰਦਾ ਸਗੋਂ ਕੌਮਾਂ ਤੇ ਸਮੁੱਚੀ ਮਨੁੱਖ ਜਾਤੀ ਵਿਚ ਵਾਪਰਦਾ ਹੈ। ਜਿਨ੍ਹਾਂ ਉੱਚਿਆਂ ਵੱਲ ਤੱਕਿਆ, ਉਹ ਉੱਚੇ, ਜੋ ਨੀਵੇਂ ਦੇ ਮਗਰ ਲੱਗੇ, ਉਹ ਨੀਵੇਂ; ਜਿਨ੍ਹਾਂ ਦੀ ਅਰਸ਼ਾਂ ਵੱਲ ਦ੍ਰਿਸ਼ਟੀ, ਉਹ ਅਰਸ਼ੀ; ਜਿਨ੍ਹਾਂ ਦੀ ਫ਼ਰਸ਼ ਵੱਲ ਨਜ਼ਰ, ਉਹ ਕਬਰ ਦੀ ਕੁੱਖ ਵਿਚ ਜੀਵਨ ਕਰਮ ਵਿਚ ਪਰਵਿਰਤ ਹੋਈਆਂ, (ਜੋ ਸਹੀ ਅਰਥਾਂ ਵਿਚ) ਨੀਵੀਆਂ ਸ਼ਕਤੀਆਂ ਨਾਲ ਇਕ ਟਾਕਰਾ ਹੈ। ਦੋਹਾਂ ਨੇ ਜ਼ੋਰ ਲਾਉਣਾ ਹੈ, ਕਦੀ ਉਸ ਨੇ ਧੱਕ ਕੇ ਲਿਜਾਣਾ ਹੈ, ਕਦੀ ਇਸ ਨੇ ਪ੍ਰਬਲ ਹੋ ਜਾਣਾ ਹੈ। ਸਹੀ ਮਨੁੱਖ-ਸ਼ਕਤੀ ਨੇ ਅਗਾਂਹ ਵਧਣਾ ਹੈ, ਉਚੇਰਿਆਂ ਉਠਣਾ ਹੈ ਤੇ ਅਰਸ਼ਾਂ ਵੱਲ ਉਡਣਾ ਹੈ, ਪਰ ਮੁਖ਼ਾਲਿਫ਼ ਸ਼ਕਤੀਆਂ ਨੇ ਇਸ ਨੂੰ ਪਿਛਾਂਹ ਖਿਚਣਾ ਹੈ, ਨਿਵਾਣਾਂ ਵਿਚ ਡੇਗਣਾ ਤੇ ਮਿੱਟੀ ਵਿਚ ਮਿਲਾਣਾ ਹੈ। ਇਹੀ ਕਾਰਨ ਹੈ ਕਿ ਸਹੀ ਅਰਥਾਂ ਵਿਚ ਮਨੁੱਖ ਦਾ ਬਲ ਚਾਨਣ ਤੇ ਅਸੁਰੀ ਸ਼ਕਤੀਆਂ ਦਾ ਤਾਣ ਅੰਧੇਰਾ ਹੈ। ਉਹ ਪੈਦਾ ਹੀ ਅੰਧੇਰੇ ਵਿਚ ਹੁੰਦੀਆਂ ਹਨ ਅਤੇ ਉੱਲੂ ਤੇ ਚਮਗਿੱਦੜਾਂ ਦੀ ਤਰ੍ਹਾਂ ਰੌਸ਼ਨੀ ਤੱਕਦਿਆਂ ਤਿਤਰ-ਬਿਤਰ ਹੋ ਜਾਂਦੀਆਂ ਹਨ। ਇਸ ਲਈ ਮਨੁੱਖ ਦੀ ਕਾਮਯਾਬੀ ਦਾ ਭੇਦ ਰੌਸ਼ਨੀ ਪੈਦਾ ਕਰਨਾ ਹੈ, ਤੇ ਜੇ ਚਾਨਣ ਪ੍ਰਾਪਤ ਕਰ ਸਕੇ ਤਾਂ ਸੁਤੇ ਹੀ ਪੰਜ ਦੂਤ ਨੱਸ ਜਾਣਗੇ:

**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥**
**ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥**

*—ਸਿਰੀਰਾਗੁ ਮ: ੪ ਛੰਤ, ਪੰਨਾ ੭੮*

ਦੇ ਗੁਰਵਾਕ ਅਨੁਸਾਰ ਗੁਰ-ਗਿਆਨ ਦੀ ਰੌਸ਼ਨੀ ਚਮਕਣ ਨਾਲ ਹੀ ਹਉਮੈ ਰੋਗ ਜੋ ਇਨ੍ਹਾਂ ਪੰਜੇ ਦੂਤਾਂ ਦੇ ਸਾਂਝੇ ਬਲ ਦਾ ਨਾਮ ਹੈ, ਬਿਨਸ ਜਾਂਦਾ ਹੈ, ਇਸ ਲਈ ਸੰਸਾਰ ਦੇ ਕਰਮ ਵਿਵਹਾਰ ਵਿਚ ਮਨੁੱਖ ਨੂੰ ਸੱਚੀ ਕਾਮਯਾਬੀ ਲਈ ਗੁਰ-ਗਿਆਨ ਦਾ ਪ੍ਰਕਾਸ਼ ਕਰਨਾ ਲੋੜੀਂਦਾ ਹੈ। ਇਸ ਪ੍ਰਕਾਸ਼ ਨੂੰ ਨੇਕੀ ਕਿਹਾ ਜਾਂਦਾ ਹੈ, ਨੇਕੀ ਹੀ

ਵਿਗਸਦੀ ਹੈ। ਸੋ ਜੇ ਕਰਮ ਨੇਕੀ ਦੇ ਆਸਰੇ ਕੀਤਾ ਜਾਵੇ ਤਾਂ ਫਲ ਸਫਲਤਾ, ਨਹੀਂ ਤਾਂ ਨਿਰਾਸਤਾ ਹੁੰਦੀ ਹੈ। ਕਰਮ ਦੋਹਾਂ ਤੋਂ ਮਿਲ ਕੇ ਉਪਜਦਾ ਹੈ ਤੇ ਬਹੁਤ ਵਾਰ ਉਨ੍ਹਾਂ ਦੀ ਥਾਂ ਪਰ ਥਾਂ ਸਹੀ ਪਦਵੀ ਸਮਝਣ ਤੋਂ ਬਿਨਾ ਟਪਲਾ ਲੱਗ ਜਾਂਦਾ ਹੈ। ਮਿਸਾਲ ਦੇ ਤੌਰ 'ਤੇ, ਦੀਵੇ ਵਿਚੋਂ ਰੌਸ਼ਨੀ ਨਿਕਲਦੀ ਹੈ, ਹੁਣ ਇਥੇ ਦੀਵੇ ਦਾ ਸਹੀ ਮਾਅਨਿਆਂ ਵਿਚ ਤਾਂ ਨਹੀਂ, ਪਰ ਕੁਝ ਕੁਝ ਮੁੱਲ ਹੈ ਕਿ ਉਹ ਚਾਨਣ ਦੇਂਦਾ ਹੈ। ਦੀਵੇ ਦੀ ਵਡਿਆਈ ਚਾਨਣ ਕਰਕੇ ਹੈ, ਜੇ ਦੀਵਾ ਚਾਨਣ ਨਾ ਦੇ ਸਕੇ ਤਾਂ ਉਸਦਾ ਖ਼ਰੀਦਣਾ ਪੈਸੇ ਜ਼ਾਇਆ ਕਰਨਾ ਤੇ ਪਛਤਾਣਾ ਹੀ ਹੈ। ਇਸ ਤਰ੍ਹਾਂ ਹੀ ਮਨੁੱਖ ਨੇਕੀ ਨੂੰ ਹਿਰਦੇ ਵਿਚ ਰਖ ਕਰਮ ਕਰੇ ਤੇ ਆਪਣੀ ਕਿਰਿਆ ਰਾਹੀਂ ਨੇਕੀ ਦਾ ਪ੍ਰਕਾਸ਼ ਕਰੇ। ਗੁਰਮਤਿ ਤੋਂ ਪਹਿਲਾਂ, ਮਨੁੱਖ ਨੂੰ ਅਭਾਗ ਵੱਸ ਇਹ ਦ੍ਰਿੜ੍ਹ ਕਰਵਾਇਆ ਜਾ ਰਿਹਾ ਸੀ ਕਿ ਖ਼ਾਸ ਕਿਸਮ ਦੇ ਕਰਮ-ਕਾਂਡ ਨਾਲ ਮਨੁੱਖ ਵਿਚ ਨੇਕੀ ਪੈਦਾ ਹੋ ਜਾਂਦੀ ਹੈ, ਮਜ਼੍ਹਬ ਦੇ ਇਤਿਹਾਸ ਵਿਚ ਇਹ ਟਪਲਾ ਬੜਾ ਪੁਰਾਣਾ ਚਲਿਆ ਆ ਰਿਹਾ ਹੈ, ਯਾਨੀ ਕਿ ਨੇਕੀ ਧਰਮ ਕਰਮ ਤੋਂ ਪੈਦਾ ਹੁੰਦੀ ਹੈ, ਹਿੰਦੂਆਂ ਦਾ ਕਰਮ ਮਿਮਾਂਸਾ, ਯਹੂਦੀਆਂ ਦਾ ਰੱਬੀ ਕਾਨੂੰਨ, ਮੁਸਲਮਾਨਾਂ ਦੀ ਸ਼ਰੀਅਤ ਤੇ ਬੁਧ ਦੇ ਵਰੀਕਲ (ਨੇਮ) ਇਸ ਪੁਰਾਣੀ ਗ਼ਲਤ-ਫ਼ਹਿਮੀ ਦੀ ਬਿਨਾਅ ਉੱਤੇ ਹੀ ਪ੍ਰਚਾਰੀਦੇ ਰਹੇ ਹਨ ਕਿ ਕਰਮ ਤੋਂ ਹੀ ਧਰਮ ਦਾ ਵਾਧਾ ਹੁੰਦਾ ਹੈ। ਗੁਰਮਤਿ ਨੇ ਹੋਰਨਾਂ ਪ੍ਰਾਚੀਨ ਗ਼ਲਤੀਆਂ ਵਾਂਗ ਇਸ ਭੁੱਲ ਦੇ ਉਲਟ ਭੀ ਆਵਾਜ਼ ਉਠਾਈ ਤੇ ਫ਼ੁਰਮਾਇਆ ਹੈ :

**ਤ੍ਰਿਬਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥**
**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲੀਐ ਸੁਖ ਹੋਇ॥**

*—ਸਿਰੀਰਾਗੁ ਮ: ੧, ਪੰਨਾ ੧੮*



ਇਸੇ ਤਰ੍ਹਾਂ ਹੀ ਕਰਮ-ਕਾਂਡ ਦਾ ਵਿਸਤਾਰ ਦੱਸ ਕੇ ਆਪਣੀ ਰਾਇ ਇਉਂ ਦੇਂਦੇ ਹਨ :

**ਖਟੁ ਸਾਸਤ ਬਿਚਰਤ ਮੁਖਿ ਗਿਆਨਾ॥**
**ਪੂਜਾ ਤਿਲਕੁ ਤੀਰਥ ਇਸਨਾਨਾ॥**
**ਨਿਵਲੀ ਕਰਮ ਆਸਨ ਚਉਰਾਸੀਹ,**
**ਇਨ ਮਹਿ ਸਾਂਤਿ ਨ ਆਵੈ ਜੀਉ॥**
**ਅਨਿਕ ਬਰਖ ਕੀਏ ਜਪ ਤਾਪਾ॥**
**ਗਵਨੁ ਕੀਆ ਧਰਤੀ ਭਰਮਾਤਾ॥**
**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ,**
**ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥** *—ਮਾਝ ਮ: ੫, ਪੰਨਾ ੯੮*

ਫ਼ੁਰਮਾਇਆ ਹੈ :

**ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ਰਹਾਉ॥**
**ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥**
**ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ॥**

**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥**
**ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥**
**ਚਤੁਰ ਬੇਦ ਮੁਖਬਚਨੀ ਉਚਰੈ ਆਗੈ ਮਹਲੁ ਨ ਪਾਈਐ ॥**
**ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥**

*—ਗਉੜੀ ਮਾਲਾ ਮ: ੫, ਪੰਨਾ ੨੧੬*

ਗੁਰਬਾਣੀ ਵਿਚ ਇਸ ਭਾਵ ਨੂੰ ਬੇਅੰਤ ਵਾਰ ਦੁਹਰਾਇਆ ਗਿਆ ਹੈ, ਪਰ ਇਕ ਥਾਂ 'ਤੇ ਤਾਂ ਬਿਲਕੁਲ ਜ਼ੋਰ ਦੇ ਕੇ ਇਸ ਭਾਵ ਨੂੰ ਨਿਖਾਰ ਕੇ ਅੱਗੇ ਰਖ ਦਿੱਤਾ ਹੈ। ਫ਼ੁਰਮਾਉਂਦੇ ਹਨ :

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**

*—ਸੋਰਠਿ ਮ: ੫, ਪੰਨਾ ੬੪੧*

ਸਾਹਿਬ ਸਾਫ਼ ਫ਼ੁਰਮਾਉਂਦੇ ਹਨ ਕਿ ਹੇ ਪਿਆਰੇ! ਮੈਂ ਅਨੇਕਾਂ ਕਰਮ ਕਰ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਇਸ ਕਰਮ-ਕਾਂਡ ਦੀ ਬਿਧੀ ਕਰਕੇ ਪਰਮ ਪਦ ਪ੍ਰਾਪਤ ਨਹੀਂ ਹੋ ਸਕਦਾ, ਭਾਵੇਂ ਕਿਤਨੇ ਪਾਠ ਪੜ੍ਹੇ ਜਾਣ, ਬੇਦ ਬਿਚਾਰੇ ਜਾਣ ਤੇ ਨਿਓਲੀ ਕਰਮ ਕੀਤੇ ਜਾਣ। ਸੁਆਮੀ ਦੇ ਦੁਆਰੇ ਤੋਂ ਮਿਲੀ ਹੋਈ ਬਿਬੇਕ ਬੁੱਧੀ ਤੋਂ ਬਿਨਾ ਇਨ੍ਹਾਂ ਝੂਠੇ ਕਰਮਾਂ ਦੇ ਕਰਨ ਨਾਲ ਸਗੋਂ ਅਹੰ ਬੁੱਧੀ ਵਿਚ ਵਾਧਾ ਹੁੰਦਾ ਹੈ, ਝੂਠਾ ਅਭਿਮਾਨ ਤੇ ਖ਼ੁਦੀ ਜ਼ੋਰ ਫੜਦੀ ਹੈ।



ਅਗਰ ਸੰਸਾਰ ਦੇ ਇਤਿਹਾਸ 'ਤੇ ਨਿਗਾਹ ਮਾਰੀਏ ਤਾਂ ਸਤਿਗੁਰਾਂ ਦਾ ਇਹ ਪਵਿੱਤਰ ਬਚਨ ਥਾਂ ਤੇ ਵਾਪਰਦਾ ਦਿਸ ਆਉਂਦਾ ਹੈ। ਰਾਜਨੀਤਿਕ ਖੇਤਰ ਵਿਚ ਤਾਂ ਭਲਾ ਜ਼ਰ, ਜ਼ੋਰੂ, ਜ਼ਮੀਨ ਕਰਕੇ ਲੜਾਈਆਂ ਝਗੜੇ ਹੋਣੇ ਹੀ ਹੋਏ, ਪਰ ਮਜ਼੍ਹਬ ਦਾ ਪੁਰਾਣਾ ਇਤਿਹਾਸ ਮਜ਼੍ਹਬੀ ਵਾਦ-ਵਿਵਾਦ ਅਰਥਾਤ ਤਅੱਸਬ ਦੇ ਆਸਰੇ, ਲੜਾਈਆਂ ਝਗੜਿਆਂ,ਅਕਹਿ ਜ਼ੁਲਮਾਂ ਤੇ ਸਿਤਮ ਦੇ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਸਾਰੀ ਗੱਲ ਤਾਂ ਇਹ ਹੈ ਕਿ ਕੋਈ ਨੀਵੇਂ ਤੋਂ ਨੀਵਾਂ ਮਨੁੱਖ ਭੀ ਉਹ ਅੱਤਿਆਚਾਰ ਨਹੀਂ ਕਰ ਸਕਦਾ ਜੋ ਫੋਕੇ ਕਰਮ-ਕਾਂਡ ਦੇ ਅਧੀਨ ਪੈਦਾ ਹੋਈ ਖ਼ੁਸ਼ਕ ਤੇ ਗ਼ੁਸੈਲ ਤਬੀਅਤ ਵਾਲਾ ਕਰਮ-ਕਾਂਡੀ ਕਰ ਸਕਦਾ ਹੈ। ਇਹੀ ਕਾਰਨ ਹੈ ਕਿ ਸੰਤਾਂ ਨੇ ਅਜਿਹੇ ਕਰਮ-ਕਾਂਡੀਆਂ ਨੂੰ ਪੱਥਰ ਚਿਤ ਤੇ ਜੀਵਨ-ਨਿੱਘ ਤੋਂ ਸੁੰਨੇ ਬਰਫ਼ਾਨੀ ਦਿਲ ਵਾਲੇ ਇਨਸਾਨ ਕਿਹਾ ਹੈ। ਮਸ਼ਹੂਰ ਸੰਤ ਹਾਫ਼ਿਜ਼ ਸ਼ੀਰਾਜ਼ੀ ਕਹਿੰਦੇ ਹਨ :

**ਤਪੀਦਨਹਾ ਚੇ ਮੀਦਾਨਦ ਦਿਲੇ ਅਫ਼ਸੁਰਦਾਇ ਜ਼ਾਹਿਦ,**
**ਅਦਾਏ ਕਾਵਸ਼ਿ ਨਸ਼ਤਰ ਰਗੇ ਬੇ ਹਿਸ ਚੇ ਮੀਦਾਨਦ।**

ਜ਼ਾਹਦ ਦਾ ਗ਼ਮਾਂ ਦੀ ਠੰਢ ਨਾਲ ਭਰਿਆ ਦਿਲ, ਜੀਵਨ ਦੀ ਤਪਸ਼ ਨੂੰ ਕੀ ਸਮਝੇ, ਉਸ ਨੂੰ ਤਾਂ ਲੁਤਫ਼ ਆਉਂਦਾ ਹੈ।

ਅਸਲ ਵਿਚ ਕਰਮ-ਕਾਂਡ ਦੇ ਮਾਰੇ ਹੋਏ ਦਿਲ, ਪਾਣੀ ਵਿਚ ਡੁੱਬੀ ਹੋਈ ਖੇਤੀ

ਵਾਂਗ ਜੀਵਨ ਦੇ ਫਲ ਤੋਂ ਸਦਾ ਵਾਂਝੇ ਰਹਿਣ ਵਾਲੇ ਬੂਟੇ ਬਣ ਜਾਂਦੇ ਹਨ। ਉਨ੍ਹਾਂ ਦੇ ਬਰਫ਼ਾਨੀ ਮਨਾਂ ਵਿਚ ਜੀਵਨ ਦੀ ਆਖ਼ਰੀ ਚਿਣਗ ਭੀ ਸੌਂ ਜਾਂਦੀ ਹੈ। ਨੇਕੀ ਦੀ ਜੋ ਅੰਸ਼ ਪਾਪੀ ਮਨੁੱਖ ਦੇ ਦਿਲ ਦੀਆਂ ਗਹਿਰਾਈਆਂ ਵਿਚੋਂ ਕਦੀ ਨਾ ਕਦੀ ਸਫੁੱਟ ਚਸ਼ਮੇ ਵਾਂਗ ਨੀਰ ਚੀਰ ਕੇ ਬਾਹਰ ਆ ਜਾਂਦੀ ਹੈ, ਕਰਮ-ਕਾਂਡੀਆਂ ਦੇ ਦਿਲ ਉਸ ਤੋਂ ਭੀ ਮਹਿਰੂਮ ਹੁੰਦੇ ਹਨ। ਸਾਡੇ ਇਤਿਹਾਸ ਵਿਚ ਇਸ ਦੀ ਸਭ ਤੋਂ ਖ਼ੂਬਸੂਰਤ ਮਿਸਾਲ ਮਿਲਦੀ ਹੈ। ਲਿਖਿਆ ਹੈ ਕਿ ਜਦ ਕਰਨੀ ਵਿਚ ਉੱਚੇ ਤੇ ਉਮਰ ਵਿਚ ਛੋਟੇ ਮਾਸੂਮ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਸਰਹੰਦ ਦੇ ਨਾਜ਼ਮ ਦੇ ਦਰਬਾਰ ਵਿਚ ਪੇਸ਼ ਹੋਏ ਤਾਂ ਨਾਜ਼ਮ ਨੇ ਸਭ ਤੋਂ ਪਹਿਲਾਂ ਮਲੇਰ ਕੋਟਲੇ ਵਾਲੇ ਪਠਾਣ ਸਰਦਾਰ ਨੂੰ ਕਿਹਾ ਕਿ ਤੁਹਾਡੇ ਭਾਈ ਦਾ ਖ਼ੂਨ ਇਨ੍ਹਾਂ ਦੇ ਬਾਪ ਗੋਬਿੰਦ ਸਿੰਘ ਦੇ ਜ਼ਿੰਮੇ ਹੈ, ਤੁਸੀਂ ਮੁਸਲਮਾਨ ਹੋ, ਕਸਾਸ (ਬਦਲਾ) ਤੁਹਾਡੇ 'ਤੇ ਰਵਾ ਹੈ, ਤੁਸੀਂ ਇਨ੍ਹਾਂ ਬੱਚਿਆਂ ਨੂੰ ਖ਼ਤਮ ਕਰੋ। ਪਰ ਉਨ੍ਹਾਂ ਸਿਪਾਹੀ ਸਰਦਾਰਾਂ ਨੇ ਜੋ ਸ਼ਰਾਬ ਪੀ ਲੈਂਦੇ ਸਨ ਤੇ ਵੇਸਵਾ ਨਿਰਤ ਭੀ ਦੇਖ ਲੈਂਦੇ ਸਨ, ਤੇ ਜਿਨ੍ਹਾਂ ਨੂੰ ਸ਼ਰੀਅਤ ਦੇ ਕਰਮ ਪੂਰੇ ਕਰਨ ਦਾ ਘੱਟ ਹੀ ਖ਼ਿਆਲ ਰਹਿੰਦਾ ਸੀ, ਤ੍ਰਬਕ ਕੇ ਕਿਹਾ ਕਿ ਇਹ ਸਾਥੋਂ ਨਹੀਂ ਹੋ ਸਕਦਾ। ਅਸੀਂ ਆਪਣੇ ਭਾਈ ਦਾ ਵੈਰ ਇਨ੍ਹਾਂ ਦੇ ਪਿਤਾ ਤੋਂ ਲਵਾਂਗੇ, ਇਨ੍ਹਾਂ ਮਾਸੂਮਾਂ 'ਤੇ ਹੱਥ ਚੁੱਕਣਾ ਇਨਸਾਨੀਅਤ ਦੇ ਵਿਰੁੱਧ ਹੈ। ਅਸੀਂ ਸਾਊਪੁਣੇ ਤੇ ਸੂਰਮਤਾ ਨੂੰ ਲਾਜ ਨਹੀਂ ਲਾ ਸਕਦੇ। ਪਰ ਜਦ ਉਹੀ ਸਵਾਲ ਜਿਸ ਦੇ ਪੂਰਾ ਕਰਨ ਤੋਂ ਸ਼ਰਾਬੀ ਤੇ ਅੱਯਾਸ਼ੀ ਸਿਪਾਹੀਆਂ ਨੇ ਬਦੀ ਸਮਝ ਕੇ ਇਨਕਾਰ ਕਰ ਦਿੱਤਾ ਸੀ, ਸ਼ਰੱਈ ਲਿਬਾਸ, ਲੰਬੀਆਂ ਦਾੜ੍ਹੀਆਂ ਤੇ ਹੱਥੀਂ ਤਸਬੀ ਫੇਰ ਰਹੇ ਕਰਮ-ਕਾਂਡੀ ਮੌਲਾਣਿਆਂ ਤੇ ਮੁਫ਼ਤੀਆਂ ਦੇ ਪੇਸ਼ ਹੋਇਆ ਤਾਂ ਉਨ੍ਹਾਂ ਨੇ ਬਿਨਾ ਝਿਜਕ ਮਾਸੂਮਾਂ ਨੂੰ ਦੀਵਾਰਾਂ ਵਿਚ ਚਿਣਨ ਦਾ ਫ਼ਤਵਾ ਦੇ ਦਿੱਤਾ। ਇਹ ਮਿਸਾਲ ਸਪੱਸ਼ਟ ਕਰ ਦੇਂਦੀ ਹੈ ਕਿ ਫੋਕਾ ਕਰਮ-ਕਾਂਡ ਕਿਸ ਤਰ੍ਹਾਂ ਬੁੱਧੀ ਨੂੰ ਵਧਾ ਦੇਂਦਾ ਹੈ ਤੇ ਮਨੁੱਖ ਨੂੰ ਸੱਤ ਅਸੱਤ ਦੀ ਵਿਚਾਰ ਤੋਂ ਪਰ੍ਹੇ ਲੈ ਜਾਂਦਾ ਹੈ।



ਸਹੀ ਅਰਥਾਂ ਵਿਚ ਕਰਮ-ਕਾਂਡ ਇਕ ਸ਼ਿੰਗਾਰ ਦੀ ਤਰ੍ਹਾਂ ਹੈ ਜੋ ਜਗਿਆਸੂ ਪ੍ਰਭੂ-ਮਿਲਾਪ ਲਈ ਲਗਾਂਦਾ ਹੈ ਪਰ ਜੇ ਮਿਲਾਪ ਦਾ ਵਕਤ ਸ਼ਿੰਗਾਰ ਵਿਚ ਹੀ ਲੰਘ ਜਾਵੇ ਤਾਂ ਸ਼ਿੰਗਾਰ ਦਾ ਕੀ ਫ਼ਾਇਦਾ? ਸ਼ਿੰਗਾਰ ਤਾਂ ਹੈ ਹੀ ਪਤੀ ਮਿਲਾਪ ਲਈ, ਜੇ ਨਾ ਹੋ ਸਕੇ ਤਾਂ ਸ਼ਿੰਗਾਰ ਦੇ ਕੀ ਅਰਥ? ਪਿਯੂਖ ਕਵੀ ਕੇਹਾ ਸੁੰਦਰ ਕਹਿੰਦੇ ਹਨ:

**ਯਾਰ ਦੇਖ ਯਾਰਾਂ ਕੇ ਕਿਵਾਰ ਸੀਖ ਲਾਵੇ,**
**ਫੂਕ ਦੇ ਸਹਾਰੇ ਚੜ੍ਹੀ ਚਾਦਰ ਬਿਛਾਵੇ ਨਾ।**
**ਵਸਤ੍ਰ ਤਨ ਬਸਤਨੀ ਰਖਈਆ ਕੋ ਖਬਰ ਕਰ,**
**ਮੇਰੇ ਲੀਏ ਰੰਗਾ ਰੰਗ ਪੋਸ਼ਿਸ਼ ਲਿਆਵੇ ਨਾ।**
**ਪਾਪਨ ਵਿਯੋਗੀ ਬੀਰ ਬਿਲਪਤੀ ਰੈਨ ਦਿਨ,**
**ਕਫਨੀ ਲਿਆਵੇ ਜ਼ੋਰ ਜ਼ੇਵਰ ਦਿਖਾਵੇ ਨਾ।**
**ਪ੍ਰਾਨ ਲੌਂ ਪਿਆਰਾ ਜੋ ਲੌਂ ਪਤੀ ਪਰਦੇਸ ਰਹੇ,**
**ਕਿਸੀ ਪ੍ਰਕਾਰ ਕਾ ਸ਼ਿੰਗਾਰ ਮਨ ਭਾਵੇ ਨਾ।**

ਸ਼ਿੰਗਾਰ ਅਸਲ ਵਿਚ ਤਾਂ ਹੀ ਸੁਭਾਇਮਾਨ ਹੁੰਦਾ ਹੈ ਜੇ ਮਿਲਾਪ ਦਾ ਸਾਧਨ

ਬਣ ਸਕੇ, ਪਰ ਜੇ ਮਿਲਾਪ ਵਿਚ ਵਿਘਨ ਪਵੇ ਤਾਂ ਉਲਟਾ ਹੱਡਾਂ ਨੂੰ ਖਾਂਦਾ ਹੈ। ਦਾਤਾ ਫ਼ੁਰਮਾਉਂਦੇ ਹਨ :

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥**
**ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥**
**ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥**

*—ਫੁਨਹੇ ਮ: ੫, ਪੰਨਾ ੧੩੬੧*

ਪਰ ਇਹ ਸ਼ਿੰਗਾਰ ਮਿਲਾਪ ਦੇ ਚਾਅ ਕਰਕੇ ਹੁੰਦਾ ਹੈ, ਦੰਡ ਦੇ ਖ਼ੌਫ਼ ਕਰਕੇ ਨਹੀਂ। ਕਰਮ-ਕਾਂਡ ਦਾ ਪੁਰਾਣਾ ਨਜ਼ਾਰਾ ਦੰਡ ਦੇ ਖ਼ੌਫ਼ 'ਤੇ ਕਾਇਮ ਕੀਤਾ ਗਿਆ ਸੀ। ਮੂਸਾ ਰਾਹੀਂ ਸੁਣਾਏ ਗਏ ਕਾਨੂੰਨ, ਯਹੋਵਾ ਖ਼ੁਦਾ ਦੀ ਗ਼ੁਸੈਲ ਤਬੀਅਤ ਤੋਂ ਡਰਨ ਕਰਕੇ ਹੀ ਮੰਨੇ ਜਾਣੇ ਜ਼ਰੂਰੀ ਸਨ। ਮੁੱਲਾਂ ਦੀ ਸ਼ਰੀਅਤ ਬਾਰੇ ਜਹੰਨਮ ਦੇ ਖ਼ੌਫ਼ ਤੇ ਬ੍ਰਾਹਮਣ ਦੇ ਕਰਮ-ਕਾਂਡ ਵੈਤਰਨੀ ਨਦੀ ਵਿਚੋਂ ਲੰਘਣ ਦੇ ਡਰ ਕਰਕੇ ਮੰਨਣਾ ਜ਼ਰੂਰੀ ਸੀ। ਏਥੇ ਮਿਲਾਪ ਦਾ ਤਾਂ ਕੋਈ ਸਵਾਲ ਹੀ ਨਹੀਂ ਸੀ, ਕਰਨ ਲਈ ਹੀ ਕਰਮ ਕਰਨਾ ਸੀ; ਜਿਸ ਕਰਕੇ ਜੇ ਕਦੀ ਸੁਭਾਗ ਵੱਸ ਮਿਲਾਪ ਦਾ ਸਮਾਂ ਆਇਆ ਭੀ ਤਾਂ ਕਰਮ ਸ਼ਿੰਗਾਰ ਦੇ ਰੁਝੇਵੇਂ ਵਿਚ ਲੰਘਾ ਦਿੱਤਾ ਗਿਆ, ਸਵਰਗਵਾਸੀ ਵਿਸ਼ਵ ਕਵੀ ਟੈਗੋਰ ਜੀ ਨੇ ਇਕ ਜਗ੍ਹਾ 'ਤੇ ਬੜਾ ਸੁੰਦਰ ਲਿਖਿਆ ਹੈ :

"ਸ਼ਹਿਜ਼ਾਦਾ ਮੇਰੇ ਦਰਵਾਜ਼ੇ 'ਤੇ ਆਇਆ, ਉਸ ਨੇ ਨਿਮਾਣੀ ਦੇ ਦਰ 'ਤੇ ਦਸਤਕ ਦਿੱਤੀ, ਪਰ ਮੈਂ ਅਜੇ ਮਿਲਣ ਨੂੰ ਤਿਆਰ ਨਹੀਂ ਸੀ, ਸ਼ਿੰਗਾਰ ਨਹੀਂ ਸੀ ਲੱਗਾ ਹੋਇਆ ਤੇ ਉਸਦੇ ਗਲੇ ਵਿਚ ਪਾਉਣ ਲਈ ਹਾਰ ਅਧੂਰਾ ਸੀ, ਉਹ ਚਲਾ ਗਿਆ।"

ਕਰਮ-ਕਾਂਡ ਦੀ ਇਸ ਫੋਕੀ ਵਰਤੋਂ ਤੇ ਇਸ ਤੋਂ ਪੈਦਾ ਖ਼ੁਦੀ ਦੇ ਮਿਲਾਪ ਵਿਚ ਵਿਘਨ ਪਾਉਣ ਵਾਲੀ ਅਵਸਥਾ ਨੂੰ ਪ੍ਰਗਟ ਕਰਦੇ ਹੋਏ ਮਸ਼ਹੂਰ ਸੰਤ ਚੂਹੜ ਕਵੀ ਜੀ ਇਉਂ ਲਿਖਦੇ ਹਨ ਕਿ ਇਕ ਸੰਤਾਨਹੀਣ ਮਹਾਰਾਜ ਨੇ ਆਪਣੇ ਹੱਥੀਂ ਮਹਾਰਾਣੀ ਦੇ ਕਹਿਣ 'ਤੇ ਦੂਜਾ ਵਿਆਹ ਕਰ ਲਿਆ। ਨਵਾਂ ਵਿਆਹ ਕਰਨ ਨੂੰ ਉਨ੍ਹਾਂ ਦਾ ਮਨ ਤਾਂ ਨਹੀਂ ਸੀ ਕਰਦਾ, ਪਰ ਜਦ ਜ਼ਿੱਦੀ ਰਾਣੀ ਦੇ ਤ੍ਰਿਅ ਹਠ ਨੇ ਉਨ੍ਹਾਂ ਨੂੰ ਮਜਬੂਰ ਹੀ ਕਰ ਦਿੱਤਾ, ਤਾਂ ਉਨ੍ਹਾਂ ਨੇ ਰਾਣੀ ਕੋਲੋਂ ਇਹ ਸ਼ਰਤ ਮੰਨਵਾ ਲਈ ਕਿ ਰਣਵਾਸ ਪ੍ਰਵੇਸ਼ ਦਾ ਪ੍ਰੋਗਰਾਮ ਨਵੀਂ ਰਾਣੀ ਦੀ ਮਨਜ਼ੂਰੀ 'ਤੇ ਹੀ ਬਣਿਆ ਕਰੇਗਾ। ਮਹਾਰਾਣੀ ਮੰਨ ਗਈ। ਨਵੀਂ ਰਾਣੀ ਨੇ ਜਿਸ ਨੂੰ ਆਪਣੇ ਪ੍ਰੇਮ ਜਾਦੂ ਨਾਲੋਂ ਕਾਇਦੇ ਦੀਆਂ ਪਾਬੰਦੀਆਂ 'ਤੇ ਜ਼ਿਆਦਾ ਭਰੋਸਾ ਸੀ, ਇਹ ਫ਼ੈਸਲਾ ਕਰ ਦਿੱਤਾ ਕਿ ਮਹਾਰਾਜਾ ਉਸ ਦੇ ਹੀ ਰਣਵਾਸ ਵਿਚ ਰਿਹਾ ਕਰਨਗੇ ਤੇ ਵੱਡੀ ਮਹਾਰਾਣੀ ਦੇ ਕਦੀ ਨਹੀਂ ਜਾ ਸਕਣਗੇ। ਮਹਾਰਾਜਾ ਨੇ ਇਹ ਨਿਯਮ ਪ੍ਰਵਾਨ ਕਰ ਲਿਆ ਤੇ ਵੱਡੀ ਮਹਾਰਾਣੀ ਭੀ ਮਹਾਰਾਜਾ ਦੇ ਖਾਣ ਅਤੇ ਬਸਤ੍ਰ ਦੀ ਸੇਵਾ ਆਪਣੇ ਵਾਸਤੇ ਪ੍ਰਵਾਨ ਕਰਾ ਕੇ ਨਵੇਂ ਪ੍ਰਬੰਧ ਨਾਲ ਸਹਿਮਤ ਹੋ ਗਈ। ਸਮਾਂ ਲੰਘਦਾ ਗਿਆ, ਸੱਚੀ ਪ੍ਰੀਤ-ਭਰੀ, ਸਿਦਕਵਾਨ ਮਹਾਰਾਣੀ ਪਤੀ-ਸੇਵਾ ਵਿਚੋਂ ਹੀ ਜੀਵਨ-ਰਸ ਲੈ ਸਦਾ ਸੁਖੀ ਤੇ ਖੇੜੇ

ਦੀ ਜ਼ਿੰਦਗੀ ਬਸਰ ਕਰ ਰਹੀ ਸੀ। ਕਾਇਦਿਆਂ ਤੇ ਪਾਬੰਦੀਆਂ ਦੇ ਆਸਰੇ ਸ਼ਿੰਗਾਰ ਵਸ ਕਰ, ਪਤੀ 'ਤੇ ਕਾਬੂ ਪਾਣ ਵਾਲੀ ਛੋਟੀ ਰਾਣੀ ਉਸ ਦੀ ਇਸ ਅਵਸਥਾ 'ਤੇ ਈਰਖਾ ਕਰ ਰਹੀ ਸੀ। ਓੜਕ ਉਸ ਨੂੰ ਇਹ ਖ਼ਬਰ ਮਿਲੀ ਕਿ ਵੱਡੀ ਰਾਣੀ ਕੋਲ ਨੌ-ਲੱਖਾ ਹਾਰ ਹੈ, ਜਿਸ ਦੀ ਮਲਕੀਅਤ ਦੇ ਨਸ਼ੇ ਵਿਚ ਹਮੇਸ਼ਾ ਪ੍ਰਸੰਨ ਰਹਿੰਦੀ ਹੈ। ਛੋਟੀ ਰਾਣੀ ਨੇ ਵੱਡੀ ਦੀਆਂ ਖ਼ੁਸ਼ੀਆਂ ਦਾ ਹਾਰ ਖ਼ਰੀਦ ਲੈਣਾ ਚਾਹਿਆ। ਜਾਂ ਮੁੱਲ ਪੁੱਛਿਆ ਤਾਂ ਵੱਡੀ ਨੇ ਕਿਹਾ ਕਿ ਪਤੀ ਮਿਲਾਪ ਦੀ ਇਕ ਰਾਤ। ਸ਼ਿੰਗਾਰ ਸ਼ੋਰ ਵਿਚ ਰੁੱਝੀ ਬਾਵਲੀ ਹੋਈ ਨਵੀਂ ਰਾਣੀ ਨੇ ਇਸ ਕੀਮਤ ਨੂੰ ਮਾਮੂਲੀ ਸਮਝ ਫੌਰਨ ਕਬੂਲ ਕਰ ਲਿਆ। ਸੌਦਾ ਪੱਕ ਗਿਆ। ਅਗਲੀ ਸ਼ਾਮ ਹੀ ਹਾਰ ਛੋਟੀ ਕੋਲ ਪੁੱਜ ਗਿਆ, ਜਿਸ ਨੂੰ ਗਲੇ ਪਾ ਕੇ ਉਸ ਨੇ ਆਪਣੀ ਸੁੰਦਰਤਾ ਵਿਚ ਵਾਧਾ ਕਰ ਲਿਆ ਤੇ ਮਹਾਰਾਜਾ ਨੂੰ ਵੱਡੀ ਰਾਣੀ ਦੇ ਮਹੱਲ ਵਿਚ ਜਾਣ ਦੀ ਆਗਿਆ ਮਿਲ ਗਈ। ਜਦ ਮਹਾਰਾਣੀ ਨੇ ਆਪਣੇ ਗ੍ਰਹਿ, ਪਤੀ ਨੂੰ ਪ੍ਰਵੇਸ਼ ਕਰਦਿਆਂ ਤੱਕਿਆ ਤਾਂ ਬਿਹਬਲ ਹੋ ਚਰਨਾਂ 'ਤੇ ਢਹਿ ਪਈ ਤੇ ਉਨ੍ਹਾਂ ਦਾ ਧੰਨਵਾਦ ਕਰਨ ਲੱਗੀ ਤਾਂ ਮਹਾਰਾਜ ਨੇ ਕਿਹਾ, "ਮੇਰੇ ਧੰਨਵਾਦ ਦਾ ਕੋਈ ਮੁਕਾਮ ਨਹੀਂ, ਧੰਨਵਾਦ ਛੋਟੀ ਰਾਣੀ ਦਾ ਕਰੋ, ਜਿਸ ਨੇ ਮੈਨੂੰ ਏਥੇ ਆਉਣ ਦੀ ਆਗਿਆ ਦਿੱਤੀ ਹੈ।" ਮਹਾਰਾਣੀ ਬੋਲੀ, "ਉਨ੍ਹਾਂ ਤਾਂ ਮੇਰੇ ਨਾਲ ਸੌਦਾ ਕੀਤਾ ਹੈ, ਫਿਰ ਉਨ੍ਹਾਂ ਦਾ ਧੰਨਵਾਦ ਕਾਹਦਾ? ਉਹਨੇ ਨੌ-ਲੱਖਾ ਹਾਰ ਲੈ ਲਿਆ ਤੇ ਪਤੀ-ਮਿਲਾਪ ਦਾ ਮੌਕਾ ਦੇ ਦਿੱਤਾ। ਇਹ ਤਾਂ ਵਿਵਹਾਰ ਹੈ, ਏਥੇ ਸ਼ੁਕਰੀਏ ਦਾ ਕੀ ਮੁਕਾਮ?" ਮਹਾਰਾਜ ਇਹ ਸੁਣ ਕੇ ਹੈਰਾਨ ਹੋ ਗਏ ਤੇ ਕਹਿਣ ਲੱਗੇ, "ਹੱਛਾ ! ਉਸ ਨੂੰ ਹਾਰ ਮੁਬਾਰਕ ਤੇ ਤੈਨੂੰ ਤੇਰਾ ਪਤੀ।" ਛੋਟੀ ਰਾਣੀ ਨੂੰ ਜਦ ਇਹ ਸੁਣ ਕੇ ਆਪਣੀ ਗ਼ਲਤੀ ਦਾ ਪਤਾ ਲੱਗਾ ਕਿ ਉਸ ਨੇ ਆਪਣੇ ਸ਼ਿੰਗਾਰ ਬਦਲੇ ਪਤੀ-ਮਿਲਾਪ ਵੇਚ ਦਿੱਤਾ ਹੈ ਤਾਂ ਉਹ ਘਬਰਾ ਉੱਠੀ, ਹਾਰ ਦੇ ਲਾਲ ਉਸ ਨੂੰ ਅੰਗਾਰਾਂ ਵਾਂਗ ਸੇਕ ਦੇਣ ਲੱਗ ਪਏ। ਉਸ ਨੇ ਇਕ ਇਕ ਦਾਣਾ ਫ਼ਰਸ਼ 'ਤੇ ਸੁੱਟ ਪੈਰਾਂ ਨਾਲ ਮਲ ਸੁੱਟਿਆ। ਉਸ ਦੀ ਮਾਨਸਿਕ ਅਵਸਥਾ ਦਾ ਨਕਸ਼ਾ ਸੰਤ ਕਵੀ ਚੂਹੜ ਜੀ ਇਉਂ ਖਿਚਦੇ ਹਨ :

**ਸ਼ਾਲਾ, ਹਾਰ ਟੁਟੇ ਅੱਧ ਵਿਚੋਂ ਤੇਰੇ ਥੀਵਨ ਲਾਲ ਅਜਾਈਂ।**
**ਜੋ ਜਾਨਾ ਹਾਰੀ ਨੂੰ ਹਾਰ ਹਰੇਂਦਾ ਕਦੀ ਹਾਰੇ ਹਥ ਨਾ ਲਾਈਂ।**
**ਇਕ ਦੁਹਾਗ ਬਿਈ ਜ਼ਰਾ ਦੀ ਸ਼ੋਹਰਤ ਮੈਂ ਕਿਸ ਥੀਂ ਆਖ ਸੁਨਾਈਂ।**
**ਚੂਹੜ ਮਨ ਵਧੇ ਦੀਆਂ ਮਾਰਾਂ ਮੈਂ ਮੁਠੀਆਂ ਬੇਪਰਵਾਹੀਂ।**

ਸੱਚਮੁੱਚ ਕਰਮ-ਕਾਂਡ ਦੇ ਫੋਕੇ ਮਦ ਕਰਕੇ ਵਧੇ ਹੋਏ ਮਨ, ਮਨੁੱਖ ਨੂੰ ਪਤੀ-ਮਿਲਾਪ ਤੋਂ ਬਹੁਤ ਦੂਰ ਲੈ ਜਾਂਦੇ ਹਨ। ਉਨ੍ਹਾਂ ਵਿਚ ਫੋਕੀ ਰੌਂ ਪੈਦਾ ਹੋ ਜਾਂਦੀ ਹੈ, ਉਸ ਦੇ ਵੱਸ ਹੋਇਆ ਮਨੁੱਖ ਕੀਮਤੀ ਸਮਾਂ ਜ਼ਾਇਆ ਕਰ ਬਹਿੰਦਾ ਹੈ। ਕਰਮ-ਕਾਂਡੀ ਉੱਤੇ ਸਾਧਨਾ ਦਾ ਰੰਗ ਚੜ੍ਹ ਤਾਂ ਜਾਂਦਾ ਹੈ, ਪਰ ਅੰਦਰ ਪ੍ਰੀਤ ਦੀ ਖ਼ੁਸ਼ਬੂ ਪੈਦਾ ਨਹੀਂ ਹੁੰਦੀ। ਇਸ ਕਰਮ-ਕਾਂਡ ਦੇ ਫਲ ਕਰ ਪੈਦਾ ਹੋਏ ਜ਼ੁਹਦ (ਤਤੀਕਸ਼ਾ) ਦੇ ਅਨਸਥਿਰ ਜੋਬਨ ਦਾ ਕਥਨ ਕਰਦੇ ਹੋਏ ਬਾਬਾ ਫ਼ਰੀਦ ਜੀ ਕਹਿੰਦੇ ਹਨ :

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥**
**ਫਰੀਦਾ ਕਿੰਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥**

*—ਸਲੋਕ ਭਗਤ ਫਰੀਦ, ਪੰਨਾ ੧੩੭੯*

ਇਸ ਸਲੋਕ ਵਿਚ ਅਜੇ ਫ਼ਕੀਰ ਦਾ ਜ਼ਾਤੀ ਤਜਰਬਾ ਬੰਦ ਹੈ, ਜਿਸ ਨੇ ਕਰਮ ਕਾਂਡ ਦੇ ਭਾਰੀ ਇਮਤਿਹਾਨ ਨੂੰ ਪਾਸ ਕੀਤਾ। ਜਪ, ਤਪ ਤੇ ਬਰਤ ਵਿਚ ਲੱਗੇ ਨੇ ਆਪਣਾ ਤਨ ਇਤਨਾ ਸੁਕਾ ਲਿਆ ਕਿ ਉਸ ਨੂੰ ਕਰੰਗ ਜਾਣ, ਕਊਏ ਆਣ ਠੂੰਗਣ ਲੱਗੇ। ਪਰ ਰੱਬ ਫਿਰ ਵੀ ਨਾ ਬਹੁੜਿਆ, ਡਾਢੀ ਬੇਸੁਆਦੀ ਹੋਈ, ਹੁੰਦੀ ਭੀ ਕਿਉਂ ਨਾ, ਕਰਮ-ਕਾਂਡ ਤੇ ਸੀ ਨਿਰਾ ਸ਼ਿੰਗਾਰ, ਉਸਦਾ ਸੁਆਦ ਤਾਂ ਮਿਲਾਪ ਨਾਲ ਹੀ ਆਉਣਾ ਸੀ ਨਾ। ਪਰ ਸਮਾਂ ਤਾਂ ਵਿਹਾ ਲਿਆ ਨਿਰਾ ਸ਼ਿੰਗਾਰ ਕਰਨ ਵਿਚ, ਮਿਲਾਪ ਹੋਇਆ ਨਾ, ਸੁਆਦ ਕਿੱਦਾਂ ਆਉਂਦਾ, ਜੋਬਨ ਹੀ ਵਿਅਰਥ ਗਿਆ। ਲਿਖਿਆ ਹੈ—ਬਹਾਰ ਦਾ ਮੌਸਮ ਸੀ, ਬਾਗ਼ਾਂ ਵਿਚ ਖੇੜੇ ਆ ਰਹੇ ਸਨ, ਫੁੱਲ ਆਪਣੀ ਆਪਣੀ ਥਾਂ ਭਰ ਜੋਬਨ 'ਤੇ ਆਏ ਡਾਲੀਆਂ ਤੋਂ ਉੱਛਲ ਉੱਛਲ ਆਪਣੇ ਨਿਖਾਰ ਦਿਖਾ ਰਹੇ ਸਨ। ਜਾਂ ਮਾਲਣ ਬਾਗ਼ ਵਿਚ ਪੁੱਜੀ ਤੇ ਫੁੱਲਾਂ ਨੂੰ ਕਹਿਣ ਲੱਗੀ, "ਮਾਸੂਮ ਬੱਚਿਓ, ਕੁਦਰਤ ਨੇ ਤੁਹਾਨੂੰ ਜੋਬਨ ਦਾਨ ਦਿੱਤਾ ਹੈ। ਹੁਣ ਅਗਾਂਹ ਦੋ ਰਾਹ ਹਨ। ਇਕ ਤਾਂ ਇਹ ਕਿ ਮੈਂ ਤੁਹਾਨੂੰ ਤੋੜ ਲਵਾਂ, ਤੁਹਾਡੇ ਹਾਰ ਤੇ ਜ਼ੇਵਰ ਬਣਾ, ਛਾਬੀ ਵਿਚ ਪਾ ਬਜ਼ਾਰ ਵੇਚਾਂ, ਤੁਹਾਡੇ ਵਿਚੋਂ ਕੋਈ ਸੁੰਦਰੀਆਂ ਦੀ ਸੇਜ 'ਤੇ ਚੜ੍ਹੇ, ਕੋਈ ਛੈਲਾਂ ਦਾ ਸ਼ਿੰਗਾਰ ਬਣੇ ਤੇ ਕੋਈ ਠਾਕਰ ਜੀ ਦੀ ਪੂਜਾ ਵਿਚ ਕੰਮ ਆਵੇ। ਤੇ ਦੂਜਾ ਰਾਹ ਇਹ ਕਿ ਤੁਸੀਂ ਡਾਲੀ ਨਾਲ ਹੀ ਲੱਗੇ ਰਹੋ ਤੇ ਜੋਬਨ ਬਹਾਰ ਦੀ ਇਕ ਰਾਤ ਮਾਣ, ਸਵੇਰੇ ਧਰਤੀ 'ਤੇ ਡਿੱਗ ਮਿੱਟੀ ਵਿਚ ਮਿਲ ਜਾਓ। ਦੱਸੋ ਤੁਹਾਨੂੰ ਦੋਹਾਂ ਵਿਚੋਂ ਕਿਹੜਾ ਪ੍ਰਵਾਨ ਹੈ ?" ਫੁੱਲ ਇਕ ਜ਼ਬਾਨ ਹੋ ਕੇ ਬੋਲੇ, "ਅਸੀਂ ਆਪਣਾ ਜੋਬਨ ਵਿਅਰਥ ਕਰਨਾ ਨਹੀਂ ਚਾਹੁੰਦੇ, ਅਸੀਂ ਆਪਣਾ ਮੁੱਲ ਪਵਾਇਆ ਲੋੜਦੇ ਹਾਂ। ਤੂੰ ਸਾਨੂੰ ਤੋੜ ਲੈ, ਬੇਸ਼ਕ ਸੂਈ ਨਾਲ ਵਿੰਨ੍ਹ, ਸਾਡੇ ਹਾਰ ਪਰੋ, ਪਰ ਸਾਨੂੰ ਸੁੰਦਰੀਆਂ ਦੀਆਂ ਸੇਜਾਂ 'ਤੇ ਚਾੜ੍ਹ, ਛੈਲਾਂ ਦੇ ਗਲੇ ਲਾ ਤੇ ਭਗਵਾਨ ਦੀ ਪੂਜਾ ਵਿਚ ਪ੍ਰਵਾਨ ਕਰਾ।" ਲਿਖਿਆ ਹੈ :

**ਫੁਲ ਨੂੰ ਕਿਹਾ ਫੁਲੇਰੇ ਬਾਂਕੀਓ ਸ਼ਾਨ ਵਾਲੇ,**
**ਬਗ਼ੀਚਿਆਂ ਦੀ ਰੌਣਕ ਕੋਮਲ ਜਿਹੀ ਜਾਨ ਵਾਲੇ।**
**ਹੁਸਨਾਂ ਦੇ ਪਾਤਸ਼ਾਹ ਹੋ ਹੋ ਸੋਹਣਿਆਂ ਦੇ ਸਾਈਂ,**
**ਡਾਲੀ ਦੇ ਕਿਉਂ ਬਰਦੇ ਦਿਸਦੇ ਹੋ ਆਨ ਵਾਲੇ।**
**ਡਾਲੀ ਜਿਧਰ ਨੂੰ ਝੁਕਜੇ, ਝੁਕਦੇ ਉਧਰ ਤੁਸੀਂ ਵੀ,**
**ਪਿੱਛੇ ਕਿਸੇ ਦੇ ਲੱਗੇ, ਪਿੱਛੇ ਸੀ ਲਾਣ ਵਾਲੇ।**

ਫੁਲੇਰੇ ਦਾ ਇਹ ਤਾਹਨਾ ਸੁਣ ਮਾਸੂਮ ਫੁਲ ਬੋਲਿਆ :

**ਫੁਲ ਨੇ ਕਿਹਾ ਭਲਾ ਦੱਸ, ਕਿਧਰ ਮੈਂ ਏਥੋਂ ਜਾਵਾਂ।**
**ਛੱਡਾਂ ਜੇ ਇਸ ਦਾ ਦਾਮਨ ਕਿਥੇ ਮੈਂ ਝੱਟ ਟਪਾਵਾਂ।**

ਫੁਲੇਰੇ ਨੇ ਮੁਸਕਰਾ ਕੇ ਕਿਹਾ ਕਿ ਹੇ ਮਾਸੂਮ ਇਹ ਭੀ ਕੋਈ ਗੱਲ ਹੈ, ਮਾਲੂਮ ਹੁੰਦਾ ਹੈ ਕਿ ਤੈਨੂੰ ਆਪਣੀ ਸੁੰਦਰਤਾ ਦੀ ਸਾਰ ਨਹੀਂ :

**ਹੱਸ ਕੇ ਕਿਹਾ ਫੁਲੇਰੇ ਆ ਤੁਰ ਖਾਂ ਨਾਲ ਮੇਰੇ**
**ਪਹਿਲਾਂ ਪਰੋ ਸਜਾ ਕੇ ਜ਼ੇਵਰ ਤਿਰੇ ਬਣਾਵਾਂ।**

ਫਿਰ ਪਾ ਕੇ ਛਾਬੇ ਅੰਦਰ ਤੇਰਾ ਮੈਂ ਮੁੱਲ ਪਵਾਵਾਂ,
ਸੁਣ ਸੋਹਣਿਆ, ਮੈਂ ਤੈਨੂੰ ਗਲ ਸੋਹਣਿਆਂ ਦੇ ਲਾਵਾਂ।
ਹੂਰਾਂ ਅੱਪਛਰਾਂ ਦੀ ਸੇਜੀਂ ਜਾ ਤੂੰ ਚੜ੍ਹੇਂਗਾ।
ਜੋਬਨ ਦੇ ਮਦ ਭਰਿਆਂ ਛੈਲਾਂ ਦੇ ਅੰਗ ਲਾਵਾਂ।
ਮੰਦਰ ਪੁਜਾਰੀਆਂ ਨੂੰ ਦੇਸਾਂ ਮੈਂ ਤੇਰਾ ਢੋਆ,
ਭਗਤਾਂ ਦੇ ਸਿਰ ਦੇ ਠਾਕਰ ਉਨ੍ਹਾਂ ਦੇ ਸਰ ਚੜ੍ਹਾਵਾਂ।.....
ਫੁੱਲ ਬੋਲਿਆ ਚਲੋ ਫਿਰ ਛੇਤੀ ਹੀ ਏਥੋਂ ਚਲੀਏ।
ਮਿਲ ਕੇ ਅਨੰਦ ਲਈਏ ਖ਼ੂਬਾਂ ਦੀ ਗੋਦ ਪਲੀਏ।

ਅਮਨ ਨਾਲ ਮਸ਼ਵਰਾ ਪੱਕ ਜਾਣ 'ਤੇ ਫੁੱਲਾਂ ਨੇ ਆਪਣੇ ਆਪਣੇ ਸਿਰ ਝੁਕਾ ਦਿੱਤੇ। ਉਹ ਟੁੱਟ ਕੇ ਛਾਬੀ 'ਚ ਡਿੱਗਣ ਨੂੰ ਬੇਤਾਬ ਹੋ ਗਏ। ਤਰੇਲ ਪਈ ਹੋਈ ਸੀ ਤੇ ਤੁਪਕਿਆਂ ਦੀ ਆਰਸੀ ਵਿਚੋਂ ਹੁਸੀਨ ਕਲੀਆਂ ਆਪਣਾ ਜੋਬਨ ਦੇਖ ਰਹੀਆਂ ਸਨ। ਸਭ ਤੋਂ ਲੰਬਾ ਕੱਦ, ਪਤਲੀ ਕਮਰ ਤੇ ਸੋਹਣਾ ਰੰਗ ਅਨਾਰ ਦੀ ਕਲੀ ਦਾ ਸੀ। ਆਪਣਾ ਹੁਸਨ ਤੱਕ, ਮਦ ਵਿਚ ਭਰ ਗਈ ਤੇ ਮਨ ਵਿਚ ਕਹਿਣ ਲੱਗੀ, "ਮੈਂ ਸਾਰੇ ਬਾਗ ਦੇ ਫੁੱਲਾਂ ਨਾਲੋਂ ਸੁੰਦਰ ਹਾਂ, ਟੁੱਟਣ ਲਈ ਉਤਾਵਲੀ ਕਿਉਂ ਹੋਵਾਂ, ਮੈਨੂੰ ਮਾਲਣ ਮਾਈ ਆਪ ਆ ਲੱਭੇਗੀ।" ਇਹ ਸੋਚ ਪੱਤੀਆਂ ਪਿੱਛੇ ਲੁਕ ਖੜੋਤੀ। ਸਮਾਂ ਲੰਘਦਾ ਗਿਆ ਤੇ ਬਹਾਰ ਬੀਤਦੀ ਗਈ, ਓੜਕ ਇਕ ਦਿਨ ਮਾਲਣ ਨੇ ਐਲਾਨ ਕਰ ਦਿੱਤਾ ਕਿ ਹੁਣ ਪੱਤੀਆਂ ਵਿਚ ਸੋਕਾ ਆ ਜਾਣ ਕਰਕੇ ਫੁੱਲਾਂ ਦਾ ਮੁੱਲ ਨਹੀਂ ਪੈਂਦਾ, ਇਸ ਕਰਕੇ ਇਹ ਰਸਮ ਬੰਦ ਕੀਤੀ ਜਾਂਦੀ ਹੈ। ਮਾਲਣ ਦੀ ਆਵਾਜ਼ ਕੰਨੀਂ ਪੈਂਦਿਆਂ ਹੀ ਅਨਾਰ ਦੀ ਕਲੀ ਘਬਰਾ ਉੱਠੀ, "ਇਹ ਕੀ ਬਣਿਆ!" ਉਸ ਨੇ ਮਨ ਵਿਚ ਕਿਹਾ, "ਸ਼ਾਇਦ ਮਾਲਣ ਵਡੇਰੀ ਉਮਰ ਦੀ ਹੋਣ ਕਰਕੇ ਬੁੱਢੜੀ ਹੋ ਚੁੱਕੀ ਹੈ, ਜਿਸ ਕਰਕੇ ਉਸ ਨੂੰ ਬਾਗ਼ ਵਿਚੋਂ ਸਭ ਤੋਂ ਵਧੀਕ ਸੁੰਦਰ ਕਲੀ ਦਾ ਖ਼ਿਆਲ ਹੀ ਨਹੀਂ ਆਇਆ।" ਉਸ ਨੇ ਪੱਤੀਆਂ 'ਚੋਂ ਆਪਣਾ ਗੁਲਨਾਰੀ ਮੂੰਹ ਬਾਹਰ ਕੱਢਦਿਆਂ ਹੋਇਆਂ ਕਿਹਾ, "ਮਾਲਣ ਮਾਈ, ਤੂੰ ਅਜੇ ਮੈਨੂੰ ਨਹੀਂ ਤੋੜਿਆ, ਕੀ ਤੈਨੂੰ ਪਤਾ ਨਹੀਂ ਕਿ ਮੈਂ ਬਾਗ਼ ਦੀਆਂ ਸਾਰੀਆਂ ਕਲੀਆਂ 'ਚੋਂ ਸ਼੍ਰੋਮਣੀ ਸੁੰਦਰੀ ਹਾਂ।" ਮਾਲਣ ਬੋਲੀ, "ਮੈਨੂੰ ਪਤਾ ਹੈ, ਮੈਂ ਤੈਨੂੰ ਜਾਣ ਕੇ ਹੀ ਨਹੀਂ ਤੋੜਿਆ।" ਅਨਾਰਕਲੀ ਨੇ ਪੁੱਛਿਆ, "ਕਾਰਨ?" ਫੁਲੇਰਨ ਨੇ ਕਿਹਾ, "ਤੇਰੇ ਕੋਲ ਨਿਰਾ ਜੋਬਨ ਹੈ, ਖ਼ੁਸ਼ਬੂ ਨਹੀਂ ਤੇ ਸੁਗੰਧੀ ਬਿਨਾ ਹੁਸਨ ਦੀ ਕੀਮਤ ਨਹੀਂ ਪੈਂਦੀ।" ਕਲੀ ਫਿਰ ਬੋਲੀ, "ਫਿਰ ਮੇਰੀ ਸੁੰਦਰਤਾ ਦਾ ਅੰਤ?" ਮਾਲਣ ਨੇ ਕਿਹਾ, "ਮਿੱਟੀ ਵਿਚ ਮਿਲ ਜਾਣਾ।"

ਸੁੰਦਰ ਕਲੀ ਅਨਾਰ ਜਦੋਂ ਵਿਚ ਆਣ ਬਾਗ਼ ਦੇ ਖੋਲ੍ਹੀ।
ਨਾ ਭਵਰੇ ਕਿਸੇ ਭੂੰ ਭੂੰ ਕੀਤਾ ਨਾ ਕੋਈ ਬੁਲਬੁਲ ਬੋਲੀ।
ਫੁਲ ਨਿਮਾਣਾ ਬਾਝ ਸੁਗੰਧੀ ਅਢ ਨ ਮੁਲ ਬਿਕਾਇਆ।
ਜੋਬਨ ਪ੍ਰੀਤੋਂ ਸੁੰਞਾ ਨਿਸਫਲ ਸੰਤਾਂ ਇਹ ਗੱਲ ਖੋਲ੍ਹੀ।

ਪ੍ਰਮਾਰਥ ਦੇ ਚਮਨ ਵਿਚ ਭੀ ਕਰਮ-ਕਾਂਡੀ ਅਨਾਰ ਦੀਆਂ ਕਲੀਆਂ, ਧਰਮ ਤੇ ਨੇਕੀ ਦੀ ਸੁਗੰਧੀ ਤੋਂ ਵਿਰਵੀਆਂ ਹੋਣ ਕਰਕੇ ਪ੍ਰਭੂ-ਮਿਲਾਪ ਦੇ ਮੁੱਲ ਨਹੀਂ

ਵਿਕਦੀਆਂ। ਉਹ ਉਪਰੋਂ ਚਮਕਦੀਆਂ ਹਨ ਪਰ ਅੰਦਰੋਂ ਥੋਥੀਆਂ ਹਨ। ਇਨ੍ਹਾਂ ਅੰਦਰੋਂ ਥੋਥੀਆਂ ਚਮਕੀਲੀਆਂ ਸੂਰਤਾਂ ਵੱਲ ਤੱਕ ਕੇ ਹੀ ਇਕ ਕਵੀ ਨੇ ਕਿਹਾ ਹੈ:

**ਸੀਮੀਂ ਬਰੀ ਤੂੰ ਜਾਨਾਂ ਦਿਲ ਹਮ ਚੂ ਸੰਗੇ ਖ਼ਾਰਾ।**
**ਦਰ ਸੀਮ ਸੰਗ ਪਿਨਹਾਂ ਦੀਦਮ ਨ ਦੀਦਾ ਬੂਦਮ॥**

ਮਿੱਤਰ ਤੇਰਾ ਜਿਸਮ ਤਾਂ ਚਾਂਦੀ ਦਾ ਹੈ, ਪਰ ਦਿਲ ਕਰੜੇ ਪੱਥਰ ਦਾ। ਪੱਥਰ ਵਿਚ ਤਾਂ ਚਾਂਦੀ ਲੁਕੀ ਹੋਈ ਦੇਖੀ ਸੀ ਪਰ ਚਾਂਦੀ ਵਿਚ ਲੁਕਿਆ ਹੋਇਆ ਪੱਥਰ ਕਦੀ ਨਹੀਂ ਸੀ ਵੇਖਿਆ, ਉਹ ਅੱਜ ਹੀ ਵੇਖਿਆ ਹੈ। ਇਸ ਚਾਂਦੀ ਵਿਚ ਲੁਕੇ ਹੋਏ ਪੱਥਰ ਨੂੰ ਤੱਕ ਕੇ ਹੀ ਸਤਿਗੁਰਾਂ ਨੇ ਫ਼ੁਰਮਾਇਆ:

**ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥**

*—ਵਾਰ ਆਸਾ ਮ: ੧, ਪੰਨਾ ੪੭੦*

ਇਨ੍ਹਾਂ ਭਿਖਾਰੀਆਂ ਨੂੰ ਤੱਕ, ਭੁੱਲੀ ਹੋਈ ਦੁਨੀਆ ਦੇ ਦਿਲ ਦੀ ਹਾਲਤ ਸਾਹਿਬ ਇਉਂ ਬਿਆਨ ਕਰਦੇ ਹਨ:

**ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ॥**
**ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥**

*—ਵਾਰ ਵਡਹੰਸ ਮ: ੪, ਸਲੋਕ ਮ: ੩, ਪੰਨਾ ੫੮੫*

ਇਸ ਭੋਲੇਪਣ ਦੇ ਹੱਥੋਂ ਠੋਕਰ ਖਾ ਪਛਤਾ ਰਹੇ ਭਗਤ ਨੂੰ ਸਾਹਿਬ ਇਉਂ ਸੁਚੇਤ ਕਰਦੇ ਹਨ:



**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥** *—ਸੂਹੀ ਮ: ੧, ਪੰਨਾ ੭੨੯*

ਦੂਜੇ ਬੰਨੇ ਨਿਮਾਜ਼ੀ ਲਿਬਾਸਾਂ ਤੇ ਸ਼ਰੱਈ ਕਰਮ-ਕਾਂਡ ਦੀ ਓਟ ਵਿਚ ਮਾਸੂਮ ਦੁਨੀਆ ਨੂੰ ਮੋਹ ਮੋਹ ਖਾਣ ਵਾਲਿਆਂ ਵੱਲ ਤੱਕ ਕੇ ਹਜ਼ੂਰ ਨੇ ਫ਼ੁਰਮਾਇਆ:

**ਮਾਣਸ ਖਾਣੇ ਕਰਹਿ ਨਿਵਾਜ॥** *—ਵਾਰ ਆਸਾ ਮ: ੧, ਪੰਨਾ ੪੭੧*

ਇਨ੍ਹਾਂ ਸ਼ਰੱਈ ਲਿਬਾਸ ਪਹਿਨ, ਕਰਮ-ਕਾਂਡ ਦੇ ਮਦ-ਮੱਤੇ ਅਭਿਮਾਨੀ ਮੌਲਾਣਿਆਂ ਨੂੰ ਤੱਕ ਸੰਤਾਂ ਨੇ ਕਈ ਥਾਈਂ ਆਪਣੀਆਂ ਵਿਚਾਰਾਂ ਪ੍ਰਗਟ ਕੀਤੀਆਂ ਹਨ। ਈਰਾਨ ਦੇ ਮਸ਼ਹੂਰ ਫ਼ਲਸਫ਼ੀ ਸ਼ਾਇਰ ਉਮਰ ਖ਼ਿਆਮ ਸ਼ਰ੍ਹਾ ਦੇ ਆਧਾਰ ਉੱਤੇ ਲੋਕਾਂ 'ਤੇ ਫਤਵੇ ਲਾਉਣ ਵਾਲੇ ਮੁਫ਼ਤੀ ਨੂੰ ਮੁਖ਼ਾਤਿਬ ਕਰ ਕੇ ਕਹਿੰਦੇ ਹਨ ਕਿ ਅਸੀਂ ਭਾਵੇਂ ਸ਼ਰਾਬੀ ਬਦਮਸਤ ਹਾਂ, ਪਰ ਫਿਰ ਭੀ ਤੇਰੇ ਨਾਲੋਂ ਸਿਆਣੇ ਹਾਂ, ਉਹ ਕਿਵੇਂ:

**ਐ ਮੁਫ਼ਤੀਏ ਸ਼ਹਿਰ ਅਜ਼ ਤੋ ਪੁਰਕਾਰ ਤਰਮ।**
**ਬ ਈਂ ਹਮਾ ਮਸਤੀ ਅਜ਼ ਤੋ ਹੁਸ਼ਿਆਰ ਤਰਮ।**
**ਤੂੰ ਖ਼ੂਨਿ ਕਸਾਂ ਖ਼ੁਰੀ ਓ ਮਾ ਖ਼ੂਨਿ ਰਜ਼ਾ,**
**ਇਨਸਾਫ਼ ਬਦੇਹ ਕੁਦਾਮ ਖ਼ੂੰ ਖ਼ਾਰ ਤਰਮ।**

ਐ ਸ਼ਹਿਰ ਦੇ ਮੁਫ਼ਤੀ, ਅਸੀਂ ਨਸ਼ੇ ਵਿਚ ਮਸਤ ਹੋਣ ਦੇ ਬਾਵਜੂਦ ਭੀ ਤੇਰੇ

ਨਾਲੋਂ ਹੁਸ਼ਿਆਰ ਹਾਂ, ਅਸੀਂ ਅੰਗੂਰਾਂ ਦਾ ਖ਼ੂਨ ਪੀਂਦੇ ਹਾਂ ਤੇ ਤੂੰ ਕਿਸਾਨਾਂ ਦਾ। ਆਪ ਹੀ ਇਨਸਾਫ਼ ਕਰ ਖਾਂ ਕਿ ਦੋਹਾਂ ਵਿਚੋਂ ਵੱਡਾ ਖ਼ੂੰਖ਼ਾਰ ਕੌਣ ਹੈ ? ਜ਼ਾਹਿਦ ਕਿ ਰਿੰਦ ?

ਭੇਖ ਦੀ ਪੂਜਾ ਕਰਵਾ, ਕਰਮ-ਕਾਂਡ ਦੇ ਪੁਜਾਰੀਆਂ ਤੋਂ ਗੱਫੇ ਲੈਣ ਵਾਲੀ ਜਮਾਤ, ਜ਼ਿਆਦਾ ਕਰਕੇ ਗ਼ਰੀਬਾਂ ਦਾ ਹੀ ਖ਼ੂਨ ਚੂਸਦੀ ਹੈ, ਕਿਉਂਕਿ ਉਹ ਅਨਪੜ੍ਹ ਹੋਣ ਕਰਕੇ ਭੋਲੇ ਹੁੰਦੇ ਹਨ ਤੇ ਇਨ੍ਹਾਂ ਦੇ ਜਾਲ ਵਿਚ ਫਸ ਜਾਂਦੇ ਹਨ। ਕਿਸਾਨਾਂ ਦੇ ਪੁੱਤਰ ਸਿਪਾਹੀ ਤੇ ਸਿਪਾਹੀਆਂ ਦੇ ਬਲ ਕਰਕੇ ਹਕੂਮਤ ਕਾਇਮ ਕਰਨ ਵਾਲੇ ਰਾਜੇ ਮਹਾਰਾਜੇ ਮੌਜਾਂ ਕਰਦੇ ਹਨ ਤੇ ਇਹੀ ਵਜ੍ਹਾ ਹੈ ਕਿ ਕਰਮ-ਕਾਂਡੀ, ਮਜ਼੍ਹਬੀ ਮੁਜਾਵਰਾਂ ਨੂੰ ਹਮੇਸ਼ਾ ਖ਼ੁਸ਼ ਰਖਣ ਦਾ ਯਤਨ ਕਰਦੇ ਹਨ, ਜਿਸ ਕਰਕੇ ਕਰਮ-ਕਾਂਡੀ ਆਪਣੇ ਵਿਰੁੱਧ ਉਠਾਈਆਂ ਗਈਆਂ ਸੱਚਾਈ ਦੀਆਂ ਆਵਾਜ਼ਾਂ ਨੂੰ ਦਬਾ ਦੇਂਦੇ ਹਨ। ਪਰ ਆਵਾਜ਼ ਭਾਵੇਂ ਦਬ ਜਾਵੇ, ਸੱਚ ਦੀ ਸਪਿਰਟ ਕਦੇ ਨਹੀਂ ਦਬੀ, ਸਗੋਂ ਇਨ੍ਹਾਂ ਧੱਕੇ-ਜ਼ੋਰੀਆਂ ਕਰਕੇ ਹੀ ਕਰਮ-ਕਾਂਡੀ ਜਮਾਤ ਆਪਣੇ ਆਪ ਨੂੰ ਸਤਵਾਦੀਆਂ ਦੀ ਨਿਗਾਹ ਵਿਚ ਗਿਰਾ ਬੈਠੀ ਹੈ। ਇਹੀ ਕਾਰਨ ਹੈ ਕਿ ਸਤਵਾਦੀ ਕਈ ਵਾਰੀ ਜ਼ਿੰਦਗੀ ਦੀਆਂ ਮਾਮੂਲੀ ਬੁਰਾਈਆਂ ਨੂੰ ਇਨ੍ਹਾਂ ਦੇ ਕਰਮ-ਕਾਂਡ ਦੀ ਠੱਗੀ ਨਾਲੋਂ ਚੰਗਾ ਕਰਾਰ ਦਿੰਦੇ ਹਨ, ਜਿਹਾ ਕਿ ਹਾਫ਼ਿਜ਼ ਨੇ ਲਿਖਿਆ ਹੈ :

**ਹਾਫ਼ਿਜ਼ਾ ਬਾਦਾ ਖੁਰੋ ਰਿੰਦੀ ਕੁਨੋਂ ਖ਼ੁਸ਼ ਬਾਸ਼ ਵਲੇ,**
**ਦਾਮੇ ਤਜ਼ਵੀਰ ਮਕੁਨ ਚੁ ਦਿਗਰਾਂ ਕੁਰਆਂਗਾ।**

ਸੰਤ ਕਹਿੰਦੇ ਹਨ ਕਿ ਹਾਫ਼ਿਜ਼, ਤੂੰ ਸ਼ਰਾਬ ਪੀ, ਰਿੰਦ ਹੋ, ਪਰ ਠੱਗੀ ਦਾ ਜਾਲ ਨਾ ਵਿਛਾ, ਜਿਸ ਤਰ੍ਹਾਂ ਕਿ ਕਰਮ-ਕਾਂਡੀ ਕੁਰਾਨ ਨੂੰ ਬਣਾਈ ਫਿਰਦਾ ਹੈ। ਇਸਲਾਮ ਦੇ ਇਤਿਹਾਸ ਵਿਚ ਕਰਮ-ਕਾਂਡੀਆਂ ਦਾ ਬਹੁਤ ਜ਼ੋਰ ਰਿਹਾ ਹੈ ਤੇ ਬੜੇ ਬੜੇ ਸਤਵਾਦੀ ਸੰਤ ਇਨ੍ਹਾਂ ਦੇ ਜ਼ੁਲਮ ਦਾ ਨਿਸ਼ਾਨਾ ਬਣੇ ਹਨ, ਜਿਸ ਕਰਕੇ ਇਨ੍ਹਾਂ ਦੇ ਬਰਖ਼ਿਲਾਫ਼ ਆਵਾਜ਼ ਭੀ ਉੱਠੀ ਹੈ। ਇਨ੍ਹਾਂ ਤੋਂ ਅੱਕ ਕੇ ਹੀ ਪਰਮ ਸੰਤ ਸ਼ਮਸ ਤਬਰੇਜ਼ ਜੀ ਨੇ ਕਿਹਾ ਹੈ :

**ਚਿ ਤਦਬੀਰ ਐ ਮੁਸਲਮਾਨਾਂ ਕਿ ਮਨ ਖ਼ੁਦ ਰਾ ਨਮੀ ਦਾਨਮ।**
**ਨ ਤਰਸਾ ਓ ਯਹੂਦੀਅਮ ਨਹਿ ਗਿਬਰਮ ਨਾ ਮੁਸਲਮਾਨਮ।**

ਸੰਤ ਕਹਿੰਦੇ ਹਨ ਕਿ ਕਰਮ-ਕਾਂਡੀਆਂ ਤੋਂ ਥੱਕ ਗਿਆ ਹਾਂ ਤੇ ਫ਼ੈਸਲਾ ਕਰ ਲਿਆ ਕਿ ਮੈਂ ਕਿਸੇ ਭੀ ਮਤ ਵਿਚ ਨਾ ਰਵ੍ਹਾਂ, ਚੁਨਾਂਚਿ ਨਾ ਮੈਂ ਯਹੂਦੀ ਹਾਂ, ਨਾ ਪਾਰਸੀ, ਨਾ ਮੁਸਲਮਾਨ। ਇਸੇ ਤਰ੍ਹਾਂ ਇਕ ਸੰਤ ਖ਼ੁਸਰੋ ਕਹਿੰਦੇ ਹਨ :

**ਹਰ ਰਗੇ ਮਨ ਤਾਰ ਗਸ਼ਤਾ ਹਾਜਤੇ ਜ਼ੁਨਾਰ ਨੇਸਤ।**
**ਕਾਫ਼ਰੇ ਇਸ਼ਕਮ ਮੁਸਲਮਾਨੀ ਮਰਾ ਦਰਕਾਰ ਨੇਸਤ।**

ਮੇਰੀਆਂ ਤਮਾਮ ਨਾੜੀਆਂ ਤਾਰਾਂ ਹਨ, ਮੈਨੂੰ ਜੰਞੂ ਪਾਉਣ ਦੀ ਲੋੜ ਨਹੀਂ ਪਰ ਮੈਂ ਇਸ਼ਕ ਦਾ ਕਾਫ਼ਿਰ ਹਾਂ, ਮੁਸਲਮਾਨੀ ਦਾ ਭੀ ਲੋੜਵੰਦ ਨਹੀਂ। ਇਸੇ ਤਰ੍ਹਾਂ ਪੰਜਾਬ ਦੇ ਮਸ਼ਹੂਰ ਸੰਤ ਬੁੱਲ੍ਹੇ ਸ਼ਾਹ ਜੀ ਫ਼ੁਰਮਾਉਂਦੇ ਹਨ :

**ਨਾ ਮੈ ਮੋਮਨ ਵਿਚ ਮਸੀਤਾਂ ਨਾ ਮੈ ਜਾਣਾਂ ਕੁਫ਼ਰ ਦੀਆਂ ਰੀਤਾਂ।**

ਪਰਮ ਸੰਤ ਕਬੀਰ ਜੀ ਕਰਮ-ਕਾਂਡੀਆਂ ਨੂੰ ਤੱਕ ਕੇ ਹੀ ਕਹਿੰਦੇ ਹਨ:

**ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥.....**
**ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥**

*—ਭੈਰਉ ਭਗਤ ਕਬੀਰ, ਪੰਨਾ ੧੧੫੯*

ਸਾਰੇ ਹੀ ਫ਼ਕੀਰ ਇਕ ਜ਼ਬਾਨ ਹੋ ਕੇ ਇਸ ਮਾਰਗ ਦਾ ਖੰਡਨ ਕਿਉਂ ਕਰਦੇ ਹਨ? ਇਸ ਦਾ ਕਾਰਨ ਇਕੋ ਹੀ ਹੈ ਕਿ ਕਰਮ-ਕਾਂਡੀ ਕਰਮ ਤੋਂ ਧਰਮ ਪੈਦਾ ਹੋਣ ਦੀ ਵਿਅਰਥ ਰਟ ਲਗਾਈ ਜਾਂਦਾ ਹੈ। ਉਹ ਚਾਰ ਭੋਲੇ ਇਨਸਾਨਾਂ ਨੂੰ ਮਗਰ ਲਾ ਆਕੜ ਬਹਿੰਦਾ ਹੈ। ਬਿਬੇਕ ਬੁੱਧੀਹੀਣ ਹੋਣ ਕਰਕੇ ਅਗਾਂਹ ਦੀ ਵਿਚਾਰ ਤਾਂ ਕੁਝ ਕਰਦਾ ਨਹੀਂ, ਪੁਰਾਣੇ ਹੀ ਪੂਰਨਿਆਂ 'ਤੇ ਤੁਰੀ ਜਾਂਦਾ ਹੈ। ਉਹਦਾ ਥੋਥਾ ਅਭਿਮਾਨ ਵੇਖ ਕੇ ਹੀ ਕਬੀਰ ਜੀ ਉਸਨੂੰ ਚੈਲੰਜ ਕਰਦੇ ਹਨ:

**ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥**
**ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥.....**
**ਤੂੰ ਬਾਮ੍ਨੁ ਮੈ ਕਾਸੀ ਕ ਜੁਲਹਾ ਬੂਝਹੁ ਮੋਰ ਗਿਆਨਾ॥**
**ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ॥**

*—ਰਾਗ ਆਸਾ ਭਗਤ ਕਬੀਰ, ਪੰਨਾ ੪੮੨*

ਫ਼ਰਮਾਉਂਦੇ ਹਨ, ਜਨੇਊ 'ਤੇ ਨਾਜ਼ ਕਰਨ ਵਾਲੇ ਬ੍ਰਾਹਮਣ, ਸੂਤ੍ ਦੀਆਂ ਚਾਰ ਤੰਦਾਂ 'ਤੇ ਕੀ ਮਾਣ, ਜੇ ਇਨ੍ਹਾਂ ਦੀ ਕੁਝ ਵਡਿਆਈ ਹੈ, ਤਦ ਤਾਂ ਮੈਂ ਜੁਲਾਹੇ ਦੇ ਘਰ ਅਨੇਕਾਂ ਜਨੇਊਆਂ ਦਾ ਤਾਣਾ ਤਣਿਆ ਜਾਂਦਾ ਹੈ। ਗਾਇਤ੍ਰੀ ਪੜ੍ਹਨ ਵਾਲੇ! ਮੇਰਾ ਗਿਆਨ ਬੁੱਝ। ਤੈਨੂੰ ਤਾਂ ਇਸ ਕਰਮ-ਕਾਂਡ ਨੇ ਮੁਹਤਾਜ ਭਿਖਾਰੀ ਹੀ ਰਖਿਆ, ਤੂੰ ਅਮੀਰਾਂ ਤੇ ਰਾਜਿਆਂ ਦੇ ਦਰਵਾਜ਼ਿਆਂ 'ਤੇ ਹੀ ਜਾਚਨਾ ਕਰਦਾ ਰਿਹੋਂ, ਪਰ ਮੇਰਾ ਧਿਆਨ ਪਰਮਾਤਮਾ ਨਾਲ ਜਾ ਜੁੜਿਆ। ਕਬੀਰ ਜੀ ਦੇ ਇਸ ਮਹਾਂ ਵਾਕ ਤੋਂ ਬਿਨਾਂ ਹੋਰ ਭੀ ਬੇਅੰਤ ਪ੍ਰਮਾਣ ਗੁਰਬਾਣੀ ਤੇ ਸੰਤ ਬਾਣੀ ਵਿਚੋਂ ਇਸ ਪ੍ਰਥਾਇ ਮਿਲਦੇ ਹਨ। ਗੁਰੂ ਬਾਬਾ ਜੀ ਨੇ ਆਪਣੀ ਪਾਵਨ ਮਰਿਆਦਾ ਅਨੁਸਾਰ ਕੇਵਲ ਬਾਣੀ ਵਿਚ ਫੋਕੇ ਕਰਮ-ਕਾਂਡ ਦਾ ਖੰਡਨ ਹੀ ਨਹੀਂ ਕੀਤਾ ਸਗੋਂ ਆਪਣੇ ਕੌਤਕਾਂ ਨਾਲ ਭੀ ਉਸ ਦੀ ਅਸਲੀਅਤ ਜਨਤਾ ਦੇ ਸਾਹਮਣੇ ਰੱਖੀ। ਕਿਤਨੀ ਸੁੰਦਰ ਕਥਾ ਹੈ ਸੁਲਤਾਨਪੁਰ ਦੀ, ਜਦੋਂ ਆਪ ਦੌਲਤ ਖ਼ਾਂ ਨਵਾਬ ਦਾ ਮੋਦੀਖ਼ਾਨਾ ਛੱਡ ਕਰਤਾਰ ਦੇ ਮੋਦੀ ਬਣੇ ਤੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਲੱਗੇ ਤਾਂ ਆਪ ਨੇ ਪਹਿਲੇ ਸੱਦ ਦਿੱਤੀ, "ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨ।" ਹਿੰਦੂ ਤੇ ਸੁਣ ਕੇ ਚੁੱਪ ਕਰ ਰਿਹਾ, ਪਰ ਮੁਸਲਿਮ ਕਿਥੇ ਜਰਦਾ। ਮੌਲਾਨਾ ਦੇ ਹੱਥ ਵਿਚ ਰਾਜ-ਸ਼ਕਤੀ ਸੀ, ਬਿਗੜ ਗਿਆ ਤੇ ਸਤਿਗੁਰਾਂ ਨੂੰ ਕਹਿਣ ਲੱਗਾ, "ਜੇ ਤੁਹਾਡੇ ਮਨ ਵਿਚ ਖ਼ੁਦਾ ਦੀ ਅਤਾਇਤ ਹੈ ਤਾਂ ਨਮਾਜ਼ ਕਿਉਂ ਨਹੀਂ ਪੜ੍ਹਦੇ?" ਆਪ ਨੇ ਕਿਹਾ, "ਜ਼ਰੂਰ ਪੜ੍ਹਾਂਗੇ।" ਚੁਨਾਂਚਿ ਜਦੋਂ ਜੁੰਮੇ ਦਾ ਦਿਨ ਹੋਇਆ ਤਾਂ ਆਪ ਜਾਮਾ ਮਸਜਿਦ ਵਿਚ ਜਿਥੇ ਨਵਾਬ ਭੀ ਜਮਾਇਤ ਨਾਲ ਨਮਾਜ਼ ਅਦਾ ਕਰਨ ਆਇਆ ਹੋਇਆ ਸੀ, ਨਮਾਜ਼ੀਆਂ ਦੀ ਕਤਾਰ ਵਿਚ ਜਾ ਖੜੋਤੇ ਪਰ ਜਦੋਂ ਲੋਕਾਂ ਸਜਦਾ ਕੀਤਾ ਤਾਂ ਆਪ ਉਸੇ ਤਰ੍ਹਾਂ ਹੀ ਖੜੇ ਰਹੇ। ਨਮਾਜ਼ ਤੋਂ ਵਿਹਲੇ ਹੋ, ਗ਼ੁੱਸੇ-ਭਰੇ ਕਰਮ-ਕਾਂਡੀ ਮੁੱਲਾਂ ਨੇ ਕਿਹਾ, "ਨਾਨਕ, ਜੇ ਸਜਦੇ ਤੋਂ ਇਨਕਾਰ ਸੀ

ਤਾਂ ਨਮਾਜ਼ ਵਿਚ ਕਿਉਂ ਸ਼ਾਮਲ ਹੋਣਾ ਸੀ ?" ਸਤਿਗੁਰਾਂ ਫ਼ੁਰਮਾਇਆ, "ਸਜਦੇ ਤੋਂ ਕਦੀ ਇਨਕਾਰ ਨਹੀਂ, ਹਮੇਸ਼ਾ ਸਜਦੇ ਵਿਚ ਰਹਿੰਦਾ ਹਾਂ। ਪਰ ਇਥੇ ਕੀ ਕਰਦਾ, ਇਮਾਮ ਕੋਈ ਨਹੀਂ ਸੀ, ਜਿਸਦੇ ਮਗਰ ਲੱਗ ਸਜਦਾ ਕੀਤਾ ਜਾਂਦਾ।" ਇਹ ਸੁਣਦਿਆਂ ਹੀ ਇਮਾਮ ਨੇ ਕਿਹਾ, "ਨਾਨਕ, ਤੂੰ ਮੈਨੂੰ ਨਹੀਂ ਵੇਖਿਆ ? ਮੈਂ ਜਮਾਇਤ ਦੇ ਮੋਹਰੇ ਮਹਿਰਾਬ ਦੇ ਕੋਲ ਖੜੋਤਾ ਸਾਂ।" ਸਾਹਿਬ ਬੋਲੇ, "ਹਾਂ, ਦੇਖਿਆ ਸੀ, ਪਰ ਮੈਂ ਤੁਹਾਡੇ ਬੁੱਤ ਦਾ ਪੁਜਾਰੀ ਨਹੀਂ; ਹਾਂ, ਜੇ ਤੁਹਾਡਾ ਦਿਲ ਉਥੇ ਹਾਜ਼ਰ ਸੀ ਤਾਂ ਦੱਸ ਦਿਉ।"

ਇਮਾਮ 'ਤੇ ਸਤਿਗੁਰਾਂ ਦੇ ਦੇਵ ਦਰਸ਼ਨ ਦਾ ਅਜਿਹਾ ਪ੍ਰਭਾਵ ਪਿਆ ਕਿ ਉਹ ਸੱਚੋ ਸੱਚ ਮੰਨ ਗਿਆ ਤੇ ਕਹਿਣ ਲੱਗਾ, "ਦਿਲ ਤਾਂ ਸੱਚਮੁੱਚ ਗ਼ੈਰ ਹਾਜ਼ਰ ਸੀ। ਉਹ ਘਰ ਵਿਚ ਸਜ-ਜੰਮੇ ਵਛੇਰੇ ਨੂੰ ਵਿਹੜੇ ਵਾਲੇ ਖੂਹ 'ਚੋਂ ਡਿਗਣੋਂ ਬਚਾਅ ਰਿਹਾ ਸੀ।"

ਇਸੇ ਤਰ੍ਹਾਂ ਹੀ ਜਦ ਜਗਤ-ਗੁਰੂ ਜਗਤ-ਉੱਧਾਰ ਕਰਦੇ ਜਗਨਨਾਥ ਪੁਰੀ ਪੁਜੇ ਤਾਂ ਸਮੁੰਦਰ ਦੇ ਕਿਨਾਰੇ ਰੱਬੀ ਰਬਾਬ ਛਿੜਿਆ ਤੇ ਕੀਰਤਨ ਹੋਇਆ। ਲੋਕ ਆਣ ਜੁੜੇ, ਜਜਮਾਨ ਹੱਥੋਂ ਨਿਕਲਦੇ ਵੇਖ ਦੁਕਾਨਦਾਰ ਪਰੋਹਤ ਘਬਰਾ ਉਠਿਆ, ਤੇ ਆਪਣੇ ਕਰਮ-ਕਾਂਡ ਦੀ ਮਹੱਤਤਾ ਜਤਾਉਣ ਲਈ ਬਾਬਾ ਜੀ ਨੂੰ ਆ ਕੇ ਕਹਿਣ ਲੱਗਾ, "ਕੀ ਤੁਸੀਂ ਠਾਕਰਾਂ ਦੀ ਆਰਤੀ ਨਹੀਂ ਉਤਾਰਦੇ ?" ਸਤਿਗੁਰਾਂ ਕਿਹਾ, "ਸਦਾ ਉਤਾਰਦੇ ਹਾਂ, ਠਾਕਰ ਦੀ ਆਰਤੀ ਤੋਂ ਬਿਨ ਜੀਵਨ ਹੀ ਕੀ ?" ਪੁਜਾਰੀ ਹੈਰਾਨ ਹੋ ਕੇ ਕਹਿਣ ਲੱਗਾ, "ਤੁਹਾਡੇ ਕੋਲ ਸਮੱਗਰੀ ਤਾਂ ਜਾਪਦੀ ਨਹੀਂ, ਆਰਤੀ ਕਿਸ ਤਰ੍ਹਾਂ ਕਰਦੇ ਹੋ ?" ਸਾਹਿਬਾਂ ਪੁੱਛਿਆ, "ਕਿਹੜੀ ਚੀਜ਼ ਥੁੜਦੀ ਹੈ ?" ਬ੍ਰਾਹਮਣ ਨੇ ਕਿਹਾ ਕਿ ਥਾਲ ਕਿਥੇ ਜੇ ? ਹਜ਼ੂਰ ਨੇ ਫ਼ੁਰਮਾਇਆ ਕਿ ਇਹ ਗਗਨ ਮੇਰਾ ਥਾਲ ਹੈ। ਬ੍ਰਾਹਮਣ ਨੇ ਕਿਹਾ, "ਦੀਵੇ ?" ਤਾਂ ਉੱਤਰ ਮਿਲਿਆ ਕਿ ਸੂਰਜ ਚੰਦ, ਪਵਨ ਦਾ ਚੌਰ ਅਤੇ ਬਨਸਪਤੀ ਭੇਟਾ ਤੇ ਫੁਲ। ਬ੍ਰਾਹਮਣ ਕਹਿਣ ਲੱਗਾ ਕਿ ਤੁਹਾਡੀ ਸਮੱਗਰੀ ਤਾਂ ਬਹੁਤ ਵੱਡੀ ਹੈ। ਹਜ਼ੂਰ ਨੇ ਫ਼ੁਰਮਾਇਆ ਕਿ ਸਾਡਾ ਠਾਕਰ ਭੀ ਬਹੁਤ ਵੱਡਾ ਹੈ।

ਪਰੋਹਤ ਕਹਿਣ ਲੱਗਾ ਕਿ ਆਰਤੀ ਕਿਹੜੇ ਸ਼ਾਸਤਰ ਅਨੁਸਾਰ ਹੈ ? ਹਜ਼ੂਰ ਨੇ ਫ਼ੁਰਮਾਇਆ ਕਿ ਸ਼ਾਸਤਰਾਂ ਤੋਂ ਉਤਾਂਹ ਹੈ ਕਿਉਂ ਜੁ ਇਹ ਜਿਸ ਠਾਕਰ ਦੀ ਆਰਤੀ ਹੈ ਉਹ :

**ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥** *—ਆਸਾ ਮ: ੫ ਕਾਫੀ, ਪੰਨਾ ੩੯੭*

ਬ੍ਰਾਹਮਣ ਨੂੰ ਭੀ ਸਮਝ ਆ ਗਈ ਤੇ ਦੇਖਣ ਵਾਲੀ ਜਨਤਾ ਭੀ ਜਾਣ ਗਈ ਕਿ ਰਸਮੀ ਕਰਮ-ਕਾਂਡ ਫੋਕੇ ਰਿਵਾਜ ਹਨ। ਇਨ੍ਹਾਂ ਵਿਚੋਂ ਜੀਵਨ-ਰਸ ਨਹੀਂ ਮਿਲ ਸਕਦਾ। ਮਿਲੇ ਭੀ ਕਿੱਦਾਂ, ਸੁੱਕੇ ਹੋਏ ਬੂਟਿਆਂ ਦੇ ਫਲਾਂ ਵਿਚੋਂ ਕਦੀ ਰਸ ਨਹੀਂ ਆਇਆ, ਬੈਠੀਆਂ ਹੋਈਆਂ ਵੇਲਾਂ ਦੇ ਖ਼ਰਬੂਜ਼ੇ ਕਦੀ ਮਿੱਠੇ ਨਹੀਂ ਹੋਏ। ਜਿਥੇ ਭੀ ਕਰਮ ਤੋਂ ਧਰਮ ਸਮਝਿਆ ਜਾਏਗਾ, ਜੀਵਨ ਪ੍ਰਾਪਤੀ ਨਹੀਂ ਹੋਵੇਗੀ, ਪਰ ਜਿਥੇ ਧਰਮ ਦੇ ਆਸਰੇ ਕਰਮ ਕੀਤਾ ਜਾਏਗਾ, ਜੀਵਨ ਬਣੇਗਾ[੧]। ਇਹੀ ਕਾਰਨ ਹੈ ਕਿ ਸਤਿਗੁਰਾਂ

---

੧. ਏਥੇ ਬਾਬੇ ਦੀ ਬਾਉਲੀ ਅੱਜ-ਕੱਲ੍ਹ ਵੀ ਹੈ ਤੇ ਉਸਦਾ ਪਾਣੀ ਜਗਨਨਾਥ ਦੇ ਖੂਹਾਂ ਦੀ ਨਿਸਬਤ ਮਿੱਠਾ ਹੈ।

ਨੇ ਜੀਵਨ-ਜੁਗਤੀ ਦੱਸਦਿਆਂ ਫ਼ੁਰਮਾਇਆ :

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

*—ਗਉੜੀ ਸੁਖਮਨੀ ਮ: ੫, ਪੰਨਾ ੨੬੬*

ਸਾਰਿਆਂ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਹੈ ਕਿ ਹਰੀ ਨਾਮ ਜਪਿਆ ਜਾਏ। ਕਿਉਂਜੁ ਉਸ ਜਪ ਦੀ ਰੌਸ਼ਨੀ ਵਿਚ ਕੀਤੇ ਕਰਮ ਨਿਰਮਲ ਹੋਣਗੇ। ਕਰਮ, ਧਰਮ ਦੇ ਬਲ ਨਾਲ ਨਿਰਮਲ ਹੁੰਦੇ ਹਨ। ਇਸੇ ਪਵਿੱਤਰ ਜੀਵਨ-ਜੁਗਤੀ ਨੂੰ ਸਮਝ ਕੇ ਸਿੱਖਾਂ ਨੇ ਆਪਣਾ ਜੀਵਨ ਪ੍ਰਭੂ ਸਿਮਰਨ ਦੇ ਆਸਰੇ ਕੀਤਾ ਸੀ। ਉਨ੍ਹਾਂ ਵਿਚ ਨਾ ਅਚਾਰਜ ਪੰਗਤੀ ਕਾਇਮ ਕੀਤੀ ਗਈ, ਨਾ ਸ਼ਰ੍ਹਾ ਘੜੀ ਗਈ ਤੇ ਨਾ ਫ਼ਤਵੇ ਦੀਆਂ ਕਿਤਾਬਾਂ ਲਿਖੀਆਂ ਗਈਆਂ। ਰੋਜ਼ਾਨਾ ਜੀਵਨ ਦੇ ਸਾਧਾਰਨ ਨਿਯਮ ਬਣਾ ਲਏ ਗਏ, ਜਿਸ ਵਿਚ ਜਦੋਂ ਚਾਹਿਆ ਲੋੜ ਅਨੁਸਾਰ ਵਾਧਾ ਘਾਟਾ ਕਰ ਲਿਆ। ਆਲਮਾਂ ਦੀਆਂ ਜਮਾਤਾਂ ਤੇ ਮੁਫ਼ਤੀਆਂ ਦੀਆਂ ਸ਼੍ਰੇਣੀਆਂ ਕਾਇਮ ਨਹੀਂ ਹੋਈਆਂ, ਇਹੀ ਵਜ੍ਹਾ ਸੀ ਕਿ ਗੁਰੂ ਬਾਬੇ ਦਾ ਰਬਾਬ ਵਜਦਿਆਂ ਹੀ ਮਤ-ਮਤਾਂਤਰਾਂ ਦੇ ਮਜ਼੍ਹਬੀ ਕੈਦੀ, ਰਸਮਾਂ ਦੀਆਂ ਜ਼ੰਜੀਰਾਂ ਤੁੜਾ, ਬਾਬੇ ਵੱਲ ਉੱਠ ਭੱਜੇ ਸਨ। ਰਿਵਾਜਾਂ ਦੀਆਂ ਤੰਗ ਕੋਠੜੀਆਂ ਵਿਚ ਦੁਖੇ ਹੋਏ ਫ਼ਤਵੇ, ਵਿਵਸਥਾਵਾਂ ਅਤੇ ਦੰਡਾਂ ਤੋਂ ਸਤਾਏ ਹੋਏ ਦੀਨ-ਦੁਖੀ ਗੁਰਸਿਖੀ ਦੇ ਉੱਚੇ ਪੱਧਰੇ ਮੈਦਾਨਾਂ ਵਿਚ ਆ ਕੇ ਸੁਖ ਦਾ ਸਾਹ ਲੈਣ ਲੱਗੇ। ਇਥੇ ਬਿਬੇਕ ਬੁੱਧੀ ਦੀ ਤੜਕੇ ਦੀ ਸ਼ਮੀਰ ਹਿਰਦਿਆਂ ਨੂੰ ਸ਼ਾਂਤ ਕਰਦੀ ਚਲ ਰਹੀ ਸੀ, ਤੇ ਗੁਰਬਾਣੀ ਦੇ ਅੰਮ੍ਰਿਤ ਚਸ਼ਮੇਂ ਫੁੱਟ ਕੇ ਵਹਿ ਰਹੇ ਸਨ। ਜਿਥੇ ਕਰਨੀ ਦੇ ਸੂਰੇ ਤੇ ਬਚਨਾਂ ਦੇ ਬਲੀ ਸ਼ਹੀਦ, ਭਾਰੀ ਚਿਨਾਰਾਂ ਵਾਂਗ ਆਪਣੀ ਠੰਢੀ ਛਾਇਆ ਦੇ ਰਹੇ ਸਨ। ਸਿੱਖੀ ਵਿਚ ਪ੍ਰਵੇਸ਼ ਕੀ ਸੀ ? ਬੇਗਮਪੁਰੇ ਦਾ ਸ਼ੇਰ ਹੋਣਾ ਤੇ ਅਨੰਦਪੁਰ ਦਾ ਵਾਸੀ ਬਣਨਾ। ਉਨ੍ਹਾਂ ਦੇ ਮੂੰਹੋਂ ਇਕਬਾਲ ਦੇ ਅੱਖਰਾਂ ਵਿਚ ਇਹ ਸਦਾਅ ਨਿਕਲੀ :

**ਉਤਾਰਾ ਮੈਨੇ ਜ਼ੰਜੀਰੇ ਰਸੂਮੇ ਅਹਿਲੇ ਜ਼ਾਹਿਦ ਕੋ।**
**ਮਿਲਾ ਤੋ ਲੁਤਫ਼ੇ ਆਜ਼ਾਦੀ ਮੁਝੇ ਤੇਰੇ ਸਹਾਰੇ ਮੇਂ।**

# ਗੁਰਸਿਖੀ ਤੇ ਪਰੋਹਤ ਜਮਾਤ

ਜਿਸ ਤਰ੍ਹਾਂ ਚੰਦ ਸਾਰੇ ਜਗਤ ਦੇ ਸੋਹਣਿਆਂ ਦਾ ਸਿਰਤਾਜ ਹੈ, ਪਰ ਦਾਗ਼ ਤੋਂ ਨਹੀਂ ਬਚ ਸਕਿਆ ਤੇ ਜਿਸ ਤਰ੍ਹਾਂ ਚੰਦਨ ਸੀਤਲ ਤੇ ਸੁਗੰਧ-ਭਰਿਆ ਹੋਣ 'ਤੇ ਭੀ ਬਿਸੀਅਰ ਸੱਪਾਂ ਨਾਲ ਲਪੇਟਿਆ ਹੋਇਆ ਹੁੰਦਾ ਹੈ, ਉਹ ਹੀ ਹਾਲ ਮਜ਼੍ਹਬ ਦਾ ਹੈ। ਮਜ਼੍ਹਬ ਆਪਣੀ ਸਹੀ ਸੂਰਤ ਵਿਚ ਜੀਵਨ-ਸਫਲਤਾ ਦਾ ਰਾਹ ਹੈ, ਮਿੱਠਾ ਹੈ, ਰਸ-ਭਰਿਆ ਹੈ, ਸੀਤਲ ਹੈ ਤੇ ਸ਼ਾਂਤੀ ਦੇਂਦਾ ਹੈ, ਪਰ ਚੰਦਨ ਦੀ ਤਰ੍ਹਾਂ ਬਿਸੀਅਰ ਮਜ਼ੌਰਾਂ ਨਾਲ ਲਪੇਟਿਆ ਪਿਆ ਹੈ। ਪਰੋਹਤ ਜਮਾਤ ਫੁੰਕਾਰੇ ਮਾਰਦੀ ਜਨਤਾ ਨੂੰ ਏਸ ਤੋਂ ਪਰ੍ਹੇ ਰਖਦੀ ਹੈ ਤੇ ਸ਼ਾਂਤੀ ਪ੍ਰਾਪਤ ਨਹੀਂ ਕਰਨ ਦੇਂਦੀ। ਮਨੁੱਖ ਦੇ ਇਤਿਹਾਸ ਵਿਚ ਉਹ ਦਿਨ ਸਭ਼ ਤੋਂ ਅਭਾਗਾ ਹੋਣਾ ਹੈ, ਜਿਸ ਦਿਨ ਕਿ ਇਹ ਜਮਾਤ ਸ਼ੁਰੂ ਹੋਈ ਸੀ। ਇਨ੍ਹਾਂ ਨੇ ਮਜ਼੍ਹਬ ਦੇ ਅੰਮ੍ਰਿਤ-ਚਸ਼ਮੇ ਦੇ ਇਰਦ-ਗਿਰਦ ਅਜਿਹਾ ਘੇਰਾ ਪਾਇਆ ਤੇ ਕਬਜ਼ਾ ਕੀਤਾ ਹੋਇਆ ਹੈ ਕਿ ਆਮ ਲੋਕਾਂ ਨੂੰ ਮਜ਼੍ਹਬ ਦਾ ਉਤਨਾ ਹੀ ਪਤਾ ਹੈ ਜਿਤਨਾ ਥੋੜ੍ਹਾ ਬਾਹਲਾ ਕਿ ਇਨ੍ਹਾਂ ਦੇ ਘੇਰੇ ਦੀਆਂ ਚੀਥਾਂ ਤੋਂ ਦਿਸਦਾ ਆਵੇ। ਸੰਤਾਂ ਨੇ ਹਮੇਸ਼ਾ ਹੀ ਇਨ੍ਹਾਂ ਦੇ ਖ਼ਿਲਾਫ਼ ਆਵਾਜ਼ ਉਠਾਈ ਹੈ ਅਤੇ ਇਨ੍ਹਾਂ ਨੇ ਹਮੇਸ਼ਾ ਹੀ ਸੱਚ ਦੀ ਆਵਾਜ਼ ਨੂੰ ਦਬਾਇਆ ਹੈ। ਸਾਡੇ ਦੇਸ਼ ਦਾ ਇਤਿਹਾਸ ਤਾਂ ਇਨ੍ਹਾਂ ਦੇ ਜਬਰ, ਜ਼ੁਲਮ ਤੇ ਅਤਿਆਚਾਰ ਦੀਆਂ ਕਥਾਵਾਂ ਨਾਲ ਭਰਿਆ ਪਿਆ ਹੈ। ਸਤਜੁਗ ਵਿਚ ਬਲ ਰਾਜੇ ਨੂੰ ਛਲਣਾ ਤੇ ਹਰੀਸ਼ ਚੰਦਰ ਵਰਗੇ ਧਰਮੀ ਰਾਜੇ ਦਾ ਖ਼ਾਨਾ ਬਰਬਾਦ ਕਰਨਾ, ਪਰੋਹਤ ਜਮਾਤਾਂ ਦੀਆਂ ਦਿਲਲਗੀਆਂ ਸਨ। ਕਿਸੇ ਨੇ ਸ਼ਾਇਦ ਇਨ੍ਹਾਂ ਦੇ ਪੱਥਰ ਚਿਤ ਦਾ ਨਕਸ਼ਾ ਹੀ ਇਨ੍ਹਾਂ ਲਫ਼ਜ਼ਾਂ ਵਿਚ ਖਿਚਿਆ ਹੈ :

**ਗ਼ੈਰ ਕੀ ਆਂਖੇਂ ਜਿਗਰ ਅਪਨਾ ਦਿਲੇ ਮੁਜ਼ਤਰ ਜਲੇ।**
**ਵਾਏ ਬੇਦਰਦੀ ਕੋਈ ਤਾਪੇ ਕਿਸੀ ਕਾ ਘਰ ਜਲੇ।**

ਹਰੀਸ਼ ਚੰਦਰ ਦਾ ਇਕਲੌਤਾ ਪੁੱਤਰ ਸੱਪ ਲੜ ਕੇ ਮਰ ਜਾਂਦਾ ਹੈ। ਵਿਪਤੀ ਦੀ ਮਾਰੀ ਲੋਚਨ ਤਾਰਾ ਰਾਣੀ ਉਸ ਦਾ ਸਸਕਾਰ ਕਰਨ ਲਈ ਮਰਘਟ ਵਿਚ ਪੁਜਦੀ ਹੈ, ਪਰ ਭੰਗੀ ਗ੍ਰਹਿ ਵਿਚ ਮਸਾਣਾਂ ਦਾ ਚੌਕੀਦਾਰ ਬਣਿਆ ਹੋਇਆ ਇਸ ਦਾ ਪਤੀ ਤੇ ਬੱਚੇ ਦਾ ਬਾਪ ਮਹਾਰਾਜ, ਮਸੂਲ ਲਏ ਬਿਨਾ ਬੱਚੇ ਨੂੰ ਫੂਕਣ ਨਹੀਂ ਦੇਂਦਾ। ਇਹ ਏਨੀ ਦਰਦ-ਭਰੀ ਘਟਨਾ ਏ ਕਿ ਜਿਸ ਦੀ ਨਕਲ ਨੂੰ ਭੀ ਕੋਈ ਮਨੁੱਖ-ਹਿਰਦਾ ਸੱਜਲ ਨੈਣਾਂ ਬਿਨਾ ਨਹੀਂ ਦੇਖ ਸਕਦਾ, ਬ੍ਰਾਹਮਣ ਦੀ ਇਕ ਅਦਾ ਹੀ ਸੀ, ਉਹ ਆਪਣੇ ਜਜਮਾਨ ਦੇ ਸਿਦਕ ਦੀ ਹੀ ਪ੍ਰੀਖਿਆ ਕਰ ਰਿਹਾ ਸੀ। ਹਿੰਦੂ ਇਤਿਹਾਸ ਤੇ ਰਾਮਰਾਜ 'ਤੇ ਵੀ ਇਸ ਪਰੋਹਤ ਨੇ ਕਲੰਕ ਲਗਵਾਇਆ ਹੈ, ਜਦ ਮਹਾਰਾਜਾ ਰਾਮ ਚੰਦਰ ਜਿਹੇ ਮਰਿਆਦਾ ਪ੍ਰਸ਼ੋਤਮ ਤੇ ਨਿਆਇਕਾਰੀ ਰਾਜੇ ਤੋਂ ਸੰਬੂਕ ਜਿਹੇ ਭਗਤ ਨੂੰ ਫਾਂਸੀ ਦਿਵਾ

ਦਿੱਤੀ। ਇਸ ਦਿਆਂ ਅਜਿਹਿਆਂ ਕਾਰਨਾਮਿਆਂ ਨੂੰ ਕਿਥੋਂ ਤਕ ਲਿਖਿਆ ਜਾਏ, ਇਕ ਅਮੁੱਕ ਕਥਾ ਹੈ। ਪ੍ਰਹਿਲਾਦ ਨੂੰ ਤੱਤੇ ਥੰਮ੍ਹਾਂ ਨਾਲ ਲਗਵਾਉਣ ਦਾ ਮਸ਼ਵਰਾ ਉਸ ਦੇ ਪਿਤਾ ਨੂੰ ਏਸੇ ਦਿਮਾਗ਼ ਨੇ ਦਿੱਤਾ ਸੀ, ਪਰ ਪਰੋਹਤ ਜਮਾਤ ਦਾ ਇਹ ਕੋਝਾ ਰਵਈਆ ਕੇਵਲ ਹਿੰਦੂ ਇਤਿਹਾਸ ਵਿਚ ਹੀ ਨਹੀਂ ਸਗੋਂ ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਦੇ ਸਮੁੱਚੇ ਮਨੁੱਖੀ ਇਤਿਹਾਸ ਵਿਚ ਵੀ ਦਿਸ ਆਉਂਦਾ ਹੈ। ਇਬਰਾਹੀਮ ਜਿਹੇ ਸਾਧਕ ਨੂੰ ਨਮਰੂਦ ਦੇ ਦਰਬਾਰ ਵਿਚ ਪਰੋਹਤਾਂ ਨੇ ਹੀ ਅਗਨੀ 'ਤੇ ਤੋਰਿਆ ਸੀ, ਫਰਊਨ ਦੇ ਦਰਬਾਰ ਵਿਚ ਮੂਸਾ ਜਿਹੇ ਚਤੁਰ ਨੀਤੀਵੇਤਾ ਦੇ ਬਰਖ਼ਿਲਾਫ਼ ਪਰੋਹਤ ਨੇ ਹੀ ਕਤਲ ਕਰ ਦੇਣ ਦਾ ਫ਼ਤਵਾ ਦਿੱਤਾ ਸੀ ਤੇ ਯਹੂਦੀਆਂ ਇਸ ਸ਼ਰੀਅਤ ਦੇ ਹੁੰਦਿਆਂ ਸੁੰਦਿਆਂ ਕਿਹਾ :

**ਤੂੰ ਖ਼ੂਨ ਕਰ ਕੇ ਗਵਾਂਢੀ ਤੇ ਭੀ ਝੂਠੀ ਗਵਾਹੀ ਨ ਦੇਈਂ।**

ਯੁਰੋਸ਼ਲਮ ਦੇ ਯਹੂਦੀ ਪਰੋਹਤਾਂ ਨੇ ਮਾਸੂਮ ਈਸਾ ਦੇ ਬਰਖ਼ਿਲਾਫ਼ ਰੋਮਨ ਸ਼ਹਿਨਸ਼ਾਹ ਦੇ ਸ਼ਰਾਬੀ ਤੇ ਬੁੱਤ-ਪ੍ਰਸਤ ਗਵਰਨਰ ਅਗੇ ਝੂਠੀ ਅਰਜ਼ੀ ਪਾ ਦਿੱਤੀ ਅਤੇ ਉਸ ਬੇਕਸੂਰ ਤੇ ਗ਼ਰੀਬ ਨੂੰ ਸਲੀਬ 'ਤੇ ਖਿਚਵਾ ਦਿੱਤਾ। ਸਲੀਬ ਦੀ ਸਜ਼ਾ ਕਿਤਨੀ ਕਰੜੀ ਹੈ ਜੁ ਕਿਸੇ ਜੀਉਂਦੇ ਮਨੁੱਖ ਦੇ ਹੱਥਾਂ ਪੈਰਾਂ ਵਿਚ ਮੇਖਾਂ ਠੋਕ ਕੇ ਉਸ ਨੂੰ ਇਕ ਲੱਕੜੀ ਦੀ ਸਲੀਬ 'ਤੇ ਲਟਕਾ ਤੇ ਸਿਸਕ ਸਿਸਕ ਕੇ ਮਰਨ ਦੇਣਾ, ਇਹ ਆਮ ਮਨੁੱਖੀ ਅੱਖ ਲਈ ਅਸਹਿ ਦ੍ਰਿਸ਼ ਹੁੰਦਾ ਹੈ। ਪਰ ਪਰੋਹਤ ਜਮਾਤ, ਮਸੀਹ ਦੇ ਇਸ ਤਰ੍ਹਾਂ ਸਲੀਬ ਦੇ ਖਿੱਚੇ ਜਾਣ ਦਾ ਨਜ਼ਾਰਾ ਹੱਸ ਹੱਸ ਕੇ ਦੇਖਦੀ ਰਹੀ। ਇਸੇ ਤਰ੍ਹਾਂ ਈਸਾਈਅਤ ਦੇ ਪਰੋਹਤ ਜੋ ਆਪਣੀ ਛਾਤੀ 'ਤੇ ਹਰ ਵਕਤ ਯਹੂਦੀ ਰੱਬੀਆਂ ਤੇ ਮਸੀਹ 'ਤੇ ਕੀਤੇ ਗਏ ਜ਼ੁਲਮ ਨੂੰ ਯਾਦ ਰਖਣ ਲਈ ਸਲੀਬ ਲਟਕਾਈ ਰਖਦੇ ਹਨ, ਸਤਵਾਦੀ ਲੂਥਰ ਦੇ ਸਾਥੀਆਂ ਨੂੰ ਜ਼ਿੰਦਾ ਜਾਲਦੇ ਹੋਏ ਭੀ ਰਹਿਮ ਦੇ ਘਰ ਵਿਚ ਨਾ ਆਏ। ਜ਼ਨਾਹ, ਜੂਆ, ਸ਼ਰਾਬ ਤੇ ਦੁਖ਼ਤਰਕੁਸ਼ੀ ਦੀਆਂ ਭਾਰੀ ਬਦੀਆਂ ਦੇ ਬਰਖ਼ਿਲਾਫ਼ ਸੱਚ ਦੀ ਆਵਾਜ਼ ਖੜੇ ਕਰਨ ਵਾਲੇ ਮੁਹੰਮਦ ਸਾਹਿਬ ਨੂੰ ਮੱਕੇ ਦੀ ਪਰੋਹਤ ਜਮਾਤ ਨੇ ਜੋ ਕਸ਼ਟ ਦਿੱਤੇ, ਉਹ ਇਨਸਾਨੀਅਤ ਲਈ ਸ਼ਰਮ ਦਾ ਕਾਰਨ ਹਨ। ਖ਼ਾਸ ਤੌਰ 'ਤੇ ਬਲਾਲ ਹਬਸ਼ੀ ਤੇ ਹੋਰ ਗ਼ਰੀਬ ਕੁਲਾਂ ਤੇ ਗ਼ੁਲਾਮਾਂ ਵਿਚੋਂ, ਨੇਕੀ ਤੇ ਈਮਾਨ ਲੈ ਆਉਣ ਵਾਲਿਆਂ ਮਾਸੂਮਾਂ ਨੂੰ ਉਹ ਕਸ਼ਟ ਦਿੱਤੇ ਗਏ ਕਿ ਜਿਨ੍ਹਾਂ ਨੂੰ ਮਨੁੱਖ ਚੇਤੇ ਕਰ ਕੰਬ ਉਠਦਾ ਹੈ। ਪਰ ਮੁਹੰਮਦ ਸਾਹਿਬ ਨੂੰ ਦਿੱਤੇ ਗਏ ਕਸ਼ਟਾਂ ਨੂੰ ਭੁਲਾ, ਮੁਸਲਮਾਨਾਂ ਦੀ ਪਰੋਹਤ ਜਮਾਤ ਨੇ ਦੁਨੀਆ ਵਿਚ ਸਤਵਾਦੀ, ਬੇਗੁਨਾਹ ਮਾਸੂਮਾਂ 'ਤੇ ਜ਼ੁਲਮ ਢਾਹੁਣ ਦਾ ਰਿਕਾਰਡ ਹੀ ਮਾਤ ਕਰ ਦਿੱਤਾ ਹੈ। ਅਜਿਹੇ ਜ਼ਾਲਮਾਂ ਦੀ ਖ਼ਿਲਾਫ਼ਤ, ਬਾਬਰ ਜਿਹੇ ਸ਼ਰਾਬੀਆਂ ਦੀ ਵਿਜੈ ਤੇ ਔਰੰਗਜ਼ੇਬ ਜਿਹੇ ਪੱਥਰ ਚਿਤਾਂ ਦੀ ਹਕੂਮਤ ਨੂੰ ਇਸਲਾਮ ਸਮਝ, ਉਨ੍ਹਾਂ ਦੀ ਪਿੱਠ ਠੋਕਣੀ ਤੇ ਉਨ੍ਹਾਂ ਦੀ ਮਦਦ 'ਤੇ ਰਹਿਣਾ ਮੌਲਾਣਿਆਂ ਦਾ ਸਾਧਾਰਨ ਕਰਤਵ ਰਿਹਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਮਜ਼ਬ ਨੂੰ ਮਿਟਾ ਹੀ ਪਰੋਹਤ ਜਮਾਤ ਰਹੀ ਹੈ। ਕਿਸੇ ਕਵੀ ਨੇ ਕਿਹਾ ਹੈ :

**ਦਿਲ ਕੇ ਫਫੋਲੇ ਜਲ ਉਠੇ ਸੀਨੇ ਕੇ ਦਾਗ਼ ਸੇ।**
**ਇਸ ਘਰ ਕੋ ਆਗ ਲਗ ਗਈ ਘਰ ਕੇ ਚਿਰਾਗ਼ ਸੇ।**

ਮਜ਼ਬ ਦੀ ਝੌਂਪੜੀ ਨੂੰ, ਮਜੌਰਾਂ ਦੇ ਤਨ ਤਾਪਣ ਲਈ ਧੁਖਾਏ ਹੋਏ ਧੂੰਏਂ ਵਿਚੋਂ

ਹੀ ਚਿਣਗਾਂ ਉੱਠ ਕੇ ਫੂਕ ਰਹੀ ਹੈ, ਮਜੌਰ ਮਜ਼੍ਹਬ ਨੂੰ ਮਾਨਸਿਕ ਸ਼ਾਂਤੀ ਦਾ ਸਾਧਨ ਨਹੀਂ ਸਮਝਦਾ, ਸਗੋਂ ਤਨ ਪਾਲਣ ਦਾ ਜ਼ਰੀਆ ਮੰਨਦਾ ਹੈ, ਉਹ ਇਸ ਜੀਵਨ-ਚਸ਼ਮੇ ਦਾ ਛਬੀਲਿਆ ਨਹੀਂ ਕਿ ਆਏ ਗਏ ਦੀ ਪਿਆਸ ਬੁਝਾਵੇ ਸਗੋਂ ਇਸ ਅੰਮ੍ਰਿਤ ਜਲ ਨੂੰ ਮਨੌਤਾਂ ਦੀਆਂ ਬੋਤਲਾਂ ਵਿਚ ਬੰਦ ਕਰ ਪੰਸਾਰੀ ਦੀ ਦੁਕਾਨ ਕਰੀ ਬੈਠਾ ਹੈ, ਜਿਸ ਕਰਕੇ ਉਸ ਦੇ ਸਾਹਮਣੇ ਇਹ ਵਿਚਾਰ ਤਾਂ ਹੁੰਦੀ ਹੀ ਨਹੀਂ ਕਿ ਮੈਂ ਕੀ ਕਰ ਰਿਹਾ ਹਾਂ। ਵਪਾਰੀ ਦੁਨੀਆ ਦਾ ਇਹ ਆਮ ਤਰੀਕਾ ਹੈ ਕਿ ਜਿਸ ਦੁਕਾਨ 'ਤੇ ਜੋ ਗਾਹਕ ਲਗ ਜਾਣ, ਦੁਕਾਨਦਾਰ ਉਨ੍ਹਾਂ ਨੂੰ ਸਦਾ ਲਈ ਜੋੜੀ ਰਖਣ ਦਾ ਯਤਨ ਕਰਦਾ ਹੈ, ਉਸ ਦਾ ਭਾਵ ਗਾਹਕਾਂ ਦੀ ਕੋਈ ਸੇਵਾ ਕਰਨਾ ਨਹੀਂ ਹੁੰਦਾ, ਸਗੋਂ ਦੁਕਾਨਦਾਰ ਆਪਣੀ ਦੁਕਾਨ ਦੀ ਰੌਣਕ ਵਧਾਣ ਤੇ ਵਪਾਰ ਤੋਂ ਲਾਭ ਉਠਾਣ ਦਾ ਖ਼ਿਆਲ ਅੱਖਾਂ ਅੱਗੇ ਰਖਦਾ ਹੈ ਤੇ ਹੌਲੇ ਹੌਲੇ ਵਧੇਰੇ ਨਫ਼ਾ ਉਠਾਉਣ ਦੇ ਖ਼ਿਆਲ ਨਾਲ ਗਾਹਕਾਂ ਨੂੰ ਗੱਲਾਂ ਬਾਤਾਂ ਦੇ ਜਾਲ ਵਿਚ ਫਸਾ ਕੇ ਮਿਲਾਵਟ ਵਾਲੇ ਸੌਦੇ ਉਨ੍ਹਾਂ ਦੇ ਪੱਲੇ ਪਾਉਣ ਲੱਗ ਜਾਂਦਾ ਹੈ। ਇਹੋ ਹੀ ਹਾਲ ਪਰੋਹਤ ਜਮਾਤ ਦੇ ਮਜ਼੍ਹਬੀ ਦੁਕਾਨਦਾਰਾਂ ਦਾ ਭੀ ਹੈ, ਉਨ੍ਹਾਂ ਨੂੰ ਬਾਹਲਾ ਖ਼ਿਆਲ ਆਪਣੀਆਂ ਦੁਕਾਨਾਂ ਦੇ ਚਮਕਾਉਣ ਤੇ ਗਾਧਕਾਂ ਦੇ ਵਧਾਣ ਦਾ ਹੀ ਰਹਿੰਦਾ ਹੈ। ਉਹ ਜਜਮਾਨਾਂ ਦੇ ਹਾਨ ਲਾਭ ਵਲ ਘੱਟ ਹੀ ਤੱਕਦੇ ਹਨ। ਉਨ੍ਹਾਂ ਇਹ ਫ਼ੈਸਲਾ ਹਮੇਸ਼ਾ ਲਈ ਕੀਤਾ ਹੁੰਦਾ ਹੈ ਕਿ ਮੁਰੀਦਾਂ ਦਾ ਲਾਭ ਸਾਡੇ ਨਾਲ ਜੁੜੇ ਰਹਿਣ ਵਿਚ ਹੀ ਹੈ। ਉਹ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਕਰ ਨਹੀਂ ਜਾਣਦੇ ਸਗੋਂ ਆਪਣੀ ਮਨੌਤ ਨੂੰ ਸੱਚ ਤੇ ਆਪਣੇ ਨਾਲ ਮਤਭੇਦ ਰਖਣ ਵਾਲੇ ਦੀ ਆਵਾਜ਼ ਨੂੰ ਝੂਠ ਕਰਾਰ ਦਿੰਦੇ ਹਨ। ਉਹ ਸੁਤੰਤਰ ਵਿਚਾਰਾਂ ਦੇ ਇਤਨੇ ਵਿਰੋਧੀ ਹਨ, ਜਿਤਨਾ ਅੱਗ ਦਾ ਪਾਣੀ। ਉਹ ਬਿਗਾਨੇ ਤੇ ਕਿਤੇ ਰਹੇ ਆਪਣਿਆਂ ਦੇ ਸੁਤੰਤਰ ਵਿਚਾਰ ਸੁਣ ਕੇ ਭੀ ਦਰ-ਗੁਜ਼ਰ ਨਹੀਂ ਕਰਦੇ ਤੇ ਉਨ੍ਹਾਂ ਨੂੰ ਸੱਚ ਬੋਲਣ ਦੀ ਸਖ਼ਤ ਸਜ਼ਾ ਦੇ ਕੇ ਹੀ ਟਲਦੇ ਹਨ। ਪ੍ਰਿਹਿਲਾਦ ਨੇ ਆਪਣਾ ਧਰਮ ਤਾਂ ਨਹੀਂ ਸੀ ਛੱਡ ਦਿੱਤਾ, ਕੇਵਲ ਇਤਨਾ ਹੀ ਕਹਿੰਦਾ ਸੀ ਕਿ ਮੇਰਾ ਬਾਪ ਜਗਤ ਦਾ ਰੱਬ ਨਹੀਂ, ਸਗੋਂ ਜਲ ਥਲ ਮਹੀਅਲ ਵਿਆਪਕ ਰਾਮ, ਜਗਤ ਦਾ ਮਾਲਕ ਹੈ। ਮਨਸੂਰ ਨੇ ਇਸਲਾਮ ਤੋਂ ਇਨਕਾਰ ਨਹੀਂ ਸੀ ਕੀਤਾ, ਸਗੋਂ ਇਹ ਕਿਹਾ ਸੀ ਕਿ ਜ਼ਾਹਰ ਬਾਤਿਨ ਵਿਚ ਸਮਾ ਰਿਹਾ ਅੱਲਾ ਹੀ ਮੇਰੇ ਅੰਦਰੋਂ ਆਵਾਜ਼ ਦਿੰਦਾ ਹੈ ਜਿਸ ਕਰਕੇ ਮਨਸੂਰ ਗੁੰਮ ਹੋ ਗਿਆ ਹੈ ਤੇ ਉਹ ਅੰਦਰੋਂ ਅਨਲਹੱਕ (ਮੈਂ ਹੱਕ ਹਾਂ) ਦੀ ਆਵਾਜ਼ ਦੇ ਰਿਹਾ ਹੈ ਪਰ ਪਰੋਹਤ ਜਮਾਤ ਨੂੰ ਇਨ੍ਹਾਂ ਸਚਿਆਈਆਂ ਨਾਲ ਕੀ। ਮਾਸੂਮ ਪ੍ਰਿਹਿਲਾਦ ਨੂੰ ਤੱਤੇ ਥੰਮ੍ਹਾਂ ਨਾਲ ਲਗਾਇਆ ਗਿਆ; ਮਨਸੂਰ ਨੂੰ ਸੂਲੀ ਚਾੜ੍ਹਿਆ ਗਿਆ; ਸ਼ਮਸ ਦੀ ਖੱਲ ਖਿੱਚੀ ਗਈ ਤੇ ਸਰਮਦ ਨੂੰ ਕਤਲ ਕੀਤਾ ਗਿਆ। ਇਹ ਕੋਈ ਬਿਗਾਨੇ ਨਹੀਂ ਸਨ, ਇਨ੍ਹਾਂ ਨੇ ਆਪਣੇ ਮਜ਼੍ਹਬ ਤੋਂ ਇਨਕਾਰ ਨਹੀਂ ਸੀ ਕੀਤਾ, ਉਹ ਸਿਰਫ਼ ਇਤਨਾ ਹੀ ਕਹਿੰਦੇ ਸਨ ਕਿ ਮਜ਼੍ਹਬ ਦਾ ਚੰਦਨ ਸਹੀ ਸੂਰਤ ਵਿਚ ਮਜਾਵਰ ਬਿਸੀਅਰ ਨੂੰ ਪਰ੍ਹੇ ਹਟਾ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ। ਮਨਸੂਰ ਨੇ ਸੂਲ੍ਹੀ ਚੜ੍ਹਨ ਲੱਗੇ ਕਿਆ ਸੋਹਣਾ ਕਿਹਾ ਕਿ ਮਰਦਾਂ ਦਾ ਮੁਕਾਮ ਸੂਲੀ ਹੈ ਤੇ ਨਾਮਰਦਾਂ ਦਾ ਹੁਜਰਾ। ਸੰਤਾਂ ਦਾ ਮਤਲਬ ਇਹ ਸੀ ਕਿ ਫ਼ਕੀਰ ਸੱਚਾ ਮਰਦ, ਸੂਲੀ 'ਤੇ ਚੜ੍ਹ ਕੇ ਭੀ ਸੱਚ ਹੀ ਬਿਆਨ ਕਰਦਾ ਹੈ ਔਰ ਨਾਮਰਦ ਪਰੋਹਤ ਹੁਜਰੇ ਵਿਚ ਬੈਠ ਫ਼ਤਵੇ ਲਿਖਦਾ ਰਹਿੰਦਾ ਹੈ।

ਇਸ ਪਰੋਹਤ ਜਮਾਤ ਦੇ ਬਰਖ਼ਿਲਾਫ਼ ਸੱਚ ਦੀ ਆਵਾਜ਼ ਉਠਾਉਣ ਵਾਲਿਆਂ ਵਿਚ ਮੋਹਰੀ ਸਾਡੇ ਦੇਸ਼ ਦੇ ਸੰਤ ਕਬੀਰ ਜੀ ਹਨ। ਉਨ੍ਹਾਂ ਦਾ ਜਨਮ ਮੁਸਲਮਾਨਾਂ ਦੇ,ਘਰ ਦਾ ਮਜ਼੍ਹਬ ਬੈਰਾਗੀ ਵੈਸ਼ਨਵ ਸੀ। ਉਨ੍ਹਾਂ ਨੇ ਮੁੱਲਾਂ ਤੇ ਬ੍ਰਾਹਮਣ ਦੋਹਾਂ ਤੋਂ ਤੰਗ ਆ ਕੇ ਫ਼ੁਰਮਾਇਆ :

**ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥.....**
**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

*—ਭੈਰਉ ਭਗਤ ਕਬੀਰ, ਪੰਨਾ ੧੧੫੯*

ਕਬੀਰ ਜੀ ਦੇ ਬੈਰਾਗੀ ਮਤ ਅਖ਼ਤਿਆਰ ਕਰਨ 'ਤੇ ਉਨ੍ਹਾਂ ਦੀ ਮਾਂ ਨੂੰ ਤਾਂ ਹੈਰਾਨਗੀ ਹੋਈ, ਉਸ ਨੇ ਤਾਂ ਆਂਢੀਆਂ-ਗੁਆਂਢੀਆਂ ਕੋਲ ਗਿਲਾ ਕੀਤਾ :

**ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥**
**ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥**
**ਹਮਾਰੇ ਕੁਲ ਕਉਨੇ ਰਾਮੁ ਕਹਿਓ ॥**
**ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥**

*—ਬਿਲਾਵਲੁ ਭਗਤ ਕਬੀਰ, ਪੰਨਾ ੮੫੬*

ਪਰ ਬਨਾਰਸ ਦੀ ਗੁੰਜਾਨ ਆਬਾਦੀ ਤੇ ਬ੍ਰਾਹਮਣਾਂ ਦੇ ਕੇਂਦਰ ਵਿਚ ਇਕ ਗ਼ਰੀਬ ਕੋਰੀ ਦੇ ਮੁਰਤਿਦ (ਮੁਸਲਮਾਨੀ ਛੱਡ ਹੋਰ ਮਤ ਗ੍ਰਹਿਣ ਕਰ ਲੈਣਾ) ਹੋ ਜਾਣ ਨੂੰ ਮੁੱਲਾਂ ਤਾਂ ਲੰਬਾ ਨਾ ਗੌਲਿਆ ਪਰ ਬ੍ਰਾਹਮਣ ਮਲੇਛ ਦੇ ਦੇਵ ਧਰਮ ਵਿਚ ਉਸ ਨੂੰ ਅਪਵਿੱਤਰ ਕਰਨ 'ਤੇ ਚੀਖ਼ ਉਠਿਆ ਅਤੇ ਲੱਗਾ ਕਬੀਰ ਜੀ ਦੇ ਬਰਖ਼ਿਲਾਫ਼ ਰੌਲਾ ਪਾਉਣ, ਉਹ ਭੀ ਅੱਗੋਂ ਸ਼ੌਕ ਵਾਲੇ ਸੰਤ ਸਨ, ਕੋਈ ਰਸਮ ਤਾਂ ਪੂਰੀ ਕਰ ਨਹੀਂ ਸਨ ਰਹੇ, ਉਹ ਭੀ ਡਟ ਗਏ। ਬ੍ਰਾਹਮਣ ਨੇ ਆਪਣੀ ਰੀਤ ਮੂਜਬ ਪਹਿਲਾਂ ਜਾਤੀ ਦਾ ਮਿਹਣਾ ਮਾਰਿਆ ਤੇ ਕਿਹਾ, "ਜੁਲਾਹੇ ਸ਼ੂਦਰ ਨੂੰ ਤਾਂ ਰਾਮ ਨਾਮ ਦਾ ਅਧਿਕਾਰ ਹੀ ਨਹੀਂ।" ਕਬੀਰ ਜੀ ਨੇ ਪਰੋਹਤ ਦੇ ਇਸ ਝੂਠ ਦੇ ਜਾਲ ਨੂੰ ਤਾਰ ਤਾਰ ਕਰਨ ਲਈ ਫ਼ੁਰਮਾਇਆ :

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**ਹਮ ਕਤ ਲੋਹੂ ਤੁਮ ਕਤ ਦੂਧ ॥੩॥**
**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥੨॥**

*—ਗਉੜੀ ਕਬੀਰ ਜੀ, ਪੰਨਾ ੩੨੪*

ਕੁਦਰਤ ਦੇ ਇਸ ਅਟੱਲ ਨਿਯਮ ਅੱਗੇ ਕਿ ਮਨੁੱਖ-ਮਾਤਰ ਦੀਆਂ ਰਗਾਂ ਵਿਚ ਖ਼ੂਨ ਹੀ ਜ਼ਿੰਦਗੀ ਦੇ ਰਿਹਾ ਹੈ ਤੇ ਪ੍ਰਾਣੀ-ਮਾਤਰ ਜਨਮ ਤੋਂ ਇਕ ਹੀ ਰਸਤੇ ਆਉਂਦਾ ਹੈ, ਬ੍ਰਾਹਮਣ ਦੇ ਝੂਠੇ ਜਾਤ ਅਭਿਮਾਨ ਦੀ ਕਲੀ ਖੋਲ੍ਹ ਕੇ ਰਖ ਦਿੱਤੀ ਤੇ ਉਹ ਲਾਚਾਰ ਹੋ ਗਿਆ। ਪਰ ਸਤਵਾਦੀ ਦੀ ਕਦਰ ਨਹੀਂ ਕੀਤੀ, ਸਗੋਂ ਉਨ੍ਹਾਂ ਨੂੰ ਇਕ ਵਾਰ ਜ਼ੰਜੀਰਾਂ ਵਿਚ ਜਕੜ ਕੇ ਗੰਗਾ ਵਿਚ ਸੁਟਵਾ ਦਿੱਤਾ, ਪਰ ਉਹ ਡੁੱਬਣੋਂ ਬਚ ਗਏ।

ਪਰੋਹਤ ਇਕ ਬੀਮਾਰੀ ਹੈ ਤੇ ਬੀਮਾਰੀ ਦੇ ਜਰਮ ਹਨੇਰੇ ਵਿਚ ਹੀ ਪਰਵਰਿਸ਼ ਪਾ ਸਕਦੇ ਹਨ। ਇਸ ਕਰਕੇ ਪਰੋਹਤ ਹਮੇਸ਼ਾ ਤੁਅੱਸਬ ਦੇ ਕਾਲੇ ਪਰਦੇ ਪਾ ਮਨੁੱਖ-

ਬੁੱਧੀ ਨੂੰ ਹਨੇਰੇ ਵਿਚ ਰਖਣ ਦੀ ਕੋਸ਼ਿਸ਼ ਕਰਦਾ ਹੈ। ਉਹ ਅਕਲ, ਦਲੀਲ, ਨਿਆਇ ਤੇ ਸੱਚੀ ਗੱਲ ਦਾ ਹਮੇਸ਼ਾ ਹੀ ਵਿਰੋਧ ਕਰਦਾ ਹੈ। ਉਹ ਛਲ, ਭਰਮ ਤੇ ਹੈਂਕੜ ਦੇ ਆਸਰੇ ਹੀ ਆਪਣੀ ਗੱਲ ਮਨਾਉਣੀ ਲੋੜਦਾ ਹੈ, ਹੰਕਾਰ ਉਸ ਦੀ ਤਬੀਅਤ ਦਾ ਇਕ ਖ਼ਾਸਾ ਬਣ ਚੁੱਕਾ ਹੈ, ਉਹ ਪੜ੍ਹਿਆ ਹੋਵੇ ਭਾਵੇਂ ਨਾ ਫਿਰ ਵੀ ਆਪਣੇ ਆਪ ਨੂੰ ਪੰਡਿਤ ਹੀ ਸਮਝਦਾ ਹੈ। ਪਿਯੂਖ ਕਵੀ ਨੇ ਪਰੋਹਤ ਦੀ ਇਸ ਹਾਲਤ ਦਾ ਨਕਸ਼ਾ ਇਉਂ ਖਿਚਿਆ ਹੈ :

**ਸੀਸ ਪਰ ਪੱਗੜ ਔਰ ਗੋਗੜ ਕੋ ਆਗੈ ਕਾਢ,**
**ਮਾਥੇ ਪੇ ਤਿਲਕ ਰਖੇ ਮਾਲਾ ਕਰ ਮੰਡਤ ਹੈ।**
**ਆਖਰ ਜੋ ਕਾਲਾ ਕਾਲੇ ਨਾਗ ਕੇ ਸਮਾਨ ਜਾਨ,**
**ਆਪੂ ਪਰ ਛੋਯੋਂ ਨਾਹਿ ਸਭ ਕੋ ਅਦੰਡਤ ਹੈ।**
**ਵਿਦਵਾਨ ਕਵੀਅਨ ਕੋ ਮੂੜ ਕਰ ਮਾਨਤ ਹੈ,**
**ਦੇਖ ਸਭ ਗ੍ਰੰਥਨ ਕੇ ਭਾਖੇ ਯਹ ਖੰਡਤ ਹੈ।**
**ਕਹਿਤ ਪਿਯੂਖ ਹਾਥ ਮੂਛੋਂ ਪਰ ਫੇਰ ਕਹੇਂ,**
**ਵਿਆਸ ਜੀ ਕੇ ਦਾਦਾ ਗੁਰ ਹਮ ਮਹਾਂ ਪੰਡਤ ਹੈਂ।**

ਪਰੋਹਤ ਆਪਣੀ ਇਸ ਮਜ਼੍ਹਬੀ ਡਾਕਾਜ਼ਨੀ ਨੂੰ ਚਲਾਏ ਰਖਣ ਹਿਤ ਸਰਮਾਏਦਾਰ ਜਮਾਤਾਂ ਤੇ ਜਾਬਰਾਨਾ ਹਕੂਮਤਾਂ ਨਾਲ ਗੰਢੀ ਰਖਦਾ ਹੈ, ਉਹ ਜਾਣਦਾ ਹੈ ਕਿ ਜਬਰ ਦੇ ਸਹਾਰੇ ਹੀ ਆਮ ਲੋਕ ਲੁੱਟੇ ਜਾ ਸਕਦੇ ਹਨ। ਅਸੀਂ ਆਪਣੇ ਇਤਿਹਾਸ 'ਤੇ ਨਿਗਾਹ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਆਪਣੇ ਬਾਪ ਨੂੰ ਕੈਦ ਤੇ ਭਰਾਵਾਂ ਨੂੰ ਕਤਲ ਕਰ ਦੇਣ ਵਾਲਾ ਔਰੰਗਜ਼ੇਬ, ਸਰਮਦ ਜਿਹੇ ਸੰਤ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜਿਹੇ ਧਰਮੀ ਸਤਿਗੁਰਾਂ ਦਾ ਕਾਤਿਲ, ਮਜ਼੍ਹਬੀ ਮਜੌਰਾਂ ਦੀ ਨਿਗਾਹ ਵਿਚ ਦੀਨ ਦਾ ਰਖਵਾਲਾ ਸੀ। ਮਜੌਰ ਦੀ ਨਿਗਾਹ ਵਿਚ ਇਨਸਾਨ ਤਾਂ ਹੁੰਦਾ ਹੀ ਨਹੀਂ, ਉਹ ਸਦੀਆਂ ਤੋਂ ਇਹ ਕੂਕਦਾ ਚਲਾ ਆਉਂਦਾ ਸੀ ਕਿ ਕਰਬਲਾ ਦੇ ਮੈਦਾਨ ਵਿਚ ਰਾਜਨੀਤਿਕ ਮਤਭੇਦ ਕਰਕੇ ਹੁਸੈਨ ਦੇ ਨਾਲ ਆਏ ਉਨ੍ਹਾਂ ਦੇ ਬੱਚਿਆਂ ਨੂੰ ਕਤਲ ਕਰਾ ਦੇਣ ਵਾਲਾ ਯਜ਼ੀਦ ਤਾਂ ਜਹੰਨਮੀ ਜ਼ਾਲਮ ਹੈ। ਪਰ ਬਿਨਾ ਕਸੂਰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸੱਤ ਤੇ ਨੌਂ ਬਰਸ ਦੇ ਮਾਸੂਮ ਬੱਚਿਆਂ ਨੂੰ ਜ਼ਿੰਦਾ ਦੀਵਾਰਾਂ ਵਿਚ ਚਿਣਵਾ ਦੇਣ ਵਾਲਾ ਵਜੀਦ ਖ਼ਾਨ, ਸਰਹੰਦ ਦਾ ਨਾਜ਼ਿਮ ਇਕ ਦੀਨਦਾਰ ਹਾਕਮ ਹੈ। ਪਰੋਹਤ ਦੇ ਇਸ ਅਨਿਆਏ-ਭਰੇ ਵਤੀਰੇ ਨੂੰ ਦੇਖ ਕੇ ਹੀ ਬਾਬਾ ਫ਼ਤਹਿ ਸਿੰਘ ਜੀ ਨੇ, ਜਦ ਮੁੱਲਾਂ ਨੇ ਇਨ੍ਹਾਂ ਨੂੰ ਕਿਹਾ ਕਿ ਸਾਡਾ ਮਜ਼੍ਹਬ ਇਸਲਾਮ ਅੱਲਾ ਦਾ ਦੀਨ ਹੈ, ਜੋ ਕਬੂਲੇਗਾ ਰੋਜ਼ੇ ਕਿਆਮਤ ਨੂੰ ਰਸੂਲ ਉਨ੍ਹਾਂ ਦੀ ਖ਼ੁਦਾ ਕੋਲ ਸਿਫ਼ਾਰਸ਼ ਕਰਨਗੇ, ਕਿਹਾ ਸੀ :

**ਤੇਰੇ ਕਹੇ ਤੇ ਕਾਜ਼ੀ ਆਵੇ ਯਕੀਨ ਕਿਥੇ।**
**ਦੁਖ ਦੀਨ ਨੂੰ ਪੁਚਾਣਾ ਅੱਲਾ ਦਾ ਦੀਨ ਕਿਥੇ।**
**ਮਾਸੂਮਾਂ ਦੇ ਲਹੂ ਸੰਗ ਜਿਨ੍ਹਾਂ ਦੇ ਹੱਥ ਭਰੇ ਨੇ,**
**ਉਨ੍ਹਾਂ ਦੀ ਦਸ ਸ਼ਫਾਯਤ ਕਰਸੀ ਅਮੀਨ ਕਿਥੇ।**

ਇਸ ਭਾਵ ਨੂੰ ਹੀ ਇਕ ਕਵੀ ਨੇ ਇਉਂ ਲਿਖਿਆ ਹੈ:

**ਕਤਲੇ ਮਾਸੂਮ ਕਰੋ ਮਹਵੇ ਜਫ਼ਾ ਰਹਿਤੇ ਹੋ।**
**ਕਿਆ ਇਸੀ ਦੀਨ ਕੋ ਤੁਮ ਦੀਨੇ ਖ਼ੁਦਾ ਕਹਿਤੇ ਹੋ?**

ਮੁਜਾਵਰ ਦੀ ਸ਼ਹਿ 'ਤੇ ਆਮ ਤੌਰ 'ਤੇ ਹਕੂਮਤਾਂ ਨਾਜਾਇਜ਼ ਜਬਰ ਤੇ ਜ਼ੁਲਮ ਕਰਨ 'ਤੇ ਉੱਤਰ ਆਉਂਦੀਆਂ ਹਨ, ਜਿਸ ਕਰਕੇ ਉਨ੍ਹਾਂ ਦਾ ਅੰਤ ਬਹੁਤ ਬੁਰਾ ਹੁੰਦਾ ਹੈ। ਭਾਰਤਵਰਸ਼ ਦੇ ਪ੍ਰਾਚੀਨ ਮਾਲਕ ਛੱਤ੍ਰੀਆਂ ਦਾ ਤਮਾਮ ਤੇਜ ਪਰਤਾਪ ਬ੍ਰਾਹਮਣ ਦੀ ਬਰਕਤ ਨਾਲ ਹੀ ਖ਼ਤਮ ਹੋਇਆ ਸੀ। ਮੁਸਲਮਾਨਾਂ ਦੀਆਂ ਅਜ਼ੀਮ ਸਲਤਨਤਾਂ ਮੁੱਲਾਂ ਦੀ ਮਿਹਰਬਾਨੀ ਨਾਲ ਹੀ ਮੁੱਕੀਆਂ। ਈਸਾਈਆਂ ਦੀ ਕਮਜ਼ੋਰ ਕੌਮ ਨੂੰ ਤਾਂ ਹੀ ਵਡਿਆਈ ਪ੍ਰਾਪਤ ਹੋਈ, ਜਦੋਂ ਉਨ੍ਹਾਂ ਨੇ ਪਾਦਰੀਆਂ ਦਾ ਰਾਜਨੀਤੀ ਵਿਚੋਂ ਦਖ਼ਲ ਕੱਢ ਦਿੱਤਾ। ਮੁਸਤਫ਼ਾ ਕਮਾਲ ਮਹਿਰੂਮ ਦੀ ਅਗਵਾਈ ਹੇਠਾਂ ਤੁਰਕਾਂ ਨੇ ਤੇ ਰਜ਼ਾ ਸ਼ਾਹ ਦੇ ਝੰਡੇ ਹੇਠ ਈਰਾਨੀਆਂ ਨੇ ਜਦੋਂ ਤੋਂ ਮੌਲਵੀਆਂ ਨੂੰ ਪਿਛਾਂਹ ਕੀਤਾ ਹੈ, ਉਨ੍ਹਾਂ ਦੇ ਦਿਨ ਫਿਰ ਪਏ ਹਨ।

ਹਕੂਮਤਾਂ ਦੇ ਡਿਗਾਓ ਤੋਂ ਬਿਨਾ ਆਮ ਮਨੁੱਖੀ ਚਲਨ ਵਿਚ ਭੀ ਪਰੋਹਤ ਅਭਿਮਾਨ, ਬਖੀਲੀ ਤੇ ਨਫ਼ਰਤ ਦੇ ਭਾਵ ਭਰ ਦੇਂਦਾ ਹੈ, ਉਹ ਖ਼ੁਦ ਅਭਿਮਾਨੀ ਹੁੰਦਾ ਹੈ, ਇਸ ਲਈ ਤਲਖ਼ ਜ਼ਬਾਨ ਵਰਤਦਾ ਹੈ। ਇਕਬਾਲ ਨੇ ਕਿਹਾ ਹੈ:

**ਗ਼ਰੂਰੇ ਜ਼ੁਹਦ ਨੇ ਸਿਖਲਾ ਦੀਆ ਹੈ ਵਾਇਜ਼ ਕੋ,**
**ਕਿ ਬੰਦਗਾਨੇ ਖ਼ੁਦਾ ਪਰ ਜ਼ਬਾਂ ਦਰਾਜ਼ ਕਰੇ।**
**ਅਜਬ ਵਾਇਜ਼ ਕੀ ਦੀਂਦਾਰੀ ਹੈ ਯਾ ਰਬ,**
**ਅਦਾਵਤ ਹੈ ਇਸੇ ਸਾਰੇ ਜਹਾਂ ਸੇ।**



ਮੁਜਾਵਰ ਦਾ ਇਹ ਰਵੱਈਆ ਜਨਤਾ ਦੇ ਵਿਚ ਭੀ ਫਿੱਕੀ ਬੋਲੀ ਤੇ ਅਭਿਮਾਨ ਦਾ ਰਿਵਾਜ ਪ੍ਰਚਾਰਦਾ ਹੈ, ਪ੍ਰਭੂ ਦੇ ਦਰਵਾਜ਼ੇ 'ਤੇ ਪ੍ਰਵਾਨ ਹੋਣ ਦੇ ਲਈ ਤਾਂ ਗ਼ਰੀਬੀ ਚਾਹੀਦੀ ਸੀ, ਆਜਿਜ਼ ਰਹਿਣਾ ਹੀ ਦਿਲ ਦੀ ਖ਼ੂਬਸੂਰਤੀ ਦੀਆਂ ਨਿਸ਼ਾਨੀਆਂ ਹਨ। ਖ਼ਿਆਮ ਕਹਿੰਦਾ ਹੈ:

**ਅਜ਼ ਰਾਹ ਚੁਨਾਂ ਰੌ ਕਿ ਸਲਾਮਤ ਨ ਕੁਨੰਦ,**
**ਬਾ ਖ਼ਲਕ ਚੁਨਾਂ ਜੀ ਕਿ ਕ਼ਿਆਮਤ ਨ ਕੁਨੰਦ।**
**ਦਰ ਮਸਜਿਦੇ ਗਰ ਰਵੀ ਚੁਨਾਂ ਰੌ ਕਿ ਤੁਰਾ,**
**ਦਰ ਪੇਸ਼ ਨ ਖ਼ਾਨੰਦ ਓ ਇਮਾਮਤ ਨ ਕੁਨੰਦ।**

ਰਾਹ ਵਿਚੋਂ ਇਸ ਤਰ੍ਹਾਂ ਲੰਘ ਕਿ ਤੈਨੂੰ ਸਲਾਮ ਨਾ ਕਰਨ, ਖ਼ਲਕਤ ਨਾਲ ਇਸ ਤਰ੍ਹਾਂ ਗੁਜ਼ਾਰਾ ਕਰ ਕਿ ਫ਼ਸਾਦ ਨਾ ਹੋਵੇ, ਜੇ ਮਸੀਤੇ ਜਾਏਂ ਤਾਂ ਇਸ ਤਰ੍ਹਾਂ ਜਾ ਕਿ ਤੈਨੂੰ ਸੱਦ ਕੇ ਅਗੇ ਨਾ ਬਿਠਾਣ ਤੇ ਇਮਾਮ ਨਾ ਬਣਾ ਲੈਣ।

ਪਰ ਪਰੋਹਤ ਤਾਂ ਆਕੜ ਆਕੜ ਕੇ ਅੱਗੇ ਬਹਿਣਾ ਤੇ ਆਪਣੀ ਪੂਜਾ ਕਰਾਉਣਾ ਆਪਣਾ ਜਮਾਂਦਰੂ ਹੱਕ ਸਮਝਦਾ ਹੈ।

ਗੁਰਮਤਿ ਨੇ ਮਨੁੱਖ ਜਾਤੀ ਨੂੰ ਪਰੋਹਤ ਜਮਾਤ ਦੇ ਸੰਗਲਾਂ ਤੋਂ ਛੁਡਾਇਆ ਹੈ। ਆਪ ਨੇ ਅੱਗੇ ਲੋਕਾਂ ਨੂੰ ਸੁਚੇਤ ਕਰਦਿਆਂ ਹੋਇਆਂ ਕਿਹਾ ਹੈ:

**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥**

*—ਸਿਰੀਰਾਗੁ ਮ: ੧, ਪੰਨਾ ੫੬*

ਪਰੋਹਤ ਜਮਾਤ ਦਾ ਲੋਕਾਂ ਨੂੰ 'ਮੱਤਾਂ ਦੇਣਾ' ਜਿਥੇ ਮਾਇਆ ਦਾ ਵਾਪਾਰ ਦੱਸਿਆ ਹੈ, ਉਥੇ ਅਜਿਹੇ ਪਰੋਹਤਾਂ ਦੀ ਪੂਜਾ ਕਰਨ ਵਾਲਿਆਂ ਦੀ ਭੀ ਹਾਲਤ ਬਿਆਨ ਕੀਤੀ ਹੈ :

**ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰਹਿ ਪੁਕਾਰ ॥**
**ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥**

*—ਸਿਰੀਰਾਗੁ ਮ: ੩, ਪੰਨਾ ੩੦*

ਪਰੋਹਤ ਨੂੰ ਭੀ ਸਮਝਾਇਆ ਹੈ :

**ਪੜਿ ਪੰਡਿਤੁ ਅਵਰਾ ਸਮਝਾਏ ॥**
**ਘਰ ਜਲਤੇ ਕੀ ਖਬਰਿ ਨ ਪਾਏ ॥** *—ਮਾਰੂ ਮ: ੩, ਪੰਨਾ ੧੦੪੬*

ਦਸਵੇਂ ਜਾਮੇ ਵਿਚ ਤਾਂ ਆਖ਼ਰੀ ਹੁਕਮ ਹੋਣ ਕਰਕੇ ਸਾਫ਼ ਕਰ ਦਿੱਤਾ ਹੈ ਕਿ ਅਸੀਂ ਪਰੋਹਤ ਜਮਾਤ ਨੂੰ ਨਹੀਂ ਮੰਨਦੇ, ਕਿਉਂਕਿ ਉਹ ਸਿਮ੍ਰਤੀ ਦੇ ਸੰਗਲ ਨਾਲ ਮਨੁੱਖ ਨੂੰ ਜਕੜ ਰਹੇ ਹਨ, ਉਨ੍ਹਾਂ ਨੇ ਸਾਰੇ ਬੁੱਧੀ ਦੇ ਗਿਆਨ ਵਿਚੋਂ ਸਿਮ੍ਰਤੀ ਦੀ ਸੰਗਲੀ ਤਿਆਰ ਕੀਤੀ ਹੈ, ਤੇ ਕਬੀਰ ਜੀ ਦੇ ਕਹਿਣ ਅਨੁਸਾਰ :

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥**
**ਸਾਂਕਲ ਜੇਵਰੀ ਲੈ ਹੈ ਆਈ ॥** *—ਗਉੜੀ ਕਬੀਰ ਜੀ, ਪੰਨਾ ੩੨੯*



ਇਸ ਜੇਵੜੀ ਨੇ ਜਗਤ ਬੰਨ੍ਹ ਲਿਆ ਹੈ, ਗੁਰਮਤਿ ਨੇ ਉਸ ਦੀ ਖ਼ਲਾਸੀ ਕਰਾਉਣੀ ਹੈ, ਇਸ ਲਈ ਐਲਾਨ ਕੀਤਾ ਜਾਂਦਾ ਹੈ :

**ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥**
**ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥**
**ਜਿਨ ਮਨੁ ਹਰਿ ਚਰਨਨ ਠਹਰਾਯੋ ॥**
**ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥** *—ਬਚਿਤ੍ਰ ਨਾਟਕ, ਅ: ੬, ਪਤਿਸ਼ਾਹੀ: ੧੦*

ਦਸਮ ਪਾਤਿਸ਼ਾਹ ਗ਼ਰੀਬ ਨਿਵਾਜ਼ ਜੀ ਨੇ ਸਿਮ੍ਰਤੀ ਤੋਂ ਮੁਰਾਦ ਕੇਵਲ ਬ੍ਰਾਹਮਣ ਦਾ ਹੀ ਨਿਯਮ ਬੰਧਨ ਨਹੀਂ ਲਿਆ, ਸਗੋਂ ਸਮੁੱਚੀ ਪਰੋਹਤ ਜਮਾਤ ਦੀ ਸ਼ਰੀਅਤ ਨੂੰ ਰੱਦ ਕੀਤਾ ਹੈ, ਆਪ ਪਰਮੇਸ਼ਰ ਵੱਲ ਇਸ਼ਾਰਾ ਕਰ ਕੇ ਫ਼ੁਰਮਾਂਦੇ ਹਨ :

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥**
**ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥**

*—ਰਾਮਾਵਤਾਰ, ਪਾਤਿਸ਼ਾਹੀ ੧੦*

ਹਜ਼ੂਰ ਫ਼ੁਰਮਾਂਦੇ ਹਨ ਕਿ ਮੈਂ ਬੇਦਾਂ ਕਤੇਬਾਂ ਦੇ ਮਤ, ਸਿਮ੍ਰਤੀਆਂ ਤੇ ਪੁਰਾਣਾਂ ਦੇ ਚਲਾਏ ਹੋਏ ਭੇਦ-ਵਾਦ ਨੂੰ, ਜਦੋਂ ਤੋਂ ਤੇਰੇ ਚਰਨ ਪਕੜੇ ਹਨ, ਕੁਛ ਨਹੀਂ ਜਾਣਦਾ।

ਜਾਣਦਾ ਤਾਂ ਕਿਤੇ ਰਿਹਾ, ਮੈਂ ਉਨ੍ਹਾਂ ਨੂੰ ਨਿਗਾਹ ਹੇਠਾਂ ਭੀ ਨਹੀਂ ਲਿਆਉਂਦਾ। ਜਗਤ-ਗੁਰੂ ਜੀ ਨੇ ਮਨੁੱਖ ਜਾਤੀ ਨੂੰ ਇਸ ਪੁਰਾਣੇ ਟੰਟੇ ਤੋਂ ਛੁਡਾਂਦੇ ਹੋਇਆਂ ਆਜ਼ਾਦੀ ਦਾ ਐਲਾਨ ਇਨ੍ਹਾਂ ਅੱਖਰਾਂ ਵਿਚ ਕੀਤਾ ਹੈ:

**ਜਿਨ ਮਤ ਬੇਦ ਕਤੇਬਨ ਤਿਆਗੀ॥**
**ਪਾਰਬ੍ਰਹਮ ਕੇ ਭਏ ਅਨੁਰਾਗੀ॥**
**ਤਿਨ ਕੇ ਗੂੜ ਮਤ ਜੇ ਚਲਹੀ॥**
**ਭਾਂਤਿ ਅਨੇਕ ਦੁਖਨ ਸੋ ਦਲਹੀ॥** *—ਬਚਿਤ੍ਰ ਨਾਟਕ, ਅ: ੬, ਪਾਤਿਸ਼ਾਹੀ ੧੦*

ਭਾਵ ਕਿ ਜੋ ਜੋ ਲੋਕ ਬੇਦਾਂ ਕਤੇਬਾਂ (ਪੁਰਾਣੇ ਨਿਜ਼ਾਮ) ਦੇ ਮਤ ਨੂੰ ਤਿਆਗ ਦੇਣਗੇ, ਉਹੋ ਹੀ ਪਾਰਬ੍ਰਹਮ ਦੇ ਪ੍ਰੇਮੀ ਹੋਣਗੇ ਤੇ ਜੋ ਲੋਕ ਅਜਿਹੇ ਗੁਰਮੁਖਾਂ ਦੇ ਸਿਆਣਪ-ਭਰੇ ਮਤ ਮਗਰ ਤੁਰਨਗੇ, ਅਨੇਕਾਂ ਤਰ੍ਹਾਂ ਦੇ ਦੁਖ ਤੋਂ ਬਰੀ ਹੋ ਜਾਣਗੇ।

ਹੁਣ ਪ੍ਰਸ਼ਨ ਇਹ ਹੋਵੇਗਾ ਕਿ ਜਦ ਮਨੁੱਖ ਖ਼ਰਬੂਜ਼ੇ ਨੂੰ ਵੇਖ ਖ਼ਰਬੂਜ਼ੇ ਦੇ ਰੰਗ ਵਟਾਣ ਵਾਂਗ, ਪਿਛਲਿਆਂ ਕੋਲੋਂ ਸਿਖਿਆ ਲੈ ਹੀ ਅਗਾਂਹ ਜੀਵਨ ਬਣਾ ਸਕਦਾ ਹੈ ਤਾਂ ਪਰੋਹਤ ਬਿਨਾ ਗੁਜ਼ਾਰਾ ਕਿਸ ਤਰ੍ਹਾਂ ਹੋਵੇਗਾ, ਇਸ ਥੁੜ ਦੀ ਗੁਰਮਤਿ ਨੇ ਪੂਰੀ ਪੂਰੀ ਸੰਭਾਲ ਕੀਤੀ ਹੈ ਤੇ ਫ਼ੁਰਮਾਇਆ ਹੈ ਕਿ ਕਿਸੇ ਖ਼ਾਸ ਜਨਮ, ਖ਼ਾਸ ਰਸਮਾਂ ਦੀ ਮਨੌਤ ਤੇ ਖ਼ਾਸ ਕਿਸਮ ਦੇ ਪੁਸਤਕ ਪੜ੍ਹਨ ਨਾਲ ਜ਼ਰੂਰੀ ਨਹੀਂ ਕਿ ਮਨੁੱਖ ਦੂਸਰੇ ਨੂੰ ਰਾਹ ਦੱਸਣ ਦੇ ਕਾਬਲ ਹੋ ਸਕੇ। ਸੱਚਾਈ ਕਿਸੇ ਦੀ ਵਿਰਾਸਤ ਨਹੀਂ, ਜਿਸ ਨੂੰ ਸਮਝ ਆ ਜਾਏ, ਉਸੇ ਦੀ ਹੈ। ਨੇਕੀ ਨੇਕ-ਅਮਾਲੀ ਤੋਂ ਹੈ, ਕਿਸੇ ਨਸਲ ਦੀ ਜਾਇਦਾਦ ਨਹੀਂ। ਗਿਆਨ ਇਕ ਅਥਾਹ ਸਾਗਰ ਹੈ, ਜਿਸ ਦਾ ਕਿਸੇ ਇਕ ਦਿਲ-ਕੂਜ਼ੇ ਵਿਚ ਸਮਾਣਾ ਹੈ ਹੀ ਅਨਹੋਣੀ ਗੱਲ। ਹਾਂ, ਉਸ ਵਿਚੋਂ ਥੋੜ੍ਹਾ ਹਿੱਸਾ ਪ੍ਰਾਣੀ-ਮਾਤਰ ਨੂੰ ਮਿਲਿਆ ਹੈ, ਜਿਸ ਨੂੰ ਕਰਮਾਂ ਅਨੁਸਾਰ ਮਨੁੱਖ-ਮਾਤਰ ਨੇ ਵਧਾ ਘਟਾ ਲਿਆ ਹੈ। ਇਸ ਲਈ ਕਿਸੇ ਖ਼ਾਸ ਮਨੁੱਖ ਜਾਂ ਸ਼੍ਰੇਣੀ ਨੂੰ ਨੇਕੀ, ਸੱਚ ਤੇ ਧਰਮ ਦੇ ਠੇਕੇਦਾਰ ਨਾ ਸਮਝੋ, ਸਗੋਂ ਸੱਚ ਦੇ ਗਾਹਕ ਤੇ ਸਤਸੰਗੀ ਰਹੋ। ਗੁਰੂ ਬਾਬੇ ਨੇ ਸਿੱਧਾਂ ਨੂੰ ਇਹੀ ਦੱਸਿਆ ਸੀ:

**ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹਹਿ ਰਾਈ॥**
*—ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੨*

ਸੰਗਤ, ਸੱਚਾਈ ਦੇ ਖੋਜੀਆਂ ਦੇ ਇਕੱਠ ਨੂੰ ਕਹਿੰਦੇ ਹਨ। ਭਾਈ ਨੰਦ ਲਾਲ ਜੀ ਨੇ ਲਿਖਿਆ ਹੈ:

**ਆਂ ਹਜੂਮੇ ਬਿਹ ਕਿ ਬਹਿਰਿ ਯਾਦ ਹਸਤ।**
**ਆਂ ਹਜੂਮੇ ਬਿਹ ਕਿ ਹੱਕ਼ ਬੁਨਿਆਦ ਹਸਤ।**
**ਆਂ ਹਜੂਮੇ ਬਿਹ ਕਿ ਬਹਿਰਿ ਬੰਦਗੀ ਹਸਤ।**
**ਆਂ ਹਜੂਮੇ ਬਿਹ ਕਿ ਬਹਿਰਿ ਜ਼ਿੰਦਗੀ ਹਸਤ।**

ਉਹੀ ਇਕੱਠ ਸੁਹਾਵਣਾ ਹੈ ਜਿਹੜਾ ਕਿ ਮਾਲਕ ਦੀ ਯਾਦ ਲਈ ਹੋਵੇ। ਜਿਸ ਦੀ ਬੁਨਿਆਦ ਹੱਕ 'ਤੇ ਹੋਵੇ, ਬੰਦਗੀ ਕਰਨ ਲਈ ਜੁੜੇ ਤੇ ਜੀਵਨ-ਦਾਤਾ ਹੋਵੇ।

ਗੁਰਮਤਿ ਨੇ ਏਸੇ ਲਈ ਹੀ ਕੋਈ ਪਰੋਹਤ ਜਮਾਤ ਕਾਇਮ ਨਹੀਂ ਕੀਤੀ।

ਗੁਰਮਤਿ ਸਿੱਖਣ ਵਾਲੇ ਹਰ ਇਕ ਮਨੁੱਖ ਦਾ ਨਾਮ ਸਿਖ ਹੈ ਤੇ ਸਿਖ ਨੂੰ ਦੂਜੇ ਸਿਖ ਕੋਲੋਂ ਹੀ ਜੀਵਨ ਦੀ ਜੁਗਤੀ ਸਮਝਣ ਦਾ ਮਸ਼ਵਰਾ ਦਿੱਤਾ ਗਿਆ ਹੈ। ਸਾਹਿਬ ਫ਼ੁਰਮਾਉਂਦੇ ਹਨ :

**ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥**
**ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥**

*—ਸੂਹੀ ਮ: ੫ ਗੁਣਵੰਤੀ, ਪੰਨਾ ੭੬੩*

ਜੀਵਨ-ਗੁੰਝਲਾਂ ਨੂੰ ਸੁਲਝਾਉਣ ਲਈ ਇਕ ਸਿਖ ਲਈ ਦੂਸਰੇ ਸਿਖ ਨੂੰ ਪੂਰਨ ਸਤਿਕਾਰ ਨਾਲ ਆਪਣੇ ਦਿਲ ਦੀ ਅਵਸਥਾ ਬਿਆਨ ਕਰਨੀ ਤੇ ਉਸ ਤੋਂ ਗੁਰਮਤਿ ਦਾ ਰਸਤਾ ਪੁਛਣਾ ਬਣ ਆਇਆ ਹੈ। ਪਰ ਪਰੋਹਤ ਜਮਾਤ ਦੀਆਂ ਪੁਰਾਣੀਆਂ ਖ਼ਰਾਬੀਆਂ ਨੂੰ ਸਾਹਮਣੇ ਰਖਦਿਆਂ ਹੋਇਆਂ ਗੁਰਮਤਿ ਨੇ ਇਹ ਭੀ ਖ਼ਿਆਲ ਰਖਿਆ ਹੈ ਕਿ ਕਿਧਰੇ ਅਜਿਹੇ ਗੁਰਮਤਿ ਸਬੰਧੀ ਮਸ਼ਵਰਾ ਪੁੱਛਣ ਦੇ ਯੋਗ ਸਿਖ ਹੀ ਪਰੋਹਤ ਨਾ ਬਣ ਬਹਿਣ। ਹੁਕਮ ਦਿੱਤਾ ਕਿ ਸਿਖ ਸਾਧ ਸੰਗਤ ਵਿਚ ਸ਼ਾਮਲ ਹੋ ਕੇ ਪੂਜਿਆ ਜਾਣਾ ਚਾਹੀਦਾ ਹੈ, ਚੁਨਾਂਚਿ ਭਾਈ ਗੁਰਦਾਸ ਜੀ ਲਿਖਦੇ ਹਨ :

**ਸਾਧ ਸੰਗਤਿ ਭਉ ਭਾਉ ਕਰਿ ਸੇਵਕ ਸੇਵਾ ਕਾਰ ਕਮਾਏ ॥**

*—ਵਾਰ ੮, ਪਉੜੀ ੨੪*

ਤੇ ਸਾਧ ਸੰਗਤ ਕਿਸੇ ਵਿਸ਼ੇਸ਼ ਸ਼੍ਰੇਣੀ ਜਾਂ ਵਿਅਕਤੀਆਂ ਦਾ ਇਕੱਠ ਨਹੀਂ, ਸਗੋਂ ਆਮ ਸਿਖਾਂ ਦੇ ਮਿਲਨ ਜੁੜਨ ਦਾ ਨਾਮ ਹੈ, ਚੁਨਾਂਚਿ ਭਾਈ ਗੁਰਦਾਸ ਜੀ ਲਿਖਦੇ ਹਨ :



**ਇਕੁ ਸਿਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ॥.....**
**ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ ॥.....**
**ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ ॥** *—ਵਾਰ ੧੩, ਪਉੜੀ ੧੯*

ਇਕ ਇਕੱਲਾ ਸਿਖ ਹੈ, ਦੋ ਰਲ ਬਹਿਣ ਤਾਂ ਸਾਧਸੰਗ ਹੋ ਜਾਂਦਾ ਹੈ, ਪੰਜ ਪਰਮੇਸ਼ਰ ਦੀ ਨਿਆਈਂ ਹਨ। ਨਗਰਾਂ ਵਿਚ ਹਜ਼ਾਰਾਂ ਤੇ ਦੇਸ਼ਾਂ ਵਿਚ ਲੱਖਾਂ ਸਿਖ ਹਨ, ਉਨ੍ਹਾਂ ਦੀ ਸੰਗਤ ਹੀ ਸਿਖ ਲਈ ਜੀਵਨ ਵਿਚ ਰਾਜਨੀਤਿਕ ਅਗਵਾਈ ਤੇ ਪ੍ਰਮਾਰਥ ਵਿਚ ਰੂਹਾਨੀ ਜੁਗਤੀ ਨੂੰ ਦਰਸਾਉਣ ਵਾਲੀ ਹੈ।

ਸੰਗਤ ਨੂੰ ਹੀ ਪਰੋਹਤ ਜਮਾਤ ਦੀ ਥਾਂ ਜੀਵਨ-ਅਗਵਾਈ ਕਰਨ ਵਾਲੀ ਦੱਸਦਿਆਂ ਹੋਇਆਂ ਇਹ ਸਾਫ਼ ਦੱਸ ਦਿੱਤਾ ਕਿ ਧਾਰਮਕ ਅਗਵਾਈ ਕਿਸੇ ਖ਼ਾਸ ਪਰੋਹਤ ਸ਼੍ਰੇਣੀ ਦੇ ਹੱਥ ਨਹੀਂ ਅਤੇ ਨਾ ਹੀ ਕੋਈ ਪੂਜਾ ਤੇ ਪੇਟ ਪਾਲਣ ਵਾਲੀ ਜਮਾਤ ਹੀ ਧਾਰਮਕ ਪੁਸਤਕਾਂ ਲਿਖਣ ਤੇ ਪਰਮੇਸ਼ਰ ਦੀ ਆਰਤੀ ਉਤਾਰਨ ਦੀ ਠੇਕੇਦਾਰ ਹੈ, ਸਗੋਂ ਹਰ ਇਕ ਕਿਰਤੀ ਸਿਖ ਜਿਸ ਨੂੰ ਇਹ ਲਗਨ ਹੋਵੇ, ਇਹ ਕੰਮ ਕਰ ਸਕਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

**ਗੁਰਮੁਖਿ ਹਥਿ ਸਕਥ ਹਨਿ ਸਾਧ ਸੰਗਤਿ ਗੁਰ ਕਾਰ ਕਮਾਵੈ ॥**
**ਪਾਣੀ ਪਖਾ ਪੀਹਣਾ ਪੈਰ ਧੋਇ ਚਰਨਾਮ੍ਰਿਤੁ ਪਾਵੈ ॥**
**ਗੁਰਬਾਣੀ ਲਿਖਿ ਪੋਥੀਆਂ ਤਾਲ ਮ੍ਰਿਦੰਗ ਰਬਾਬ ਬਜਾਵੈ ॥**

**ਨਮਸਕਾਰ ਡੰਡਉਤਿ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ॥**
**ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁੰ ਦੇ ਕੈ ਭਲਾ ਮਨਾਵੈ॥**

—ਵਾਰ ੬, ਪਉੜੀ ੧੨

ਧਰਮ-ਪੁਸਤਕਾਂ ਲਿਖਣਾ ਤੇ ਸਾਜ਼ ਵਜਾ ਪ੍ਰਭੂ ਕੀਰਤਨ ਕਰਨਾ, ਉਸ ਗੁਰਸਿਖ ਦੇ ਹਥੋਂ ਸ੍ਰੇਸ਼ਟ ਦੱਸਿਆ ਜਾਂਦਾ ਹੈ, ਜੋ ਸੁਭਾਅ ਦਾ ਇਤਨਾ ਆਜਿਜ਼ ਹੋਵੇ ਕਿ ਦੂਜਿਆਂ ਨੂੰ ਪੱਖਾ ਫੇਰੇ, ਉਨ੍ਹਾਂ ਦੇ ਪੀਣ ਲਈ ਪਾਣੀ ਭਰ ਲਿਆਵੇ ਤੇ ਪੈਰ ਧੋ ਆਜਿਜ਼ਾਨਾ ਖ਼ਿਦਮਤ ਕਰੇ, ਪਰ ਹੋਵੇ ਕਿਰਤ ਵਿਰਤ ਕਰ ਕੇ ਦੂਜਿਆਂ ਨਾਲ ਵੰਡ ਛਕਣ ਵਾਲਾ, ਉਹ ਨਹੀਂ ਕਿ ਪੂਜਾ ਦੀਆਂ ਫ਼ੀਸਾਂ 'ਤੇ ਆਪਣਾ ਗੁਜ਼ਾਰਾ ਕਰਦਾ ਹੋਵੇ। ਅਜਿਹੇ ਧਾਰਮਕ ਆਗੂ ਸਿਖ ਲਈ ਨਾ ਕੋਈ ਕਿੱਤਾ ਮਖ਼ਸੂਸ ਹੈ ਤੇ ਨਾ ਕੋਈ ਜਨਮ ਲਿਖਿਆ ਹੈ :

**ਗੁਰਸਿਖ ਖੇਤੀ ਵਣਜੁ ਲਾਹਾ ਪਾਇਆ॥**
**ਹੰਸ ਵੰਸ ਗੁਰਸਿਖ ਗੁਰਸਿਖ ਜਾਇਆ॥** —ਵਾਰ ੨੦, ਪਉੜੀ ੭

ਧਰਮ ਪ੍ਰਚਾਰਕ ਸਿਖ ਭਾਵੇਂ ਵਣਜ ਕਰੇ ਤੇ ਭਾਵੇਂ ਖੇਤੀ, ਸਭ ਪ੍ਰਵਾਨ ਹੈ ਅਤੇ ਗੁਰਸਿਖ, ਗੁਰਸਿਖ ਦੇ ਘਰ ਜੰਮਿਆ ਹੋਣ ਕਰਕੇ ਹੀ ਉੱਜਲ ਬੁੱਧ ਵੰਸ ਦਾ ਹੈ। ਸਿੱਖਾਂ ਵਿਚ ਵਰਣ ਵੰਡ ਨਹੀਂ, ਸਗੋਂ ਪਾਨ ਵਿਚ ਪੱਤੇ, ਕੱਥੇ, ਚੂਨੇ ਅਤੇ ਸੌਂਫ ਦਾ ਰੰਗ ਜਿਸ ਤਰ੍ਹਾਂ ਮਿਲ ਕੇ ਇਕ ਹੋ ਜਾਂਦਾ ਹੈ, ਉਸੇ ਤਰ੍ਹਾਂ ਗੁਰਮਤਿ ਅਨੁਸਾਰ :

**ਚਾਰ ਵਰਣ ਇਕ ਵਰਣ ਕਰ ਵਰਣ ਅਵਰਣ ਤਬੋਲ ਗਲਾਲੇ।**

—ਵਾਰ ੧੧, ਪਉੜੀ ੭



ਜਿਸ ਗੁਰਸਿਖ ਕੋਲੋਂ ਕੋਈ ਦੂਸਰਾ ਸਿਖ ਅੱਜ ਇਕ ਗੁਰਮਤਿ ਸਬੰਧੀ ਗੱਲ ਪੁੱਛੇ, ਉਹ ਆਪਣੇ ਆਪ ਨੂੰ ਉਦੋਂ ਵਿਸ਼ੇਸ਼ ਨਾ ਸਮਝੇ ਕਿਉਂਕਿ ਹੋ ਸਕਦਾ ਹੈ ਕਿ ਕੱਲ੍ਹ ਨੂੰ ਉਸ ਨੂੰ ਆਪ ਅਜਿਹੀ ਸੰਗਤ ਕੋਲੋਂ ਕੁਝ ਪੁੱਛਣਾ ਪਏ, ਜਿਸ ਵਿਚ ਕਿ ਅੱਜ ਵਾਲਾ ਸਿਖ ਸ਼ਾਮਲ ਹੋਵੇ, ਕਿਉਂਕਿ ਸਿੱਖੀ ਦੀ ਰੀਤ ਨਿਰਾਲੀ ਹੈ

**ਗੁਰਮੁਖਿ ਵੰਸੀ ਪਰਮਹੰਸੁ ਕੂੜੁ ਸਚੁ ਨੀਰੁ ਖੀਰੁ ਵਿਲੋਈ॥**
**ਗੁਰ ਚੇਲਾ ਚੇਲਾ ਗੁਰ ਹੋਈ॥** —ਵਾਰ ੧੧, ਪਉੜੀ ੧੧

ਇਹੀ ਕਾਰਨ ਹੈ ਕਿ ਗੁਰਸਿਖਾਂ ਵਿਚ ਕੋਈ ਪਰੋਹਤ ਜਮਾਤ ਕਾਇਮ ਨਹੀਂ ਹੋ ਸਕੀ। ਦਰਬਾਰ ਸਾਹਿਬ 'ਤੇ ਕਬਜ਼ਾ ਕਰੀ ਬੈਠੇ ਦੁਰਾਨੀ ਫ਼ੌਜਦਾਰ ਉੱਤੇ, ਤਲੀ 'ਤੇ ਸਿਰ ਰਖ ਲੜਨ ਵਾਲੇ, ਇਸ ਚੜ੍ਹਾਈ ਤੋਂ ਪਹਿਲਾਂ ਸ੍ਰੀ ਦਮਦਮੇ ਸਾਹਿਬ ਵਿਚ ਧਾਰਮਕ ਪੁਸਤਕਾਂ ਲਿਖਣ ਵਾਲੇ ਤੇ ਧਰਮ ਸਬੰਧੀ ਚਰਚਾ ਵਾਰਤਾ ਤੇ ਕਥਾ ਪ੍ਰਚਾਰ ਕਰਨ ਵਾਲੇ ਬਾਬਾ ਦੀਪ ਸਿੰਘ ਜੀ ਗ੍ਰੰਥੀ ਸਨ। ਲਾਹੌਰ ਦੀ ਮਸ਼ਹੂਰ ਕਤਲਗਾਹ ਵਿਚ ਸ਼ਹੀਦ ਹੋਣ ਵਾਲੇ ਤੇ ਬੰਦ ਬੰਦ ਕਟਾਣ ਵਾਲੇ ਭਾਈ ਮਨੀ ਸਿੰਘ ਜੀ ਭੀ ਪਹਿਲੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਗ੍ਰੰਥੀ ਸਨ, ਪਰ ਆਪਣਾ ਨਿਰਵਾਹ ਪੂਜਾ ਤੋਂ ਨਹੀਂ ਸਨ ਕਰਦੇ। ਇਨ੍ਹਾਂ ਦੀ ਸ਼੍ਰੇਣੀ ਦੇ ਦੂਜੇ ਉੱਚ ਸ਼ਹੀਦ ਬਾਬਾ ਤਾਰੂ ਸਿੰਘ ਜੀ ਪੂਲੇ ਪਿੰਡ ਦੇ ਖੇਤੀ ਕਰਨ ਵਾਲੇ ਕਿਸਾਨ ਸਨ। ਬਾਬਾ ਸੁਬੇਗ ਸਿੰਘ ਜੀ ਹਕੂਮਤ ਵਲੋਂ ਲਾਹੌਰ ਦੇ ਕੋਤਵਾਲ ਸਨ। ਅੱਜ ਸਿਖ ਪੰਥ ਵਿਚ ਰੋਜ਼ਾਨਾ ਸਭ ਸ਼ਹੀਦਾਂ ਦਾ

ਨਾਮ ਅਰਦਾਸ ਵਿਚ ਦੁਹਰਾਇਆ ਜਾਂਦਾ ਹੈ ਤੇ ਉਨ੍ਹਾਂ ਦੀ ਪਵਿੱਤਰ ਯਾਦ ਤੋਂ ਮਨਾਂ ਵਿਚ ਬਰਕਤ ਲਈ ਜਾਂਦੀ ਹੈ, ਪਰ ਉਹ ਨਾ ਕਿਸੇ ਵਿਸ਼ੇਸ਼ ਜਾਤੀ ਵਿਚੋਂ ਸਨ ਤੇ ਨਾ ਹੀ ਉਨ੍ਹਾਂ ਦਾ ਕਿੱਤਾ ਇਕ ਸੀ। ਉਹ ਸੰਸਾਰ ਦੇ ਸਭਨਾਂ ਮਨੁੱਖਾਂ ਵਾਂਗ ਆਪਣੀ ਆਪਣੀ ਕਿਰਤ ਕਰਦੇ ਸਨ। ਗੁਰਮਤਿ ਦੇ ਆਧਾਰ 'ਤੇ ਜੀਵਨ ਬਸਰ ਕਰਨ ਕਰਕੇ ਉਹ ਦੂਜੇ ਮਨੁੱਖਾਂ ਲਈ ਜੀਵਨ-ਰੌਸ਼ਨੀ ਦੇ ਚਾਨਣ-ਮੁਨਾਰੇ ਬਣੇ। ਖ਼ਾਲਸਾ ਪੰਥ ਦੀ ਸਾਜਨਾ 'ਤੇ ਪਰੋਹਤਾਂ ਦਾ ਅਸਲਾ ਜ਼ੋਰ ਭੀ ਸਪੱਸ਼ਟ ਤੌਰ 'ਤੇ ਖ਼ਤਮ ਹੋ ਗਿਆ, ਜਦ ਸਤਿਗੁਰਾਂ ਨੇ ਸਮੁੱਚੇ ਖ਼ਾਲਸਾ ਜੀ ਵੱਲ ਇਸ਼ਾਰਾ ਕਰ ਕੇ ਕਿਹਾ :

**ਖ਼ਾਲਸਾ ਮੇਰੋ ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ ਕਹੀਅਤ ਬਿਰਦ॥**

*—ਸਰਬ ਲੋਹ ਗ੍ਰੰਥ, ਪਾ: ੧੦*

ਫਿਰ ਫ਼ੁਰਮਾਇਆ :

**ਖ਼ਾਲਸਾ ਮੇਰੋ ਸਤਿਗੁਰ ਪੂਰਾ॥ ਖ਼ਾਲਸਾ ਮੇਰੋ ਸਜਨ ਸੂਰਾ॥**

*—ਸਰਬ ਲੋਹ ਗ੍ਰੰਥ, ਪਾ: ੧੦*

ਹਜ਼ੂਰ ਨੇ ਪਰੋਹਤ ਜਮਾਤ ਨੂੰ ਉਡਾ, ਉਸ ਦੀ ਥਾਂ ਪੂਰਾ ਸਤਿਗੁਰੂ ਇਸ਼ਟ ਬਿਰਦ ਕਰਾਰ ਦੇਂਦਿਆਂ ਹੋਇਆਂ, ਪ੍ਰੇਮ ਪੂਰਤ ਹੋ ਇਥੋਂ ਤਕ ਫ਼ੁਰਮਾਇਆ ਹੈ :

**ਯਾ ਮੈ ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥**

*—ਸਰਬ ਲੋਹ ਗ੍ਰੰਥ, ਪਾ: ੧੦*

ਹਜ਼ੂਰ ਫ਼ੁਰਮਾਂਦੇ ਹਨ ਕਿ ਮੈਂ ਪਾਰਬ੍ਰਹਮ ਅਤੇ ਗੁਰ ਨਾਨਕ ਨੂੰ ਸਾਖੀ ਕਰ ਕੇ ਕਹਿੰਦਾ ਹਾਂ ਕਿ ਮੇਰੇ ਉਪਰਲੇ ਐਲਾਨ ਵਿਚ ਰੰਚਕ ਭੀ ਮਿਥਿਆ ਗੱਲ ਨਹੀਂ ਹੈ। ਸਤਿਗੁਰਾਂ ਦੇ ਇਸ ਮਹਾਂ ਵਾਕ ਦੀ ਰੌਸ਼ਨੀ ਵਿਚ ਹੀ ਸਿਖ ਪੰਥ ਵਿਚ ਵਰਤੋਂ ਚਲੀ ਆਉਂਦੀ ਹੈ। ਸਿੱਖੀ ਦੇ ਆਮ ਉਪਦੇਸ਼ ਦੇਣ ਤੋਂ ਬਿਨਾ, ਜੀਵਨ ਦੀ ਹਰ ਮਰਿਆਦਾ, ਰਸਮ ਤੇ ਸੰਸਕਾਰ ਵਿਚ ਇਸ ਦਾ ਵਰਤਾਰਾ ਹੋ ਰਿਹਾ ਹੈ। ਸਿੱਖਾਂ ਦੀ ਸੰਗਤ ਵਿਚੋਂ ਹੀ ਕਿਸੇ ਨਾ ਕਿਸੇ ਨੂੰ ਜੋ ਯੋਗਤਾ ਅਨੁਸਾਰ ਕਥਾ ਕੀਰਤਨ ਕਰਨ ਤੇ ਅਰਦਾਸਾ ਸੋਧਣ 'ਤੇ ਲਗਾਇਆ ਜਾਂਦਾ ਹੈ, ਭਾਵੇਂ ਉਹ ਸਿਖ ਬਾਹਰੋਂ ਹਲ ਜਾਂ ਤੇਸਾ ਵਾਹੁੰਦਾ, ਤੱਕੜੀ ਤੋਲਦਾ, ਕਲਮ ਚਲਾਂਦਾ ਜਾਂ ਪਹਿਰਾ ਦੇਂਦਾ ਆਇਆ ਹੋਵੇ। ਕਈ ਵੇਰ ਅਜਿਹਾ ਹੋਵੇਗਾ ਕਿ ਪਿੱਛੇ ਖਲੋਤਿਆਂ ਹੋਇਆਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਤੇ ਤਖ਼ਤਾਂ ਦੇ ਜਥੇਦਾਰ ਹੱਥ ਬੰਨ੍ਹੀ ਖੜੋਤੇ ਹੋਣ ਤੇ ਅਗੇ ਖਲੋ ਅਰਦਾਸ ਕਰਾਉਣ ਵਾਲਾ (ਇਮਾਮ) ਕੋਈ ਸਾਧਾਰਨ ਕਿਰਤੀ ਸਿਖ ਹੋਵੇ। ਇਸੇ ਤਰ੍ਹਾਂ ਹੀ ਗੁਰਮਤਿ ਦੀ ਵਿਧੀ ਤੋਂ ਜਾਣੂ ਹਰ ਇਕ ਸਿਖ ਨੂੰ ਲੜਕੀ ਲੜਕਿਆਂ ਦੇ ਜਨਮ ਸੰਸਕਾਰ, ਵਿਆਹ ਅਤੇ ਚਲਾਣਾ ਕਰ ਚੁੱਕੇ ਸਿੱਖਾਂ ਦੇ ਮਿਰਤਕ ਸੰਸਕਾਰ ਦਾ ਹੱਕ ਹੈ। ਕਿਸੇ ਨਵੇਂ ਪ੍ਰਾਣੀ ਨੂੰ ਪੰਥ ਵਿਚ ਪ੍ਰਵੇਸ਼ ਕਰਵਾਣ ਹਿਤ ਵੀ ਕੋਈ ਪੰਜ ਰਹਿਤਵਾਨ ਸਿੰਘ ਇਕੱਠੇ ਹੋ ਸਕਦੇ ਹਨ। ਜੇ ਗੁਰਮਤਿ ਦੀ ਕਿਸੇ ਵਿਚਾਰ 'ਤੇ ਮਤਭੇਦ ਹੋਵੇ ਤਾਂ ਹਰ ਇਕ ਗੁਰਸਿਖ ਨੂੰ ਗੁਰਮਤਿ ਦੀ ਵਾਕਫ਼ੀਅਤ ਦੇ ਆਧਾਰ 'ਤੇ ਕਿਸੇ ਇਕ ਪਾਸੇ ਰਾਏ ਦੇਣ ਦਾ ਪੂਰਾ ਹੱਕ ਹੈ। ਸਿਖ ਸੰਗਤ ਵਿਚ ਮਤਭੇਦ ਵਾਲੀਆਂ ਵਿਚਾਰਾਂ ਦਾ, ਗੁਰਮਤਿ ਪ੍ਰਮਾਣਾਂ ਤੇ ਵਿਵੇਕ ਬੁੱਧੀ ਦੇ ਆਧਾਰ 'ਤੇ ਹੀ ਫ਼ੈਸਲਾ ਕੀਤਾ ਜਾਂਦਾ ਹੈ। ਕਿਸੇ ਖ਼ਾਸ ਪਰੋਹਤ

ਸ਼੍ਰੇਣੀ, ਵਿਵਸਥਾ ਦੇਣ ਜਾਂ ਜਮੀਅਤ-ਉਲ-ਉਲਮਾ (ਮੁਸਲਮਾਨੀ ਧਾਰਮਕ ਪਰੋਹਤਾਂ ਦੀ ਜਮਾਤ) ਦੇ ਫ਼ਤਵੇ 'ਤੇ ਕੋਈ ਫ਼ੈਸਲਾ ਨਹੀਂ ਕੀਤਾ ਜਾਂਦਾ। ਇਤਿਹਾਸ ਵਿਚ ਇਹ ਭੀ ਆਇਆ ਹੈ ਕਿ ਦਸਮ ਪਾਤਿਸ਼ਾਹ ਜੀ ਦੇ ਇਸ ਮਨੁੱਖੀ ਜਾਤੀ ਨੂੰ ਪਰੋਹਤਾਂ ਕੋਲੋਂ ਖ਼ਲਾਸੀ ਦਿਵਾਉਣ ਵਾਲੇ ਪਾਵਨ ਪੰਥ ਨੂੰ ਚਲਾਣ 'ਤੇ, ਪਰੋਹਤ ਜਮਾਤ ਬੜੀ ਗ਼ੁੱਸੇ ਹੋ ਗਈ ਤੇ ਉਨ੍ਹਾਂ ਨੇ ਮਿਲ ਕੇ ਸਤਿਗੁਰਾਂ ਨੂੰ ਕਿਹਾ ਕਿ ਅਸੀਂ ਅਗਾਂਹ ਤੋਂ ਤੁਹਾਡਾ ਦਾਨ ਨਹੀਂ ਲਵਾਂਗੇ। ਪਰੋਹਤ ਉਨ੍ਹਾਂ ਭਰਮ-ਭੁੱਲਿਆਂ ਉਪਾਸ਼ਕਾਂ ਦੇ ਗਿੱਝੇ ਹੋਏ ਸਨ, ਜਿਨ੍ਹਾਂ ਨੂੰ ਚੜ੍ਹਤਾਂ ਕਰ ਕੇ ਇਹ ਵਿਸ਼ਵਾਸ ਸੀ ਕਿ ਅਗਲੇ ਜਨਮ ਉਹੀ ਕੁਝ ਮਿਲ ਸਕਦਾ ਤੇ ਪ੍ਰਭੂ ਦੇ ਦੁਆਰੇ 'ਤੇ ਪ੍ਰਵਾਨ ਹੋ ਸਕਦਾ ਹੈ, ਜੋ ਬ੍ਰਾਹਮਣਾਂ ਦੇ ਰਾਹੀਂ ਹੀ ਦਿੱਤਾ ਜਾਏ; ਪਰ ਜਗਤ ਦੇ ਉੱਧਾਰ ਹਿਤ ਧੁਰੋਂ ਘੱਲੇ ਗਏ ਸਤਿਗੁਰਾਂ ਦੇ ਸਾਹਮਣੇ ਇਨ੍ਹਾਂ ਫੋਕਟ ਗੱਲਾਂ ਦੀ ਕੀ ਕੀਮਤ ਪੈ ਸਕਦੀ ਸੀ? ਚੁਨਾਂਚਿ ਬ੍ਰਾਹਮਣ ਦੇ ਇਸ ਨਿਰਾਰਥ ਬਚਨ ਨੂੰ ਸੁਣ ਕੇ ਸਤਿਗੁਰਾਂ ਨੇ ਦੀਵਾਨ ਵਿਚ ਜੁੜੀ ਹੋਈ ਸੰਗਤ ਵੱਲ ਇਸ਼ਾਰਾ ਕੀਤਾ ਤੇ ਫ਼ੁਰਮਾਇਆ :

**ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥**
**ਦਾਨ ਦਯੋ ਇਨਹੀ ਕੋ ਭਲੋ, ਅਰ ਆਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸ, ਔਰ ਦਯੋ ਸਭ ਫੀਕੋ॥**
**ਮੋ ਗ੍ਰਿਹ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਇਨਹੀ ਕੋ॥**

*—ਗਿਆਨ ਪ੍ਰਬੋਧ, ਪਾ: ੧੦, ਪੰਨਾ ੬੪੫*

ਪਰੋਹਤ ਨੇ ਜਦ ਸਤਿਗੁਰਾਂ ਦੇ ਮੁੱਖ ਤੋਂ ਇਹ ਸੁਣਿਆ ਕਿ ਉਨ੍ਹਾਂ ਨੂੰ ਸੇਵਾ ਕੀਤੀ ਤੇ ਦਾਨ ਦਿੱਤਾ ਖ਼ਾਲਸੇ ਨੂੰ ਹੀ ਚੰਗਾ ਲੱਗਦਾ ਹੈ, ਉਹ ਬਾਕੀ ਦੇ ਸਭ ਦਾਨ ਪੂਜਾ ਨੂੰ ਜਗਤ ਦਾ ਫੋਕਾ ਜਸ ਲੈਣ ਦਾ ਹੀ ਸਾਧਨ ਸਮਝਦੇ ਹਨ ਤੇ ਉਹ ਆਪਣੇ ਘਰਾਣੇ ਦਾ ਸਭ ਤਨ, ਮਨ, ਧਨ ਸਿੱਖਾਂ ਨੂੰ ਅਰਪਣ ਕਰਦੇ ਹਨ ਤਾਂ ਡਾਢਾ ਤੜਫਿਆ, ਲਿਖਿਆ ਹੈ :

**ਚਟਪਟਾਇ ਚਿਤ ਮੈ ਜਰਿਓ ਤ੍ਰਿਣ ਜਿਉ ਕ੍ਰੁਧਿਤ ਹੋਇ।**
**ਖੋਜ ਰੋਜ ਕੇ ਹੇਤ ਲਗ ਦਯੋ ਮਿਸਰ ਜੂ ਰੋਇ।**

ਮਿਸ਼ਰ ਜੀ ਤਾਂ ਗੁਰਮਤਿ ਦਾ ਨਵਾਂ ਰਸਤਾ ਚਲਿਆ ਦੇਖ ਤੜਫ਼ ਉਠਿਆ, ਸੁੱਕੇ ਤੀਲੇ ਵਾਂਗ ਵਟ ਖਾਧੋ ਸੂ ਤੇ ਰੋ ਪਿਆ, ਪਰ ਪੰਥ ਦੇ ਗਲੋਂ ਪਰੋਹਤ ਦੀ ਫਾਂਸੀ ਸਦਾ ਵਾਸਤੇ ਲਹਿ ਗਈ। ਅੱਜ ਮਜ਼੍ਹਬੀ ਦੁਨੀਆ ਵਿਚ ਸਿਖ ਪੰਥ ਹੀ ਅਜਿਹਾ ਹੈ, ਜਿਸ ਵਿਚ ਪਰੋਹਤ ਜਮਾਤ ਨਹੀਂ ਤੇ ਜੋ ਧਰਮ ਵਿਚ ਸੁਤੰਤਰ ਵਿਚਾਰਾਂ ਦੀ ਪੂਰਨ ਆਜ਼ਾਦੀ ਦਾ ਅਨੰਦ ਲੈਂਦਾ ਹੈ। ਭਾਵੇਂ ਕਈ ਸੁਆਰਥੀ ਤੇ ਚਾਲਾਕ ਲੋਕ ਸਿੱਖਾਂ ਵਿਚ ਵੀ ਕਦੀ ਕਦੀ ਪਰੋਹਤ-ਪੁਣਾ ਕਾਇਮ ਕਰਨ ਦੀ ਕੋਸ਼ਿਸ਼ ਕਰਦੇ ਹਨ, ਪਰ ਗੁਰਮਤਿ ਦੀ ਰੌਸ਼ਨੀ ਵਿਚ ਉਨ੍ਹਾਂ ਨੂੰ ਟਿਕਾਓ ਨਹੀਂ ਮਿਲ ਸਕਦਾ।

# ਗੁਰਮਤਿ ਤੇ ਕਰਾਮਾਤ

ਗੁਰਮਤਿ ਨੇ ਜੀਵਨ-ਪੰਧ ਦੇ ਰਾਹੀ ਨੂੰ ਸੁਖੈਨ ਮੰਜ਼ਲ 'ਤੇ ਪੁਚਾਣ ਦਾ ਜ਼ਿੰਮਾ ਲਿਆ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਉਹ ਪਾਂਧੀ ਨੂੰ ਰਸਤੇ ਦੇ ਨਿਸ਼ੇਬੋ ਫ਼ਰਾਜ਼ (ਉਤਰਾ ਚੜ੍ਹਾਅ) ਤੋਂ ਵਾਕਿਫ਼ ਕਰੇ। ਰਾਹ ਤੁਰਦੇ ਮੁਸਾਫ਼ਰ ਨੂੰ ਜਿਥੇ ਮੰਜ਼ਲ ਦੀ ਲੰਬਾਈ ਤੇ ਸਰੀਰ ਦੀ ਥਕਾਵਟ ਨਿਸ਼ਾਨੇ 'ਤੇ ਪੁੱਜਣ ਤੋਂ ਰੋਕਦੀਆਂ ਹਨ, ਉਥੇ ਰਾਹ ਵਿਚ ਆਪਣੇ ਵੱਲ ਰੁਚੀ ਖਿੱਚ ਕੇ ਤੁਰਨੋਂ ਰੋਕ ਲੈਣ ਵਾਲੀਆਂ ਚੀਜ਼ਾਂ ਵੀ ਇਕ ਵੱਡੀ ਔਕੜ ਹਨ। ਜੋ ਮੁਸਾਫ਼ਰ ਮੰਜ਼ਲ 'ਤੇ ਪੁੱਜਣਾ ਚਾਹੇ, ਉਹਦੇ ਲਈ ਜ਼ਰੂਰੀ ਹੈ ਕਿ ਰਾਹ ਵਿਚ ਬੈਠੀਆਂ ਖਿੱਚਾਂ ਪਾਣ ਵਾਲੀਆਂ ਚੀਜ਼ਾਂ ਤੋਂ ਬੇਪਰਵਾਹ ਹੋਇਆ, ਨਿਸ਼ਾਨੇ 'ਤੇ ਟਿਕ ਬੰਨ੍ਹੀ ਅਗਾਂਹ ਵਧੀ ਜਾਏ। ਪਰਮਾਰਥ ਦੇ ਪੰਧਾਊਆਂ ਨੂੰ ਤਾਂ ਹੋਰ ਵੀ ਵਧੇਰੇ ਸੁਚੇਤ ਹੋ ਕੇ ਤੁਰਨ ਦੀ ਲੋੜ ਹੈ, ਕਿਉਂ ਜੁ ਇਕ ਤਾਂ ਇਨ੍ਹਾਂ ਦਾ ਰਾਹ ਕਠਨ ਹੈ ਤੇ ਦੂਜੇ ਰਾਹ ਵਿਚ ਰੋਕਣ ਵਾਲੀਆਂ ਬਲਾਵਾਂ ਬੇਸ਼ੁਮਾਰ ਹਨ :

**ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥**

*—ਸੂਹੀ ਭਗਤ ਫਰੀਦ, ਪੰਨਾ ੭੯੪*



ਇਸ ਬਚਨ ਵਿਚ ਭਗਤ ਫ਼ਰੀਦ ਜੀ ਨੇ ਪਰਮਾਰਥ ਦੇ ਰਸਤੇ ਨੂੰ ਖੰਡੇ ਤੋਂ ਤਿੱਖਾ ਤੇ ਕਰੜਾ ਦੱਸਿਆ ਹੈ। ਕਲਗੀਆਂ ਵਾਲੇ ਪਾਤਿਸ਼ਾਹ ਦੇ ਹਜ਼ੂਰੀ ਕਵੀ ਦਾ ਬਚਨ ਹੈ :

**ਮੁਸ਼ਕਲ ਮਿਲਣ ਮਾਹੀ ਨੂੰ ਹੀਰੇ, ਲਖ ਔਝੜ ਝੰਗ ਬਲਾਈਂ।**
**ਕਰ ਕਰ ਸ਼ੇਰ ਜਮਾਤੀ ਬੈਠੇ ਨਾਗ ਬੈਠੇ ਵਲ ਪਾਹੀਂ॥**

ਮਾਹੀ ਦੇ ਰਸਤੇ ਵਿਚ ਭਾਰੀ ਮੁਸ਼ਕਲਾਂ ਹਨ, ਕਈ ਬਲਾਵਾਂ ਹਨ ਤੇ ਭਰੇ ਉਜਾੜ ਜੰਗਲ ਵਿਚ ਦੀ ਜਾਣਾ ਪੈਂਦਾ ਹੈ, ਜਿਸ ਵਿਚ ਸ਼ੇਰਾਂ ਦੀਆਂ ਜਮਾਤਾਂ ਤੇ ਕੁੰਡਲੀਆਂ ਵਾਲੇ ਸੱਪਾਂ ਦਾ ਸਾਹਮਣਾ ਹੈ। ਇਨ੍ਹਾਂ ਔਕੜਾਂ ਨੂੰ ਤੱਕ ਕੇ ਭਗਤ ਕਾਹਨਾ ਜੀ ਨੇ ਕਿਹਾ ਸੀ :

**ਔਝੜ ਪੰਧ ਪ੍ਰੇਮ ਦੇ ਪੈਂਡੇ ਨੀ ਮੈਂ ਇਕ ਅਕੱਲੜੀ ਮੁੱਠੀ।**

ਮਿੱਠ-ਬੋਲੀ ਮੀਰਾਂ ਨੇ ਭੀ ਇਸ ਰਾਹ ਦੇ ਮੁਤੱਲਕ ਇਉਂ ਕਿਹਾ ਹੈ :

**ਪ੍ਰੇਮ ਪੰਥ ਅਤਿ ਕਠਨ ਹੈ ਕੈ ਜਾਨੈ ਕੋ ਬੀਰ।**
**ਕੈ ਜਾਨੈ ਮਨ ਆਪਨਾ ਕੈ ਜਿਹ ਲਾਗੀ ਪੀਰ।**

ਪਰਮਾਰਥ ਦੇ ਪੈਂਡੇ ਦੀਆਂ ਮੁਸ਼ਕਲਾਂ ਨੂੰ ਤੱਕ ਕੇ ਹਾਫ਼ਿਜ਼ ਜਿਹੇ ਮਸਤ ਦਾ ਨਸ਼ਾ ਭੀ ਉਤਰ ਗਿਆ। ਤਕਲੀਫ਼ਾਂ ਦੀ ਤੁਰਸ਼ੀ ਨੇ ਖ਼ੁਮਾਰੀ ਅਜਿਹੀ ਦੂਰ ਕੀਤੀ

ਤੇ ਘਬਰਾ ਕੇ ਕਹਿ ਉਠਿਆ :

**ਸ਼ਬਿ ਤਾਰੀਕ ਓ ਬੀਮਿ ਮੌਜ, ਗਰਦਾਬਿ ਚੁਨੀਂ ਹਾਇਲ,**
**ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਨਿ ਸਾਹਿਲਹਾ।**

ਰਾਤ ਅੰਧੇਰੀ ਹੈ, ਲਹਿਰਾਂ ਦਾ ਡਰ ਹੈ ਤੇ ਘੁੰਮਣ-ਘੇਰੀਆਂ ਪੈ ਰਹੀਆਂ ਹਨ। ਪ੍ਰੇਮ-ਸਾਗਰ ਦੇ ਕੰਢੇ 'ਤੇ ਬੈਠੇ ਸੁਖ-ਜੀਵੜੇ ਸਾਡੀਆਂ ਮੁਸ਼ਕਲਾਂ ਦਾ ਕੀ ਅਨੁਮਾਨ ਕਰ ਸਕਦੇ ਹਨ? ਹਾਫ਼ਿਜ਼ ਦੀ ਇਸ ਫ਼ਰਿਆਦ ਦੀ ਤਾਈਦ ਸੰਤ ਕਬੀਰ ਜੀ ਇਉਂ ਕਰਦੇ ਹਨ :

**ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥**
**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥੧੮੧॥**

*—ਸਲੋਕ ਭਗਤ ਕਬੀਰ, ਪੰਨਾ ੧੩੭੪*

ਕਬੀਰ ਜੀ ਦੀ ਸਦ ਸੁਣ ਸੂਫ਼ੀ ਫ਼ਰੀਦ ਜੀ ਬੋਲੇ :

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥੬੩॥**

*—ਸਲੋਕ ਭਗਤ ਫਰੀਦ, ਪੰਨਾ ੧੩੮੧*

ਭਾਈ ਗੁਰਦਾਸ ਜੀ ਭੀ ਇਸ ਰਾਹ ਨੂੰ ਇਉਂ ਲਿਖਦੇ ਹਨ :

**ਗੁਰ ਸਿਖੀ ਬਾਰੀਕ ਹੈ ਸਿਲ ਚਟਨ ਫਿਕੀ॥**
**ਤਿਖੀ ਖੰਡੇ ਧਾਰ ਹੈ ਉਹ ਵਾਲਹੁ ਨਿਕੀ॥** *—ਵਾਰ ੯, ਪਉੜੀ ੨*



ਗੱਲ ਕੀ, ਸਾਰੇ ਸੰਤਾਂ ਸਤ-ਪੁਰਖਾਂ ਨੇ ਜੋ ਇਸ ਰਾਹ 'ਤੇ ਤੁਰੇ ਹਨ, ਪਰਮਾਰਥ ਦੇ ਪੈਂਡੇ ਨੂੰ ਡਾਢਾ ਕਠਨ ਤੇ ਬਿਖਮ ਬਿਆਨ ਕੀਤਾ ਹੈ। ਉਨ੍ਹਾਂ ਨੇ ਰਾਹ ਵਿਚ ਪੈਣ ਵਾਲੀਆਂ ਰੋਕਾਂ ਦਾ ਹਾਲ ਬੜੇ ਦਰਦ ਨਾਲ ਕੂਕ ਸੁਣਾਇਆ ਹੈ। ਉਹ ਰੋਕਾਂ ਵਿਸਥਾਰ ਨਾਲ ਲਿਖੀਆਂ ਹੋਈਆਂ ਭਾਵੇਂ ਗਿਣਤੀ ਵਿਚ ਬਹੁਤ ਜ਼ਿਆਦਾ ਹਨ, ਪਰ ਜਗਿਆਸੂ ਨੂੰ ਸਮਝਾਣ ਲਈ ਜਗਤ-ਗੁਰੂ ਜੀ ਨੇ ਆਪਣੀ ਬਾਣੀ ਵਿਚ ਉਨ੍ਹਾਂ ਨੂੰ ਚਹੁੰਆਂ ਹਿੱਸਿਆਂ ਵਿਚ ਵੰਡਿਆ ਹੈ, ਫ਼ੁਰਮਾਉਂਦੇ ਹਨ, "ਹੇ ਜਗਿਆਸੂ! ਜੇ ਤੂੰ ਜ਼ਿੰਦਾ ਰਹਿਣਾ ਹੈ ਤਾਂ ਉੱਠ ਤੇ ਆਤਮ ਪੰਧ 'ਤੇ ਤੁਰਨਾ ਆਰੰਭ ਕਰ, ਨਾਮ ਸਿਮਰਨ ਦੀ ਸੜਕ ਹੀ ਹਰੀ ਦੇ ਦੇਸ਼ 'ਸਚ ਖੰਡ' ਤੈਨੂੰ ਪੁਚਾਵੇਗੀ। ਪਰ ਚੇਤੇ ਰੱਖ, ਉਸ ਰਸਤੇ ਵਿਚ ਰੋਕ ਪਾਉਣ ਲਈ ਚਾਰ ਡੈਣਾਂ ਆਉਣਗੀਆਂ, ਜੋ ਦੇਖਣ ਨੂੰ ਸੋਹਣੀਆਂ ਤੇ ਚਿਤ ਨੂੰ ਲੁਭਾਣ ਵਾਲੀਆਂ ਹੋਣਗੀਆਂ। ਪਰ ਅਸਲ ਵਿਚ ਹੋਣਗੀਆਂ ਰਾਹੀ-ਮਾਰ। ਤੂੰ ਹੁਸ਼ਿਆਰ ਰਹੀਂ, ਉਨ੍ਹਾਂ ਨੂੰ ਵੇਖ ਕੇ ਭੁੱਲ ਨਾ ਜਾਈਂ, ਜੇ ਉਨ੍ਹਾਂ ਦੇ ਪਿੱਛੇ ਲੱਗ ਪਿਓਂ ਤਾਂ ਤੈਨੂੰ ਨਾਮ ਵਿਸਰ ਜਾਏਗਾ ਤੇ ਹਰੀ ਤੋਂ ਬਿਨਾ ਤੇਰੀ ਆਤਮਾ ਜਲ ਬਲ ਜਾਏਗੀ। ਇਨ੍ਹਾਂ ਪਰਮਾਰਥ ਦੇ ਰਾਹ ਵਿਚ ਪੈਣ ਵਾਲੀਆਂ ਚੌਹਾਂ ਬਲਾਵਾਂ ਦਾ ਜ਼ਿਕਰ ਸ੍ਰੀ ਰਾਗ ਦੇ ਪਹਿਲੇ ਸਫ਼ੇ ਵਿਚ ਕੀਤਾ ਗਿਆ ਹੈ।

ਪਹਿਲੀ ਚੀਜ਼ ਹੈ—ਰਤਨਾਂ ਨਾਲ ਜੜੇ ਹੋਏ ਤੇ ਕਸਤੂਰੀ ਕੇਸਰ ਨਾਲ ਲਿਪੇ ਹੋਏ ਮੋਤੀਆਂ ਦੇ ਮੰਦਰ। ਦੂਜੀ—ਲਾਲਾਂ-ਜੜਤ ਪਲੰਘ ਦੀ ਸੇਜਾ 'ਤੇ ਬੈਠੀ ਹੋਈ

ਸੁੰਦਰ ਮੋਹਣੀ ਇਸਤ੍ਰੀ ਤੇ ਤੀਜੀ ਚੀਜ਼ ਦਾ ਜ਼ਿਕਰ ਇਉਂ ਹੈ:

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥**

*—ਸਿਰੀਰਾਗੁ ਮ: ੧, ਪੰਨਾ ੧੪*

ਚੌਥੀ ਚੀਜ਼ ਹੈ—ਹਕੂਮਤ ਦੇ ਤਖ਼ਤ ਉੱਤੇ ਬੈਠ ਕੇ ਮਨ ਆਇਆ ਰਾਜ ਕਰਨ ਦਾ ਮਦ। ਇਨ੍ਹਾਂ ਚੌਹਾਂ ਚੀਜ਼ਾਂ ਦਾ ਜ਼ਹਿਰੀਲਾ ਅਸਰ ਇਕੋ ਜਿਹਾ ਹੀ ਦੱਸਿਆ ਗਿਆ ਹੈ, ਜੋ ਜਗਿਆਸੂ ਨੂੰ ਭੁਲਾ ਕੇ ਨਾਮ ਵਿਸਾਰ ਦੇਂਦਾ ਹੈ। ਜੇ ਜ਼ਰਾ ਗਹੁ ਕਰ ਤੱਕੀਏ ਤਾਂ ਇਨ੍ਹਾਂ ਤੁਕਾਂ ਵਿਚ ਮਾਇਆ ਦੇ ਜੋ ਚਾਰ ਹਮਲੇ ਦਰਜ ਹਨ, ਉਹ ਦਰਜਾ-ਬਦਰਜਾ ਇਕ ਦੂਜੇ ਤੋਂ ਵਧ ਚੜ੍ਹ ਕੇ ਅਸਰ ਪਾਣ ਵਾਲੇ ਹਨ। ਜਾਇਦਾਦ ਨਾਲੋਂ ਰੂਪ ਦੀ ਚਪੇੜ ਵਧੇਰੇ ਕਰੜੀ ਪੈਂਦੀ ਹੈ। ਰੂਪ ਦੇ ਤੀਰ ਨਾਲ ਵਿੰਨ੍ਹੇ ਹੋਏ ਕਈ ਇੱਜ਼ਤ ਵਾਲੇ ਮਹੀਵਾਲ ਬਣ ਗਏ ਤੇ ਰੂਪ ਦੇ ਇਕ ਇਸ਼ਾਰੇ 'ਤੇ ਜਾਇਦਾਦਾਂ ਲੁਟਾ ਬੈਠੇ। ਪਰ ਰੂਪ ਨੂੰ ਵੱਸ ਕਰਨਾ ਸਿਧੀਆਂ ਦਾ ਇਕ ਅਦਨਾ ਜਿਹਾ ਕ੍ਰਿਸ਼ਮਾ ਦੱਸਿਆ ਗਿਆ। ਮੋਹਣੀ ਮੰਤਰ ਕੋਈ ਬੜੇ ਸਿੱਧਾਂ ਦਾ ਵਿਰਸਾ ਨਹੀਂ ਹੈ, ਸਾਧਾਰਨ ਤਰੀਕਿਆਂ ਦਾ ਹੀ ਕਮਾਲ ਹੈ, ਸਿਧ ਅਵਸਥਾ ਵਿਚ ਸੰਕਲਪ ਹੀ ਸਭ ਸਮੱਗਰੀ ਤਤਕਾਲ ਪੈਦਾ ਕਰ ਲੈਂਦਾ ਹੈ। ਇਹ ਹਾਲਤ ਮਕੜੀ ਦੇ ਆਪਣੇ ਅੰਦਰੋਂ ਜਾਲਾ ਕੱਢ ਕੇ ਆਪ ਫਸ ਜਾਣ ਵਾਂਗ ਆਪਣੇ ਸੰਕਲਪ ਦੀ ਕਿਰਤ ਵਿਚ ਉਲਟ ਜਾਣਾ ਹੈ। ਇਸ ਲਈ ਇਸ ਤੋਂ ਵਧੇਰੇ ਚੌਕਸ ਰਹਿਣ ਦੀ ਲੋੜ ਹੈ। ਜਗਤ-ਗੁਰੂ ਨੇ ਭਾਰੀ ਪਰਮਾਰਥ ਦੇ ਇਸ ਮੁਕਾਮ ਤੇ ਸੰਕਲਪ ਨੂੰ ਰੋਕਣ ਦੀ ਆਗਿਆ ਕੀਤੀ ਹੈ:

**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥**

*—ਗਉੜੀ ਭਗਤ ਕਬੀਰ, ਪੰਨਾ ੩੩੪*

ਦੇ ਮਹਾਂ ਵਾਕ ਵਿਚ ਸੱਚੇ ਪਰਮਾਰਥੀ ਜੋਗੀ ਦਾ ਪਹਿਰਾ ਕਲਪਨਾ 'ਤੇ ਲਗਾਇਆ ਗਿਆ ਹੈ। ਉਹ ਰਤਾ ਗ਼ਾਫ਼ਲ ਹੋਇਆ ਨਹੀਂ ਤੇ ਮਰਿਆ ਨਹੀਂ।

ਉਪਰ ਲਿਖੀ ਵਿਚਾਰ ਤੋਂ ਇਹ ਸਾਫ਼ ਪ੍ਰਗਟ ਹੁੰਦਾ ਹੈ ਕਿ ਪਰਮਾਰਥ ਦੇ ਪਾਂਧੀ ਨੂੰ ਸਿਧੀਆਂ ਤੇ ਕਰਾਮਾਤਾਂ ਤੋਂ ਉਸੇ ਤਰ੍ਹਾਂ ਹੀ ਬਚ ਕੇ ਚੱਲਣਾ ਚਾਹੀਦਾ ਹੈ, ਜਿਸ ਤਰ੍ਹਾਂ ਭਾਰੀ ਜਾਇਦਾਦਾਂ ਤੇ ਮਲਕੀਅਤਾਂ, ਅਭਿਮਾਨ ਤੇ ਜੋਬਨ-ਵੱਤੀਆਂ ਸੁੰਦਰੀਆਂ ਦੇ ਮੋਹ ਅਤੇ ਰਾਜ ਮਦ ਤੋਂ।

ਪਰ ਇਸ ਤੋਂ ਇਨਕਾਰ ਨਹੀਂ ਕਿ ਮਨੁੱਖ-ਜੀਵਨ ਦੀ ਯਾਤਰਾ ਵਿਚ ਇਕ ਮੁਕਾਮ ਰਿਧੀਆਂ ਸਿਧੀਆਂ ਤੇ ਕਰਾਮਾਤਾਂ ਦਾ ਆਉਂਦਾ ਜ਼ਰੂਰ ਹੈ। ਜੇ ਅਸੀਂ ਸਿਧੀ ਜਾਂ ਕਰਾਮਾਤ ਦੀ ਤਾਰੀਫ਼ ਕਰਨ ਬਹੀਏ ਤਾਂ ਇਤਨਾ ਹੀ ਕਹਾਂਗੇ ਕਿ ਸਿਧੀ ਜਾਂ ਕਰਾਮਾਤ ਉਸ ਕਾਰਜ ਦਾ ਨਾਮ ਹੈ ਜਿਸ ਦਾ ਕਾਰਜ ਲੋਕਾਂ ਦੀ ਸਮਝ ਵਿਚ ਸਿਵਾਏ ਕਰਤਾ ਦੀ ਮਰਜ਼ੀ ਦੇ ਹੋਰ ਕੁਝ ਨਾ ਆ ਸਕੇ। ਇਹੋ ਜਿਹੇ ਕੰਮ ਜਿਨ੍ਹਾਂ ਦਾ ਕਾਰਨ ਆਮ ਮਨੁੱਖ ਤੋਂ ਉੱਤੇ ਹੋਵੇ, ਜਗਤ ਵਿਚ ਹਰ ਸਮੇਂ, ਹਰ ਦੇਸ਼ ਤੇ ਹਰ ਕੌਮ ਦੇ ਸਾਹਮਣੇ ਆਉਂਦੇ ਰਹੇ ਹਨ। ਇਤਿਹਾਸਿਕ ਤੌਰ 'ਤੇ ਇਨ੍ਹਾਂ ਦੀਆਂ ਦੋ ਵੰਡਾਂ ਕੀਤੀਆਂ ਜਾ

ਸਕਦੀਆਂ ਹਨ। ਬਾਈਬਲ ਤੇ ਕੁਰਾਨ ਦੇ ਆਧਾਰ 'ਤੇ ਚਲਾਏ ਗਏ ਮਤਾਂ ਅਨੁਸਾਰ ਇਨ੍ਹਾਂ ਦਾ ਨਾਮ ਮੋਅਜਜ਼ੇ ਹੈ, ਜੋ ਨਬੀਆਂ ਨੂੰ ਖ਼ੁਦਾ ਵਲੋਂ ਦਿੱਤੇ ਜਾਂਦੇ ਹਨ, ਤਾਕਿ ਜਿਸ ਵੇਲੇ ਲੋਕਾਂ ਦੇ ਸਾਹਮਣੇ ਅੱਲਾ ਦਾ ਭੇਜਿਆ ਦੀਨ ਪੇਸ਼ ਕਰਨ ਤੇ ਲੋਕ ਉਨ੍ਹਾਂ ਦੇ ਨਬੀ ਹੋਣ ਵਿਚ ਸ਼ੱਕ ਲਿਆਉਣ ਤਾਂ ਉਹ ਮੋਅਜਜ਼ੇ ਦਿਖਾ ਕੇ ਲੋਕਾਂ ਨੂੰ ਯਕੀਨ ਕਰਾ ਸਕਣ ਕਿ ਉਹ ਸੱਚੀ-ਮੁਚੀ ਦੇ ਰੱਬ ਦੇ ਨਬੀ ਹਨ। ਇਨ੍ਹਾਂ ਮੋਅਜਜ਼ੇ, ਕਰਾਮਾਤਾਂ ਤੇ ਸਿਧੀਆਂ ਦੇ ਸਬੰਧ ਵਿਚ ਭਾਰਤਵਾਸੀਆਂ ਦਾ ਖ਼ਿਆਲ ਵਧੇਰੇ ਯੁਕਤੀ ਅਨੁਕੂਲ ਹੈ। ਉਨ੍ਹਾਂ ਦਾ ਖ਼ਿਆਲ ਹੈ ਕਿ ਇਹ ਚੀਜ਼ਾਂ ਮਨੁੱਖ ਨੂੰ ਚਿਤ ਬਿਰਤੀ ਦੀ ਇਕਾਗ੍ਰਤਾ ਦੁਆਰਾ ਪ੍ਰਾਪਤ ਹੋਈ ਵਿਸ਼ੇਸ਼ ਮਾਨਸਿਕ ਸ਼ਕਤੀ ਤੋਂ ਹਾਸਲ ਹੋ ਸਕਦੀਆਂ ਹਨ ਅਤੇ ਪਾਤੰਜਲ ਦੇ ਯੋਗ ਸ਼ਾਸਤ੍ਰ ਵਿਚ ਵੀ ਇਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ। ਸਾਡੇ ਦੇਸ਼ ਦੇ ਪੁਰਾਣੇ ਸਿਆਣਿਆਂ ਦਾ ਇਹ ਭੀ ਖ਼ਿਆਲ ਸੀ ਕਿ ਇਹ ਤਾਕਤਾਂ ਖ਼ਾਸ ਔਸ਼ਧੀਆਂ ਦੇ ਸੇਵਨ, ਮੰਤਰਾਂ ਦੇ ਜਪ, ਕਠਨ ਤਪ ਦੁਆਰਾ ਭੀ ਆ ਸਕਦੀਆਂ ਹਨ। ਕਈਆਂ ਨੂੰ ਜਨਮ ਤੋਂ ਭੀ ਇਨ੍ਹਾਂ ਸ਼ਕਤੀਆਂ ਦੀ ਪ੍ਰਾਪਤੀ ਦੀ ਸੰਭਾਵਨਾ ਮੰਨੀ ਗਈ ਹੈ।

ਗੁਰਮਤਿ ਵਿਚ ਜਿਥੇ ਇਨ੍ਹਾਂ ਦੀ ਹੋਂਦ ਤੋਂ ਇਨਕਾਰ ਕੀਤਾ ਗਿਆ ਹੈ, ਉਥੇ ਨਾ ਹੀ ਪਹਿਲੇ ਬਾਈਬਲ ਤਰੀਕੇ ਨੂੰ ਪ੍ਰਵਾਨ ਕੀਤਾ ਗਿਆ ਹੈ ਅਤੇ ਨਾ ਹੀ ਦੂਸਰੇ ਖ਼ਿਆਲ ਅਨੁਸਾਰ ਹਾਸਿਲ ਕੀਤੀਆਂ ਗਈਆਂ ਸਿਧੀ ਦੀਆਂ ਸ਼ਕਤੀਆਂ ਨੂੰ ਮਨੁੱਖ ਸ਼੍ਰੇਣੀ ਲਈ ਕੋਈ ਲਾਭਦਾਇਕ ਸਮਝਿਆ ਗਿਆ ਹੈ।

ਆਓ ਅਸੀਂ ਹੁਣ ਵਿਸਥਾਰ ਨਾਲ ਵਿਚਾਰ ਕਰੀਏ। ਜਦੋਂ ਅਸੀਂ ਮੋਅਜਜ਼ਿਆਂ ਦੀ ਯਵਨੀ ਵਰਤੋਂ ਵੱਲ ਵੇਖਦੇ ਹਾਂ, ਉਥੇ ਇਨ੍ਹਾਂ ਦੀ ਵਰਤੋਂ ਨਬੀ ਜਾਂ ਪੈਗੰਬਰ ਨੂੰ ਰੱਬ ਵਲੋਂ ਭੇਜਿਆ ਗਿਆ ਸਾਬਤ ਕਰਨ ਲਈ ਕੀਤੀ ਜਾ ਰਹੀ ਦਿਸਦੀ ਹੈ। ਪਰ ਸਿਖ ਇਤਿਹਾਸ ਇਸ ਗੱਲ ਨੂੰ ਸਪੱਸ਼ਟ ਕਰਦਾ ਹੈ ਕਿ ਜਗਤ-ਗੁਰੂ ਨੇ ਆਪਣੇ ਦਸਾਂ ਹੀ ਰੂਪਾਂ ਵਿਚ ਕਦੇ ਭੀ ਆਪਣੀ ਗੌਰਵਤਾ, ਆਪਣੇ ਮਤ ਦੀ ਸੱਚਾਈ ਜਾਂ ਪੰਥ ਦੀ ਮਹੱਤਤਾ ਨੂੰ ਦਰਸਾਉਣ ਲਈ ਮੋਅਜਜ਼ੇ (ਕਰਾਮਾਤ) ਤੋਂ ਕੰਮ ਨਹੀਂ ਲਿਆ। ਇਸ ਦੇ ਇਹ ਅਰਥ ਨਹੀਂ ਕਿ ਲੋਕਾਂ ਨੇ ਉਨ੍ਹਾਂ ਕੋਲੋਂ ਮੋਅਜਜ਼ੇ ਮੰਗੇ ਨਹੀਂ। ਲੋਕ ਤਾਂ ਪੁਰਾਣੀ ਲਕੀਰ ਦੇ ਫ਼ਕੀਰ ਸਨ, ਉਹ ਤਾਂ ਮੋਅਜਜ਼ਿਆਂ 'ਤੇ ਹੀ ਸੱਚਾਈ ਨੂੰ ਨਿਰਭਰ ਸਮਝਦੇ ਸਨ ਅਤੇ ਇਹੀ ਕਾਰਨ ਸੀ ਕਿ ਉਨ੍ਹਾਂ ਦੇ ਈਮਾਮ ਡਾਵਾਂਡੋਲ ਸਨ। ਕਿਆ ਸੋਹਣੀ ਮਿਸਾਲ ਮਿਲਦੀ ਹੈ ਕਿ ਜਦ ਫਰਊਨ ਦੇ ਦਰਬਾਰ ਵਿਚ ਮੂਸਾ ਨੇ ਖ਼ੁਦਾ ਮਜ਼੍ਹਬ ਪੇਸ਼ ਕੀਤਾ ਤਾਂ ਫਰਊਨ ਨੇ ਕਿਹਾ ਕਿ ਕੋਈ ਮੋਅਜਜ਼ਾ ਦਿਖਾ। ਤਾਂ ਕੀ ਹੋਇਆ ਕਿ ਜਦੋਂ ਮੂਸਾ ਕੋਈ ਮੋਅਜਜ਼ਾ (ਕਰਾਮਾਤ) ਦਿਖਾਵੇ ਤਾਂ ਫਰਊਨ ਦੇ ਦਰਬਾਰ ਵਿਚ ਜਾਦੂਗਰ ਭੀ ਓਦਾਂ ਹੀ ਕਰ ਵਿਖਾਣ। ਮੁਕਾਬਲਾ ਢੇਰ ਚਿਰ ਹੁੰਦਾ ਰਿਹਾ ਤੇ ਓੜਕ ਮੂਸਾ ਨੂੰ ਇਸਰਾਈਲੀਆਂ ਨੂੰ ਨਾਲ ਲੈ ਮਿਸਰ 'ਚੋਂ ਦੌੜਨਾ ਹੀ ਪਿਆ। ਜਗਤ-ਗੁਰੂ ਜੀ ਕੋਲੋਂ ਮੋਅਜਜ਼ਿਆਂ ਦੀ ਤਲਬ ਕੀਤੀ ਗਈ, ਚੁਨਾਂਚਿ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸੁਮੇਰ ਪਰਬਤ 'ਤੇ ਜੋਗੀਆਂ ਨੇ ਬਾਬੇ ਕੋਲੋਂ ਮੋਅਜਜ਼ਾ ਮੰਗਿਆ। ਲਿਖਿਆ ਹੈ :

**ਸਿਧਿ ਬੋਲਨਿ ਸੁਣਿ ਨਾਨਕਾ, ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ॥**
**ਕੁਝ ਵਿਖਾਲੇਂ ਅਸਾਂ ਨੋ, ਤੁਹਿ ਕਿਉ ਢਿਲ ਅਵੇਹੀ ਲਾਈ॥**

ਬਾਬਾ ਬੋਲੇ ਨਾਥ ਜੀ! ਅਸਾਂ ਤੇ ਵੇਖਣਿ ਜੋਗੀ ਵਸਤੁ ਨ ਕਾਈ॥
ਗੁਰ ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀ ਹਹਿ ਰਾਈ॥.....
ਸਿਧ ਤੰਤ੍ਰ ਮੰਤ੍ਰਿ ਕਰਿ ਝੜਿ ਪਏ, ਸਬਦਿ ਗੁਰੂ ਕੇ ਕਲਾ ਛਪਾਈ॥

—ਵਾਰ ੧, ਪਉੜੀ ੪੨

ਅਗੇ ਲਿਖਿਆ ਹੈ:

ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚੁ ਮੁਖਹੁ ਅਲਾਈ॥
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤਿ ਅਸਾ ਤੇ ਨਾਹੀ॥.....

—ਵਾਰ ੧, ਪਉੜੀ ੪੩

ਇਹ ਤੁਕਾਂ ਸਪੱਸ਼ਟ ਕਰਦੀਆਂ ਹਨ ਕਿ ਜਗਤ-ਗੁਰੂ ਜੀ ਨੇ ਸਿੱਧਾਂ ਦੇ ਕਰਾਮਾਤ ਮੰਗਣ 'ਤੇ ਸਾਫ਼ ਕਹਿ ਦਿੱਤਾ ਕਿ ਸਾਡੇ ਕੋਲ ਸੱਚੇ ਨਾਮ ਤੋਂ ਬਿਨਾ ਹੋਰ ਕੋਈ ਕਰਾਮਾਤ ਨਹੀਂ। ਅਸੀਂ ਖਸਮ ਦੀ ਬਾਣੀ ਅਤੇ ਗੁਰ ਸੰਗਤ ਦੀ ਓਟ ਰਖਦੇ ਹਾਂ, ਕਿਉਂ ਜੁ ਇਨ੍ਹਾਂ ਅਗੇ ਤੰਤ੍ਰ-ਮੰਤਰ ਅਤੇ ਸਿਧੀਆਂ ਦਾ ਬਲ ਹੇਚ ਹੈ। ਆਪ ਨੇ ਫ਼ੁਰਮਾਇਆ ਹੈ:

ਬਸਤ੍ਰਰਿ ਪਹਿਰੇ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ॥
ਕਰੇ ਰਸੋਈ ਸਾਰ ਦੀ ਸਗਲੀ ਧਰਤੀ ਨਥਿ ਚਲਾਈ॥
ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ॥
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ॥
ਇਹ ਬਲੁ ਰਖਾਂ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ॥
ਸਤਿਨਾਮੁ ਬਿਨੁ ਬਾਦਰਿ ਛਾਈ॥ —ਵਾਰ ੧, ਪਉੜੀ ੪੩



ਬਾਬਾ ਜੀ ਦੀ ਇਸ ਗੋਸ਼ਟ ਦੀ ਗਵਾਹੀ ਸਾਨੂੰ ਗੁਰਬਾਣੀ ਵਿਚੋਂ ਭੀ ਮਿਲੀ ਹੈ। ਚੁਨਾਂਚਿ ਲਿਖਿਆ ਹੈ:

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕਿ ਚਲਾਈ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥

—ਵਾਰ ਮਾਝ, ਸਲੋਕ ਮ: ੧, ਪੰਨਾ ੧੪੭

ਭਾਈ ਗੁਰਦਾਸ ਜੀ ਦੀ ਪਾਵਨ ਕਲਮ ਤੋਂ ਲਿਖੀ ਗਈ ਇਸ ਗੋਸ਼ਟ ਤੋਂ ਬਿਨਾ ਸਾਖੀ ਵਿਚ ਬਾਰ ਬਾਰ ਜ਼ਿਕਰ ਆਉਂਦਾ ਹੈ ਕਿ ਗੁਰੂ ਬਾਬਾ ਜੀ ਨੇ ਸੁਮੇਰ ਦੇ ਜੋਗੀਆਂ, ਕਾਂਸ਼ੀ ਦੇ ਪੰਡਤਾਂ, ਹਰਿਦੁਆਰ ਦੇ ਪੰਡਿਆਂ, ਬਾਬਰ ਜਿਹੇ ਸ਼ਾਹਾਂ, ਸੱਜਣ ਜਿਹੇ ਠੱਗਾਂ ਤੇ ਕੌਡੇ ਜਿਹੇ ਰਾਕਸ਼ ਮਨਾਂ 'ਤੇ ਆਪਣੀ ਸੱਚਾਈ ਦਾ ਸਿੱਕਾ ਗੁਰ-ਸ਼ਬਦ ਰਾਹੀਂ ਹੀ ਬਿਠਾਇਆ। ਉਨ੍ਹਾਂ ਨੇ ਜਿਥੇ ਭੀ ਪਾਪ-ਅਗਨ ਬਲਦੀ ਦੇਖੀ, ਮਰਦਾਨੇ ਨੂੰ ਰਬਾਬ ਵਜਾਉਣ ਦੀ ਆਗਿਆ ਕੀਤੀ। ਕਰਦੇ ਭੀ ਕਿਉਂ ਨਾ, ਇਹੋ ਹੀ ਨਿਰੰਕਾਰ ਦਾ

ਸੱਚਾ ਮੱਤ ਸੀ, ਜੋ ਨਿਰੰਕਾਰੀ ਬਾਬੇ ਦੀ ਰਾਹੀਂ ਆਇਆ ਸੀ। ਜੇ ਕਰਾਮਾਤਾਂ ਤੇ ਮੋਅਜਜ਼ਿਆਂ ਰਾਹੀਂ ਹੀ ਸੱਚਾਈ ਦਾ ਸਿੱਕਾ ਬਿਠਾਣਾ ਹੁੰਦਾ, ਤਾਂ ਇਹ ਕੁਝ ਤਾਂ ਗੁਰ ਪ੍ਰਕਾਸ਼ ਤੋਂ ਪਹਿਲੇ ਬਹੁਤ ਹੋ ਰਿਹਾ ਸੀ। ਚੁਨਾਂਚਿ ਭਾਈ ਗੁਰਦਾਸ ਜੀ ਗੁਰ ਪ੍ਰਕਾਸ਼ ਦੀ ਲੋੜ ਉੱਤੇ ਵਿਚਾਰ ਲਿਖਦੇ ਹੋਏ ਜਗਤ ਨੂੰ ਜਿਹੜੀਆਂ ਬੀਮਾਰੀਆਂ ਵਾਪਰ ਰਹੀਆਂ ਦਾ ਜ਼ਿਕਰ ਕਰਦੇ ਹਨ, ਉਨ੍ਹਾਂ ਵਿਚ ਆਪ ਲਿਖਦੇ ਹਨ :

**ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ ॥**
**ਇਕਸੁ ਤੇ ਬਹੁ ਰੂਪ ਕਰਿ ਰੂਪ ਕਰੂਪੀ ਘਣੇ ਦਿਖਾਏ ॥**
**ਕਲਿਜੁਗਿ ਅੰਦਰਿ ਭਰਮਿ ਭੁਲਾਏ ॥** —*ਵਾਰ ੧, ਪਉੜੀ ੧੯*

ਇਸ ਲਿਖਤ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਕਰਾਮਾਤ ਰਾਹੀਂ ਸੱਚਾਈ ਦਰਸਾਉਣੀ ਗੁਰ ਪ੍ਰਕਾਸ਼ ਤੋਂ ਪਹਿਲਾਂ ਦੀ ਵਰਤੋਂ ਸੀ ਜਿਸ ਨੂੰ ਭਾਈ ਗੁਰਦਾਸ ਜੀ ਵਰਗੇ ਮਹਾਂਪੁਰਖ ਨੇ ਮਨੁੱਖੀ ਚਲਣ 'ਤੇ ਕਾਲਖ ਦੱਸਿਆ ਹੈ। ਫਿਰ ਇਹ ਸੰਭਾਵਨਾ ਹੀ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ ਕਿ ਜਗਤ-ਗੁਰੂ ਜੀ ਨੇ ਭੀ ਕਦੀ ਇਸ ਢੰਗ ਦੀ ਵਰਤੋਂ ਕੀਤੀ ਹੋਵੇਗੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿਰਫ਼ ਪਹਿਲੇ ਜਾਮੇ ਵਿਚ ਹੀ ਨਹੀਂ, ਸਗੋਂ ਦਸਾਂ ਰੂਪਾਂ ਵਿਚ ਇਸ ਗੱਲ ਦਾ ਖ਼ਿਆਲ ਰਖਿਆ ਗਿਆ ਹੈ ਕਿ ਸੱਚ ਦਾ ਪ੍ਰਕਾਸ਼ ਉਸ ਦੇ ਨਿਜ ਚਾਨਣ 'ਤੇ ਹੋਵੇ। ਚੁਨਾਂਚਿ ਜਦ ਦੂਸਰੀ ਪਾਤਿਸ਼ਾਹੀ ਨੂੰ ਤਪੇ ਦੇ ਸਿਖਾਏ ਹੋਏ, ਵਰਖਾ ਦੀ ਅਣਹੋਂਦ ਕਰ ਘਾਬਰੇ ਹੋਏ ਜੱਟਾਂ ਨੇ ਆਣ ਕੇ ਕਿਹਾ ਕਿ ਜੇ ਤੂੰ ਸੱਚਾ ਸਤਿਗੁਰੂ ਹੈਂ ਤਾਂ ਮੀਂਹ ਪੁਆ ਕੇ ਦਿਖਾ। ਤਾਂ ਸਤਿਗੁਰਾਂ ਫ਼ੁਰਮਾਇਆ ਕਿ ਮੈਂ ਇਸ ਸੱਚੀ ਗੱਦੀ 'ਤੇ ਬੈਠਾ ਹਾਂ, ਸੱਚ ਕਹਿੰਦਾ ਹਾਂ, ਮੀਂਹ ਪੈਣਾ ਕੁਦਰਤ ਦੇ ਨਿਯਮ ਅਨੁਸਾਰ ਹੁੰਦਾ ਹੈ। ਜਦੋਂ ਯੋਗ ਸਮਾਂ ਆਵੇਗਾ ਆਪੇ ਪਵੇਗਾ। ਤਪੇ ਦੇ ਚੁੱਕੇ ਹੋਏ ਜੱਟਾਂ ਇਹ ਮੰਗ ਕੀਤੀ ਕਿ ਜੇ ਮੀਂਹ ਨਹੀਂ ਪੁਆਉਣਾ ਤਾਂ ਪਿੰਡੋਂ ਨਿਕਲ ਜਾਓ। ਆਪ ਨੇ ਕਿਹਾ ਕਿ ਤੁਹਾਡੀ ਚਿੰਤਾ ਨੂੰ ਸ਼ਾਂਤ ਕਰਨ ਲਈ ਮੈਂ ਇਹ ਕੁਝ ਕਰ ਸਕਦਾ ਹਾਂ। ਚੁਨਾਂਚਿ ਆਪ ਪਿੰਡੋਂ ਨਿਕਲ ਗਏ ਤੇ ਜਦ ਤਕ ਜੱਟ ਸੱਚਾਈ ਦੀ ਸਮਝ ਪੈਣ 'ਤੇ ਆਪ ਨੂੰ ਜਾ ਕੇ ਨਾ ਲਿਆਏ, ਆਪ ਪਿੰਡੋਂ ਬਾਹਰ ਹੀ ਰਹੇ, ਪਰ ਕਰਾਮਾਤ ਦੁਆਰਾ ਮੀਂਹ ਪੁਆ ਕੇ ਆਪ ਨੇ ਗੁਰਿਆਈ ਦਾ ਸਬੂਤ ਦੇਣਾ ਪ੍ਰਵਾਨ ਨਾ ਕੀਤਾ।

ਏਸੇ ਤਰ੍ਹਾਂ ਜਦ ਪੰਜਵੇਂ ਜਾਮੇ ਵਿਚ ਜਹਾਂਗੀਰ ਦੇ ਹੁਕਮ ਨਾਲ ਮੁਰਤਜ਼ਾ ਖ਼ਾਨ ਲਾਹੌਰ ਦੇ ਹਾਕਮ ਨੇ ਲੋਹ ਸੇਕ ਨਾਲ ਸੁਰਖ ਕਰਾ, ਆਪ ਨੂੰ ਉੱਤੇ ਬਿਠਾਇਆ ਤੇ ਸਿਰ ਉੱਤੇ ਭੀ ਭੁਜਦਾ ਭੁਜਦਾ ਬਾਲੂ (ਰੇਤ) ਪੁਆਇਆ ਤਾਂ ਇਸ ਦੁਰਘਟਨਾ ਦੀ ਖ਼ਬਰ ਲੱਗਦਿਆਂ ਸਾਈਂ ਮੀਆਂ ਮੀਰ ਜੀ ਮੌਕੇ 'ਤੇ ਪੁੱਜੇ। ਉਹ ਸਤਿਗੁਰੂ ਜੀ ਨੂੰ ਦਿੱਤੇ ਜਾ ਰਹੇ ਸਰੀਰਕ ਕਸ਼ਟਾਂ ਦੀ ਤਾਬ ਨਾ ਲਿਆ ਸਕੇ ਤੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਆਪ ਅਨੰਤ ਸ਼ਕਤੀਆਂ ਦੇ ਮਾਲਕ, ਪੂਰਨ ਪੁਰਖ ਹੁੰਦੇ ਹੋਏ, ਬੈਠੇ ਕਸ਼ਟ ਕਿਉਂ ਸਹਾਰ ਰਹੇ ਹੋ, ਕਿਉਂ ਆਪਣੇ ਮੋਅਜਜ਼ੇ ਨਾਲ ਜ਼ਾਲਮਾਂ ਦੀ ਹੇਠਲੀ ਉੱਤੇ ਨਹੀਂ ਲਿਆ ਦਿੰਦੇ। ਤਾਂ ਹਜ਼ੂਰ ਨੇ ਫ਼ੁਰਮਾਇਆ ਕਿ ਸਾਈਂ ਜੀ! ਜ਼ਾਲਮ ਦੇ ਹੱਥੋਂ ਦਿੱਤੇ ਗਏ ਕਸ਼ਟਾਂ ਨੂੰ ਸਹਾਰਨਾ ਤੇ ਭਾਣੇ ਨੂੰ ਮੰਨਣਾ ਹੀ ਸਭ ਤੋਂ ਵੱਡਾ ਮੋਅਜਜ਼ਾ ਹੈ। ਅਸਾਂ ਇਸ ਹੱਡ ਚੰਮ ਦੇ ਬੁੱਤ ਵਿਚ ਟਿਕੀ ਬੈਠੀ ਹਕੂਮਤ ਨੂੰ ਦੱਸਣਾ ਹੈ ਕਿ ਸੱਚ ਸਾੜਿਆਂ ਨਹੀਂ

ਸੜਦਾ ਤੇ ਜਿਸਮ ਦੇ ਜਲਣ 'ਤੇ ਭੀ ਸਚਿਆਰ ਆਤਮਾ ਸੁਖੀ ਤੇ ਸ਼ਾਂਤ ਰਹਿੰਦੀ ਹੈ। ਲਿਖਿਆ ਹੈ :

**ਚਾਰ ਤਰਫੋਂ ਅੱਗ ਬਰਸੇ ਸੇਕ ਸੀ ਤਨ ਸਾੜਦਾ।**
**ਛਾਲੇ ਛਾਲੇ ਹੋ ਗਿਆ ਜੁੱਸਾ ਸੱਚੀ ਸਰਕਾਰ ਦਾ।**
**ਸਾਈਂ ਮੀਆਂ ਮੀਰ ਡਿੱਠਾ ਹਾਲ ਆ ਜਦ ਯਾਰ ਦਾ।**
**ਹੋ ਵਿਆਕੁਲ ਰੋ ਪਿਆ ਚੀਖੇ ਤੇ ਧਾਹੀਂ ਮਾਰਦਾ।**
**ਸੁਣ ਕਿਹਾ ਸਤਿਗੁਰ ਮੀਆਂ ਛੋਡੋ ਪ੍ਰੀਤੀ ਚਾਮ ਸੇ।**
**ਕਿਆ ਹੂਆ ਤਨ ਤਪ ਰਿਹਾ ਹਮ ਸ਼ਾਂਤ ਹੈਂ ਹਰਿਨਾਮ ਸੇ।**

ਸਤਿਗੁਰਾਂ ਨੇ ਤਨ ਤਾਂ ਸੜਵਾ ਲਿਆ ਪਰ ਸੱਚ ਨੂੰ ਸੱਚ ਦੇ ਹੀ ਬਲ 'ਤੇ ਪ੍ਰਗਟ ਕੀਤਾ। ਇਸੇ ਤਰ੍ਹਾਂ ਹੀ ਨੌਂਵੇਂ ਰੂਪ ਵਿਚ ਸਾਕਾ ਹੋਇਆ। ਇਸ ਦਾ ਕਥਨ ਸਰਕਾਰ ਦਸਵੇਂ ਜਾਮੇ ਵਿਚ ਆਪਣੀ ਕਲਮ ਨਾਲ ਲਿਖਦੇ ਹਨ ਕਿ ਜਦੋਂ ਔਰੰਗਜ਼ੇਬ ਨੇ (ਕਸ਼ਮੀਰ ਦੇ ਦੁਖੀ ਬ੍ਰਾਹਮਣਾਂ ਦੀ ਮਦਦ ਨੂੰ ਗਏ ਹੋਏ) ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਡੱਕਿਆ ਤਾਂ ਪਹਿਲਾਂ ਪ੍ਰੇਰਨਾ ਕੀਤੀ ਕਿ ਉਹ ਮਜ਼ਲੂਮ ਦਾ ਪੱਖ ਛੱਡ ਦੇਣ ਪਰ ਜਦੋਂ ਜਵਾਬ ਮਿਲਿਆ :

**ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੇ ਬਾਂਹ ਨਾ ਛੋੜੀਏ।**

ਤਾਂ ਦਿੱਲੀ-ਪਤੀ ਨੇ ਕਿਹਾ ਕਿ ਜੇ ਇਹ ਗੱਲ ਹੈ ਤੇ ਤੁਸੀਂ ਗੁਰਿਆਈ ਦੀ ਗੱਦੀ ਦੀ ਲਾਜ ਦੀ ਖ਼ਾਤਰ ਮਜ਼ਲੂਮ ਦੀ ਫੜੀ ਬਾਂਹ ਨੂੰ ਨਹੀਂ ਛੱਡ ਸਕਦੇ ਤਾਂ ਮੋਅਜਜ਼ਾ ਵਿਖਾਓ ਤੇ ਸਾਬਤ ਕਰੋ ਕਿ ਸੱਚ-ਮੁੱਚ ਤੁਹਾਡੀ ਗੁਰਿਆਈ ਸੱਚੀ ਹੈ। ਬਾਦਸ਼ਾਹ ਦੀ ਇਸ ਮੰਗ 'ਤੇ ਸਤਿਗੁਰਾਂ ਨੇ ਫ਼ੁਰਮਾਇਆ :

**ਨਾਟਕ ਚੇਟਕ ਕੀਏ ਕੁਕਾਜਾ॥** *—ਬਚਿਤ੍ਰ ਨਾਟਕ, ਅ: ੫, ਪਾ: ੧੦*

ਅਜਿਹਾ ਕਰਦਿਆਂ ਸੱਚੇ ਫ਼ਕੀਰ ਨੂੰ ਲੱਜਿਆ ਆਉਂਦੀ ਹੈ, ਬਾਦਸ਼ਾਹ ਨੇ ਕਿਹਾ ਕਿ ਫਿਰ ਸੀਸ ਦੇਣਾ ਪਵੇਗਾ। ਆਪ ਨੇ ਹੱਸ ਕੇ ਫ਼ੁਰਮਾਇਆ, ਜੀ ਸਦਕੇ ਲੈ ਲਓ। ਇਹ ਠੀਕਰਾ ਭੰਨ ਕੇ ਅਸੀਂ ਜ਼ੁਲਮ ਰਾਜ ਨੂੰ ਤੋੜ ਸਕੀਏ ਤਾਂ ਇਹ ਸਫਲ ਹੋਵੇਗਾ। ਇਸ ਨੂੰ ਲੋਕ ਦੀ ਹਮਦਰਦੀ ਤੇ ਪ੍ਰਲੋਕ ਦੀ ਸੋਭਾ ਪ੍ਰਾਪਤ ਹੋਵੇਗੀ। ਚੁਨਾਂਚਿ ਆਖ਼ਰ ਸਤਿਗੁਰਾਂ ਨੇ ਸੀਸ ਬਲੀਦਾਨ ਕੀਤਾ ਤੇ ਦੱਸ ਦਿੱਤਾ ਕਿ ਸੱਚ ਆਪਣੇ ਹੀ ਆਸਰੇ ਸੱਚ ਹੈ। ਸਾਹਿਬ ਲਿਖਦੇ ਹਨ :

**ਸਾਧਨਿ ਹੇਤਿ ਇਤੀ ਜਿਨਿ ਕਰੀ॥**
**ਸੀਸੁ ਦੀਆ ਪਰ ਸੀ ਨ ਉਚਰੀ॥**
**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰ ਸਿਰਰੁ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥** *—ਬਚਿਤ੍ਰ ਨਾਟਕ, ਅ: ੫, ਪਾ: ੧੦*

ਇਨ੍ਹਾਂ ਸਾਰਿਆਂ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰਾਂ ਨੇ ਕਦੇ ਭੀ ਆਪਣੀ

ਸੱਚਾਈ ਦੇ ਸਬੂਤ ਵਿਚ ਮੋਅਜਜ਼ੇ ਦੀ ਵਰਤੋਂ ਨਹੀਂ ਕੀਤੀ। ਹਾਂ, ਗੁਰੂ-ਘਰ ਵਿਚੋਂ ਇਕ ਸੱਜਣ ਰਾਮਰਾਇ, ੭੨ ਕਰਾਮਾਤਾਂ ਦੇ ਬਲ 'ਤੇ ਆਪਣੀ ਸੱਚਾਈ ਦਾ ਸਬੂਤ ਔਰੰਗਜ਼ੇਬ ਨੂੰ ਪੇਸ਼ ਕਰਦੇ ਦੱਸੇ ਗਏ ਹਨ ਤੇ ਇਸ ਯਤਨ ਦਾ ਅੰਤ ਇਹ ਹੋਇਆ ਕਿ ਉਨ੍ਹਾਂ ਜਾਣ ਬੁੱਝ ਕੇ ਮੁਤੱਸਬ ਬਾਦਸ਼ਾਹ ਤੋਂ ਭੈ-ਭੀਤ ਹੋ ਗੁਰਬਾਣੀ ਦੀ ਤੁਕ ਉਲਟਾਈ ਤੇ ਸਤਿਗੁਰਾਂ ਦੀ ਨਿਗਾਹ ਤੋਂ ਗਿਰ ਗਏ।

ਹੁਣ ਅਸੀਂ ਕਰਾਮਾਤ ਦੀ ਦੂਸਰੀ ਵਰਤੋਂ ਨੂੰ ਲੈਂਦੇ ਹਾਂ, ਜਿਸ ਦੀ ਮਨੌਤ ਭਾਰਤਵਰਸ਼ ਵਿਚ ਆਮ ਹੈ। ਗੁਰਮਤਿ ਨੇ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਕਿ ਮਨੁੱਖ ਵਿਚ ਖ਼ਾਸ ਸਾਧਨਾਂ ਦੁਆਰਾ ਭਾਰੀ ਸ਼ਕਤੀਆਂ ਆ ਜਾਂਦੀਆਂ ਹਨ ਤੇ ਉਹ ਸਿਧ ਹੋ ਸਕਦਾ ਹੈ। ਪਰ ਇਹ ਗ਼ੈਰ-ਮਾਮੂਲੀ ਸ਼ਕਤੀਆਂ ਦੀ ਪ੍ਰਾਪਤੀ ਸਦਾ ਹੀ ਸ਼ਖ਼ਸੀ ਗੱਲ ਰਹੀ ਹੈ, ਜਮਾਇਤੀ ਨਹੀਂ। ਸਿਖ ਧਰਮ ਸ਼ਖ਼ਸੀ ਲਾਭ ਦੀ ਪ੍ਰਾਪਤੀ ਨੂੰ ਖ਼ੁਦਗਰਜ਼ੀ ਤੇ ਹਉਮੈ ਦੀ ਵਰਤੋਂ ਦੱਸਦਾ ਹੈ। ਉਸ ਦੀ ਨਿਗਾਹ ਵਿਚ ਕੇਵਲ ਝੂਠੇ ਹੀ ਹਉਮੈ ਵਿਚ ਨਹੀਂ ਵਰਤਦੇ, ਸਗੋਂ ਹਉਂ ਵਿਚ ਸਚਿਆਰ ਭੀ ਜਗਤ ਵਿਚ ਬਹੁਤ ਦਿਸ ਆਉਂਦੇ ਹਨ। ਇਸ ਜਮਾਇਤ ਵਲੋਂ ਬੇ-ਪ੍ਰਵਾਹ ਹੋ ਸ਼ਖ਼ਸੀ ਉਚਾਈ ਦੀ ਖ਼ਾਹਸ਼ ਨੇ ਹੀ ਭਰਤਵਰਸ਼ ਵਿਚੋਂ ਕੌਮੀ ਬਲ ਦੂਰ ਕਰ, ਇਸ ਨੂੰ ਨਿਕਾਰਿਆਂ ਗ਼ੁਲਾਮਾਂ ਦੀ ਕੌਮ ਵਿਚ ਬਦਲ ਦਿੱਤਾ। ਇਕ ਗੱਲ ਹੋਰ ਭੀ ਜਾਣ ਲੈਣੀ ਚਾਹੀਦੀ ਹੈ ਕਿ ਲਾਲ ਭਾਵੇਂ ਹੁੰਦੇ ਹਨ ਵੱਡਮੁੱਲੇ ਪਰ ਮਿਲਦੇ ਹਨ ਥੋੜ੍ਹੇ, ਬਹੁਤ ਕਰਕੇ ਬਜ਼ਾਰ ਵਿਚ ਬੜੇ ਬੜੇ ਸਿਆਣੇ ਭੀ ਭੁੱਲ ਜਾਂਦੇ ਹਨ। ਲਿਖਿਆ ਹੈ ਕਿ ਉਜੈਨ-ਪਤੀ ਮਹਾਰਾਜਾ ਭਰਥਰੀ ਜਦੋਂ ਜੋਗੀ ਹੋਇਆ ਹੋਇਆ ਸੀ, ਉਸ ਨੇ ਲਾਲ ਦੇ ਭੁਲੇਖੇ ਪਾਨ ਦੇ ਰੰਗ-ਭਰੇ ਥੁੱਕ ਨੂੰ ਹੱਥ ਪਾਇਆ ਸੀ।



ਇਹੋ ਹੀ ਹਾਲਤ ਉਨ੍ਹਾਂ ਕੌਮਾਂ ਦੀ ਹੈ, ਜੋ ਕਰਾਮਾਤਾਂ ਤੇ ਸਿਧੀਆਂ ਦੇ ਆਸਰੇ ਹੀ ਜੀਊਣਾ ਲੋੜਦੀਆਂ ਹਨ। ਕਰਾਮਾਤੀ ਤੇ ਸਿਧ ਤਾਂ ਕਦੀ ਕਦੀ ਕੋਈ ਹੁੰਦਾ ਭੀ ਬਾਹਲਾ ਕਰਕੇ ਨਿਰਜਨ ਬਨ ਵਿਚ ਹੈ, ਜਿਥੇ ਉਹ ਕਠਨ ਤਪ ਕਰ ਯੋਗ ਧਿਆਨ ਲਾ ਸਕੇ। ਪਰ ਆਮ ਲੋਕਾਂ ਵਿਚ ਫ਼ਰਜ਼ੀ ਸਿੱਧਾਂ ਦੀਆਂ ਕਲਪਿਤ ਕਹਾਣੀਆਂ ਦਾ ਹੀ ਚਰਚਾ ਹੁੰਦਾ ਰਹਿੰਦਾ ਹੈ। ਅਜਿਹੇ ਲੋਕਾਂ ਦੀ ਕੌਮੀਅਤ ਦੀ ਕੰਧ ਰੇਤ ਦੀ ਬੁਨਿਆਦ 'ਤੇ ਕਾਇਮ ਹੁੰਦੀ ਹੈ। ਇਨ੍ਹਾਂ ਨਿਸਚਿਆਂ ਵਾਲੀਆਂ ਕੌਮਾਂ, ਹਿੰਮਤ, ਉੱਦਮ ਤੇ ਕਰਨੀ ਦੇ ਵਿਕਾਸ ਤੋਂ ਬੜੀ ਹੱਦ ਤਕ ਦੂਰ ਹੁੰਦੀਆਂ ਹਨ। ਇਨ੍ਹਾਂ ਚੀਜ਼ਾਂ ਤੋਂ ਅੰਧ-ਵਿਸ਼ਵਾਸ ਪੈਦਾ ਹੁੰਦਾ ਹੈ ਤੇ ਅੰਧ-ਵਿਸ਼ਵਾਸ ਮੌਤ ਦਾ ਸਿੱਧਾ ਰਸਤਾ ਹੈ। ਸਾਡੇ ਦੇਸ਼ ਦੇ ਇਤਿਹਾਸ ਵਿਚ ਅਜਿਹੀਆਂ ਕਈ ਘਟਨਾਵਾਂ ਆਉਂਦੀਆਂ ਹਨ। ਲਿਖਿਆ ਹੈ ਕਿ ਸਤਾਰ੍ਹਾਂ ਸਾਲ ਦਾ ਨੌ-ਉਮਰ ਗੱਭਰੂ ਮੁਹੰਮਦ ਬਿਨ ਕਾਸਿਮ ਜਦ ਮੁੱਠੀ ਭਰ ਅਰਬ ਸਿਪਾਹੀਆਂ ਨੂੰ ਨਾਲ ਲੈ, ਸਿੰਧ 'ਤੇ ਚੜ੍ਹ ਆਇਆ ਤਾਂ ਸਿੰਧ ਦਾ ਮਹਾਰਾਜਾ ਭਾਰੀ ਲਾਮ ਲਸ਼ਕਰ ਦੇ ਹੁੰਦਿਆਂ ਹੋਇਆਂ ਭੀ ਕੇਵਲ ਇਸ ਵਾਸਤੇ ਅਗੋਂ ਉਠ ਭੱਜਾ ਕਿ ਮੁਸਲਮਾਨਾਂ ਦੇ ਇਕ ਗੋਲੇ ਨਾਲ ਰਾਜੇ ਦੇ ਸ਼ਾਹੀ ਕਿਲ੍ਹੇ ਵਿਚ ਬਣੇ ਹੋਏ ਦੇਵੀ ਦੇ ਮੰਦਰ ਦੀ ਧੁਜਾ ਉੱਡ ਗਈ ਸੀ ਤੇ ਪੁਜਾਰੀਆਂ ਨੇ ਕਿਹਾ ਸੀ ਕਿ ਦੇਵੀ ਇਥੋਂ ਚਲੀ ਗਈ ਹੈ ਤੇ ਬਰਕਤਾਂ ਨਾਲ ਹੀ ਲੈ ਗਈ ਹੈ। ਏਸੇ ਤਰ੍ਹਾਂ ਹੀ ਗ਼ਜ਼ਨੀ ਦਾ ਮਸ਼ਹੂਰ ਲਾਲਚੀ ਮਹਿਮੂਦ, ਹਿੰਦੁਸਤਾਨ ਦੀ ਦੌਲਤ ਲੁੱਟਣ ਲਈ ਕਈ ਹਮਲੇ ਕਰਨ ਦੇ ਬਾਅਦ ਜਦ ਆਖ਼ਰੀ

ਵਾਰ ਸੋਮਨਾਥ 'ਤੇ ਚੜ੍ਹ ਆਇਆ ਤਾਂ ਇਸ ਦੇ ਮੁਕਾਬਲੇ 'ਤੇ ਵੱਡੇ ਵੱਡੇ ਰਾਜਪੂਤ ਰਾਜੇ ਲੜਨ ਲਈ ਆਣ ਇਕੱਠੇ ਹੋਏ। ਘਮਸਾਨ ਦੀ ਲੜਾਈ ਹੋਈ, ਪਰ ਜਿਥੇ ਮਹਿਮੂਦ ਤੇ ਉਸ ਦੇ ਸਿਪਾਹੀਆਂ ਨੂੰ ਆਪਣੀ ਤਲਵਾਰ ਦੇ ਬਲ ਤੇ ਅੱਲਾ ਦੀ ਬਰਕਤ 'ਤੇ ਭਰੋਸਾ ਸੀ, ਉਥੇ ਸੋਮਨਾਥ ਦੇ ਦੇਵ ਮੰਦਰ ਦੇ ਪੁਜਾਰੀ, ਰਾਜਪੂਤਾਂ ਨੂੰ ਇਹ ਯਕੀਨ ਦਿਲਾ ਰਹੇ ਸਨ ਕਿ ਤੁਸੀਂ ਫ਼ਿਕਰ ਨਾ ਕਰੋ, ਵਿਸ਼ਵਨਾਥ ਜੀ ਦਾ ਤੀਸਰਾ ਨੇਤ੍ਰ ਖੁਲ੍ਹਣ ਦੀ ਦੇਰ ਹੈ ਕਿ ਦੁਸ਼ਮਣ 'ਤੇ ਪਰਲੋ ਆ ਜਾਵੇਗੀ। ਸ਼ਸਤ੍ਰ ਦੀ ਪੂਰੀ ਵਰਤੋਂ ਦੀ ਥਾਂ, ਹਜ਼ਾਰਾਂ ਦੇਵਦਾਸੀਆਂ ਨਿਰਤਕਾਰੀ ਕਰ ਘੁੰਗਰੂ ਛਣਕਾ ਰਹੀਆਂ ਸਨ। ਬੰਦੂਕਾਂ ਦੀਆਂ ਗੋਲੀਆਂ ਦੀ ਥਾਂ ਪੁਜਾਰੀ ਘੰਟੇ ਵਜਾ ਸ਼ਿਵਜੀ ਨੂੰ ਜਗਾ ਰਹੇ ਸਨ। ਮਹਿਮੂਦ ਨੂੰ (ਹਿੰਮਤੇ ਮਰਦਾਂ ਮਦਦੇ ਖ਼ੁਦਾ) ਮਰਦਾਂ ਦੀ ਹਿੰਮਤ ਨਾਲ ਖ਼ੁਦਾ ਦੀ ਮਦਦ ਹੁੰਦੀ ਦੇ ਅਕੀਦੇ 'ਤੇ ਪੂਰਾ ਭਰੋਸਾ ਸੀ। ਉਹ ਆਪਣੇ ਲਸ਼ਕਰ ਨੂੰ ਹੱਲਾਸ਼ੇਰੀ ਦੇ ਕੇ ਲੜਾ ਰਿਹਾ ਸੀ। ਦੂਜੇ ਬੰਨੇ ਹਿੰਦੂ ਰਾਜੇ ਤੇ ਉਨ੍ਹਾਂ ਦੇ ਸੈਨਾਪਤੀ, ਪੁਜਾਰੀਆਂ ਮਗਰ ਲੱਗ, ਸ਼ਿਵਜੀ ਦੀ ਮੂਰਤੀ ਅੱਗੇ ਲੰਮੇ ਪੈ ਪੈ, ਰੋ ਰੋ ਬੇਨਤੀਆਂ ਕਰ ਰਹੇ ਸਨ। ਹੇ ਪ੍ਰਭੂ! ਹੁਣ ਤਾਂ ਤੀਸਰਾ ਨੇਤ੍ਰ ਖੋਲ੍ਹੋ ਤੇ ਸ਼ਤਰੂਆਂ ਨੂੰ ਖੈ ਕਰੋ। ਨਤੀਜਾ ਇਹ ਹੋਇਆ ਕਿ ਸ਼ਿਵਾਂ ਦਾ ਤੀਜਾ ਨੇਤ੍ਰ ਤੇ ਨਾ ਖੁਲ੍ਹਾ, ਪਰ ਹਾਂ, ਮੂਰਤੀ ਦਾ ਪੇਟ ਮਹਿਮੂਦ ਦੇ ਲੁਹਾਰਾਂ ਦੀਆਂ ਛੈਣੀਆਂ ਨੇ ਜ਼ਰੂਰ ਪਾੜ ਘੱਤਿਆ। ਕਿਉਂਕਿ ਉਹ ਬੇਅੰਤ ਕੀਮਤੀ ਮੋਤੀ ਤੇ ਜਵਾਹਰਾਤ ਨਾਲ ਭਰਿਆ ਹੋਇਆ ਸੀ। ਰਾਜਪੂਤਾਂ ਨੂੰ ਸ਼ਿਕਸਤ ਫਾਸ਼ ਹੋਈ ਤੇ ਨੀਵੇਂ ਲੋਭੀ ਹਮਲਾਵਰ ਨੇ ਦੇਸ਼ ਦਾ ਭਾਰੀ ਮਾਲ, ਧਨ ਲੁੱਟਣ ਦੇ ਨਾਲ ਹੀ ਬੇਅੰਤ ਤੀਵੀਆਂ ਤੇ ਮਰਦ ਗ਼ੁਲਾਮ ਬਣਾ ਕੇ ਗ਼ਜ਼ਨੀ ਦੇ ਬਜ਼ਾਰਾਂ ਵਿਚ ਜਾ ਵੇਚੇ। ਸਿਧੀਆਂ, ਕਰਾਮਾਤਾਂ ਤੇ ਮੋਅਜਜ਼ਿਆਂ 'ਤੇ ਨਿਰਭਰ ਕਰਨ ਦਾ ਇਹ ਅੰਧ-ਵਿਸ਼ਵਾਸ ਕੇਵਲ ਭਾਰਤਵਰਸ਼ ਲਈ ਹਾਨੀਕਾਰਕ ਨਹੀਂ ਹੋਇਆ, ਸਗੋਂ ਜਿਸ ਜਿਸ ਕੌਮ ਨੇ ਭੀ ਇਸ 'ਤੇ ਭਰੋਸਾ ਕੀਤਾ, ਖ਼ੁਆਰ ਹੋਈ। ਈਸਾਈ ਇਤਿਹਾਸ ਵਿਚ ੧੧ਵੀਂ ਤੋਂ ੧੩ਵੀਂ ਸਦੀ ਵਿਚ ਲੜੀਆਂ ਸਲੀਬੀ ਜੰਗਾਂ ਵਿਚ ਈਸਾਈਆਂ ਲਈ ਸਭ ਤੋਂ ਦੁਖਦਾਈ ਘਟਨਾ ਇਸ ਅੰਧ-ਵਿਸ਼ਵਾਸ ਦੇ ਭਰੋਸੇ ਹੀ ਵਾਪਰੀ ਸੀ, ਜਦ ਕਿ ਸੰਨ ੧੨੦੨ ਵਿਚ ਅੰਧ-ਵਿਸ਼ਵਾਸ ਦੇ ਮੁਦਈ ਨਿਕੋਲਸ ਨਾਮੀ ਪਾਦਰੀ ਨੇ ਭੋਲੇ ਭਗਤਾਂ ਨੂੰ ਮੋਅਜਜ਼ੇ ਦੇ ਆਧਾਰ 'ਤੇ ਫ਼ਤਹਿ ਦਾ ਨਿਸਚਾ ਦਿਵਾਇਆ। ਇਸ ਦੀ ਅਪੀਲ 'ਤੇ ਕੋਈ ਪੰਜਾਹ ਹਜ਼ਾਰ ਦੇ ਕਰੀਬ ਬੱਚੇ, ਜਵਾਨ ਤੇ ਬੁੱਢੇ ਈਸਾਈਆਂ ਦੇ ਪ੍ਰਵਾਨੇ ਮੋਅਜਜ਼ਿਆਂ ਦੇ ਆਸਰੇ ਮੱਲ ਮਾਰ ਲੈਣ ਲਈ ਆਣ ਇਕੱਠੇ ਹੋਏ। ਕੁਝ ਤਾਂ ਰਾਹ ਵਿਚ ਹੀ ਮਰ ਮੁੱਕੇ, ਪਰ ਕੋਈ ਵੀਹ ਹਜ਼ਾਰ ਦੇ ਕਰੀਬ ਸਮੁੰਦਰ ਦੇ ਕਿਨਾਰੇ 'ਤੇ ਅੱਪੜ ਹੀ ਗਏ। ਹੁਣ ਯੋਰੋਸ਼ਲਮ ਅਪੜਨ 'ਤੇ ਮੁਸਲਮਾਨਾਂ ਦੇ ਹੱਥੋਂ ਉਹਨੂੰ ਆਜ਼ਾਦ ਕਰਾਉਣ ਲਈ ਸਮੁੰਦਰ ਪਾਰ ਕਰਨ ਦੀ ਲੋੜ ਸੀ। ਜਹਾਜ਼ਾਂ ਦਾ ਪ੍ਰਬੰਧ ਤੇ ਹੈਸੀ ਨਹੀਂ, ਕੇਵਲ ਮੋਅਜਜ਼ਿਆਂ ਦਾ ਆਸਰਾ ਸੀ। ਓੜਕ ਕਈ ਮਹੀਨਿਆਂ ਪਿੱਛੋਂ ਇਕ ਗ਼ੈਬੀ ਮਦਦ ਆਈ ਜਿਸ ਨੂੰ ਪਾਦਰੀ ਨੇ ਮਸੀਹ ਦਾ ਮੋਅਜਜ਼ਾ ਬਿਆਨ ਕੀਤਾ। ਇਨ੍ਹਾਂ ਈਸਾਈਆਂ ਦੇ 'ਹਮਦਰਦਾਂ' ਕੋਲ ਸੱਤ ਜਹਾਜ਼ ਸਨ, ਜਿਨ੍ਹਾਂ 'ਤੇ ਈਸਾਈ-ਪ੍ਰਵਾਨੇ ਸਵਾਰ ਕਰ ਲਏ। ਰਾਹ ਵਿਚ ਆ ਪਿਆ ਤੂਫ਼ਾਨ, ਦੋ ਜਹਾਜ਼ ਤਾਂ ਡੁੱਬ ਗਏ ਤੇ ਪੰਜ ਅੱਡੋ ਅੱਡੀ ਕਿਨਾਰਿਆਂ 'ਤੇ ਜਾ ਲੱਗੇ। ਇਹ ਕਿਨਾਰੇ ਮਿਸਰ ਦੇ ਸਨ ਤੇ ਮੋਅਜਜ਼ੇ ਦੇ ਬਲ ਨਾਲ ਆਏ ਹੋਏ

ਮਦਦਗਾਰ ਅਸਲ ਵਿਚ ਸਮੁੰਦਰੀ ਡਾਕੂ ਸਨ ਜੋ ਬਰਦਿਆਂ ਦਾ ਵਪਾਰ ਕਰਦੇ ਸਨ, ਜਿਸ ਕਰਕੇ ਮੱਛੀਆਂ ਦੇ ਮੂੰਹੋਂ ਬਚੇ ਹੋਏ ਭਗਤ ਦਮਾਂ ਦੇ ਮੁੱਲ ਵਿਕ ਗਏ। ਇਸ ਅੰਧ-ਵਿਸ਼ਵਾਸ ਦਾ ਮੁਜ਼ਾਹਰਾ ਹੁਣ ਤਕ ਵੀ ਫ਼ਰੰਟੀਅਰ ਪਾਰ ਦੀਆਂ ਪਠਾਣ ਕੌਮਾਂ ਵਿਚ ਕਦੀ ਕਦੀ ਹੁੰਦਾ ਰਹਿੰਦਾ ਹੈ। ਸਿੰਘ ਰਾਜ ਵੇਲੇ ਵੀ ਬਹੁਤ ਵਾਰੀ ਤੇ ਅੰਗਰੇਜ਼ਾਂ ਦੇ ਸਮੇਂ ਭੀ ਕਈ ਵਾਰੀ ਉਨ੍ਹਾਂ ਦੇ ਮੁੱਲਾਂ ਐਲਾਨ ਕਰਦੇ ਸਨ ਕਿ ਅਸਾਂ ਕਲਾਮ ਦੇ ਜ਼ੋਰ ਨਾਲ ਤੋਪਾਂ ਬੰਨ੍ਹ ਦਿੱਤੀਆਂ ਹਨ। ਗਾਜ਼ੀਓ! ਬੇਫ਼ਿਕਰ ਹੋ ਜਾਓ ਤੇ ਮੌਲੀਆਂ ਗਲ ਪਾ ਤੇ ਹੱਥਾਂ 'ਤੇ ਮਹਿੰਦੀ ਲਾ ਦੁਸ਼ਮਣ 'ਤੇ ਚੜ੍ਹ ਦੌੜੋ, ਫ਼ਤਹਿ ਤੁਹਾਡੀ ਹੈ। ਜਦ ਅਜਿਹੇ ਅੰਧ-ਵਿਸ਼ਵਾਸ ਦੇ ਮੁਦਈ ਮੁੱਲਾਂ ਦੇ ਭੋਲੇ ਮੁਰੀਦ, ਮੈਦਾਨ ਵਿਚ ਨਿਕਲ ਕੇ ਤੱਕਦੇ ਹਨ ਤਾਂ ਪਤਾ ਲੱਗਦਾ ਹੈ ਕਿ ਫੌਲਾਦ ਦੀਆਂ ਬੇਜਾਨ ਤੋਪਾਂ ਨੇ ਕਲਾਮ ਦਾ ਕੁਝ ਵੀ ਅਸਰ ਕਬੂਲ ਨਹੀਂ ਕੀਤਾ, ਤੇ ਉਹ ਹਸਬ ਮਾਮੂਲ ਹੀ ਗੋਲਿਆਂ ਦਾ ਮੀਂਹ ਬਰਸਾ ਰਹੀਆਂ ਹਨ। ਕਲਾਮ ਦੇ ਪੁਜਾਰੀ ਕੁਛ ਤਾਂ ਹਮੇਸ਼ਾ ਦੀ ਨੀਂਦ ਉਥੇ ਹੀ ਸੌਂ ਜਾਂਦੇ ਹਨ ਤੇ ਕੁਝ ਫਿਰ ਕਦੀ ਕਿਸੇ ਵਡੇਰੇ ਮੁੱਲਾਂ ਤੋਂ ਦਮ ਕਰਾਣ ਦੀ ਆਸ ਵਿਚ ਘਰਾਂ ਨੂੰ ਉਠ ਭੱਜਦੇ ਹਨ।

ਗੁਰਮਤਿ, ਜੋ ਮਨੁੱਖ ਨੂੰ ਸਹੀ ਰਸਤਾ ਦੱਸਣ, ਨੀਚਾਂ ਨੂੰ ਊਚ ਕਰਨ ਤੇ ਡਿੱਗਿਆਂ ਨੂੰ ਉਠਾਣ ਆਈ ਸੀ, ਅਜਿਹੀਆਂ ਕੱਚੀਆਂ ਗੱਲਾਂ 'ਤੇ ਆਪਣੀ ਬੁਨਿਆਦ ਕਿਸ ਤਰ੍ਹਾਂ ਰਖ ਸਕਦੀ ਸੀ। ਉਸ ਨੇ ਪਹਿਲੇ ਦਿਨ ਤੋਂ ਹੀ ਸੱਚੇ ਨਾਮ ਦੇ ਜਾਪ ਤੇ ਸੁਕਿਰਤ ਕਰਮ ਦੇ ਭਰੋਸੇ ਮਨੁੱਖਾ ਜਨਮ ਨੂੰ ਸਫਲ ਕਰਨ ਦੀ ਜੁਗਤੀ ਜਨਤਾ ਦੇ ਸਾਹਮਣੇ ਰਖੀ ਹੈ। ਉਸ ਨੇ ਜਗਤ ਦੇ ਸਾਰੇ ਸੁੱਖਾਂ ਨੂੰ ਪ੍ਰਾਪਤ ਕਰਨ ਤੇ ਵਡਿਆਈ ਪਾਣ ਦੇ ਸਾਧਨ ਦਾ ਇਕ ਹੀ ਅਸੂਲ ਮੁਕੱਰਰ ਕੀਤਾ। ਉਹ ਸੀ 'ਸੁਕ੍ਰਿਤ ਕਰ ਕਰ ਲਾਜੇ ਰੇ ਮਨ'। ਸੁਕਿਰਤ ਦਾ ਭੇਦ ਉੱਦਮ ਵਿਚ ਬੰਦ ਦੱਸਿਆ ਤੇ ਫ਼ੁਰਮਾਇਆ ਕਿ ਜੀਵਨ ਦੀ ਸਫਲਤਾ ਇਨ੍ਹਾਂ ਤਿੰਨਾਂ ਅੱਖਰਾਂ ਵਿਚ ਬੰਦ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

*—ਵਾਰ ਗੂਜਰੀ, ਸਲੋਕ ਮ: ੧, ਪੰਨਾ ੫੨੨*

ਸੰਸਾਰੀ ਦੀ ਸਾਰੀ ਚਿੰਤਾ ਤੋਂ ਖਲਾਸੀ ਦਾ, ਉੱਦਮ ਕਰਨਾ, ਕਰਾਣਾ ਤੇ ਪ੍ਰਭੂ ਨੂੰ ਯਾਦ ਰਖਣਾ ਹੀ ਇਕੋ ਇਕ ਜ਼ਰੀਆ ਗੁਰਮਤਿ ਨੇ ਬਿਆਨ ਕੀਤਾ। ਚੁਨਾਂਚਿ ਇਤਿਹਾਸ ਵਿਚ ਲਿਖਿਆ ਹੈ ਕਿ ਜਦੋਂ ਜਨਤਾ ਨੂੰ ਜ਼ੁਲਮ ਤੋਂ ਛੁਡਾਉਣ ਤੇ ਜਰਵਾਣਿਆਂ ਦੇ ਦਿਲ ਨਰਮ ਕਰਨ ਲਈ ਨਿਰਵੈਰ ਸਤਿਗੁਰਾਂ ਦੇ ਸੀਸ ਬਲੀਦਾਨ ਵੀ ਮਗ਼ਰੂਰ ਹਾਕਮਾਂ ਦੇ ਰਵੱਈਏ ਵਿਚ ਤਬਦੀਲੀ ਨਾ ਕਰ ਸਕੇ ਤਾਂ ਖ਼ਾਲਸਾ ਪੰਥ ਸਾਜਣ ਦੀ ਸਲਾਹ ਹੋਈ। ਉਸ ਸਮੇਂ ਪੁਰਾਣੀਆਂ ਮਨੌਤਾਂ ਦੇ ਪੁਜਾਰੀ ਤੇ ਅੰਧ-ਵਿਸ਼ਵਾਸ ਦੇ ਮੁਦਈ ਬ੍ਰਾਹਮਣਾਂ ਨੇ ਆਪਣੇ ਪੁਰਾਣੇ ਸੁਭਾਅ ਅਨੁਸਾਰ ਕਰਾਮਾਤਾਂ ਤੇ ਸਿਧੀਆਂ ਦੇ ਬਲ ਤੋਂ ਕੰਮ ਲੈਣ ਦੀ ਪ੍ਰੇਰਨਾ ਸਿੱਖਾਂ ਨੂੰ ਆਣ ਕੀਤੀ। ਕੁਝ ਕੁ ਭੋਲੇ ਇਨ੍ਹਾਂ ਦੇ ਭਰਮ ਜਾਲ ਵਿਚ ਫ਼ਸ ਭੀ ਗਏ, ਚੁਨਾਂਚਿ ਉਨ੍ਹਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਯੁੱਧ ਲੜਨ ਦੀ ਥਾਂ ਜੇ ਬ੍ਰਾਹਮਣ ਦੇ ਮਸ਼ਵਰੇ ਮੂਜਬ ਦੇਵੀ ਹੀ ਪ੍ਰਗਟ ਕਰ ਲਈ ਜਾਏ ਤਾਂ ਕੀ ਹਰਜ ਹੈ? ਜਗਤ-ਗੁਰੂ ਦੀ ਇਹ ਸ਼ੁਰੂ ਤੋਂ ਹੀ ਮਰਿਆਦਾ ਚਲੀ ਆਉਂਦੀ

ਸੀ ਕਿ ਏਹੋ ਜਿਹੇ ਅੰਧ-ਵਿਸ਼ਵਾਸੀ ਪਾਖੰਡਾਂ ਦਾ ਪੋਲ ਕੋਈ ਕੌਤਕ ਰਚ ਕੇ ਜਨਤਾ ਦੇ ਸਾਹਮਣੇ ਖੋਲ੍ਹ ਦਿੱਤਾ ਜਾਂਦਾ। ਚੁਨਾਂਚਿ ਸ੍ਰੀ ਕਲਗੀਧਰ ਜੀ ਨੇ ਭੀ ਅਜਿਹਾ ਹੀ ਕੀਤਾ। ਕਾਂਸ਼ੀ ਤੋਂ ਦੇਵੀ ਪ੍ਰਗਟ ਕਰਨ ਦੇ ਮੁਦਈ ਬ੍ਰਾਹਮਣ ਬੁਲਾ ਲਏ ਤੇ ਉਨ੍ਹਾਂ ਦੇ ਕਹਿਣ 'ਤੇ ਭਾਰੀ ਕੀਮਤ ਦੀ ਯੋਗ ਸਮੱਗਰੀ ਖ਼ਰੀਦ ਕੇ ਉਨ੍ਹਾਂ ਦੇ ਹਵਾਲੇ ਕਰ ਦਿੱਤੀ। ਬ੍ਰਾਹਮਣ ਹਵਨ ਕਰਨ ਲੱਗ ਪਏ, ਤੇ ਗ਼ਰੀਬ ਨਿਵਾਜ਼ ਖ਼ੁਦ ਭੰਬੋਰ ਸਾਹਿਬ ਟਿਕ ਪੁਸਤਕਾਂ ਲਿਖਣ ਲੱਗ ਗਏ। ਮਹੀਨੇ ਗੁਜ਼ਰ ਗਏ ਪਰ ਨੈਣਾਂ ਦੇਵੀ ਵਾਲੇ ਹਵਨ ਕੁੰਡ ਵਿਚੋਂ ਦੁਰਗਾ ਪ੍ਰਗਟ ਨਾ ਹੋਈ। ਆਖ਼ਰ ਚਲਾਕ ਬ੍ਰਾਹਮਣਾਂ ਨੇ ਛਲ ਤੋਂ ਕੰਮ ਲੈਣਾ ਚਾਹਿਆ ਤੇ ਕਹਿਣ ਲੱਗੇ ਕਿ ਦੁਰਗਾ ਕਿਸੇ ਕੁਲੀਨ ਨੌਜਵਾਨ ਦੇ ਖ਼ੂਨ ਦੀ ਆਹੂਤੀ ਚਾਹੁੰਦੀ ਹੈ। ਜੇ ਅਜਿਹੀ ਬਲੀ ਦਿੱਤੀ ਜਾਵੇ ਤਾਂ ਪ੍ਰਗਟ ਹੋਵੇਗੀ। ਸ਼ਾਇਦ ਉਨ੍ਹਾਂ ਦਾ ਇਸ਼ਾਰਾ ਸਾਹਿਬਜ਼ਾਦਾ ਅਜੀਤ ਸਿੰਘ ਦੀ ਬਲੀ ਦਿੱਤੇ ਜਾਣ ਵੱਲ ਸੀ। ਪਰ ਕਲਗੀਧਰ ਪਿਤਾ, ਜਿਨ੍ਹਾਂ ਦੇ ਦਿਲ ਵਿਚ ਇਕ ਨਹੀਂ ਸਗੋਂ ਚਾਰ੍ਹਾਂ ਹੀ ਪੁੱਤਰਾਂ ਦੀ ਬਲੀ ਦੇਣ ਦਾ ਦ੍ਰਿੜ੍ਹ ਸੰਕਲਪ ਸੀ, ਚੁਨਾਂਚਿ ਪਰੋਹਤਾਂ ਦੇ ਛਲ ਵਿਚ ਕਿਸ ਤਰ੍ਹਾਂ ਆ ਸਕਦੇ ਸਨ। ਆਪ ਨੇ ਉਨ੍ਹਾਂ ਦੇ ਜਾਲ ਨੂੰ ਤੋੜਨ ਲਈ ਫ਼ੁਰਮਾਇਆ ਕਿ ਅੱਛੀ ਬਾਤ ਹੈ, ਜੇ ਦੁਰਗਾ ਜੀ ਦੀ ਖ਼ੁਸ਼ੀ ਕਿਸੇ ਕੁਲੀਨ ਮਨੁੱਖ ਦੀ ਬਲੀ ਦੇਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ ਤਾਂ ਪੰਡਤ ਜੀ, ਤੁਹਾਥੋਂ ਵਧੇਰੇ ਕੁਲੀਨ ਤੇ ਸਵੱਛ ਮਨੁੱਖ ਕੌਣ ਹੋ ਸਕਦਾ ਹੈ। ਬ੍ਰਾਹਮਣ ਸਤਿਗੁਰਾਂ ਦਾ ਇਹ ਫ਼ੈਸਲਾ ਸੁਣਦੇ ਹੀ ਕਿਸੇ ਨਾ ਕਿਸੇ ਬਹਾਨੇ ਖਿਸਕੇ ਤੇ ਜਗਤ-ਗੁਰੂ ਜੀ ਨੇ ਬਾਕੀ ਦੀ ਸਮੱਗਰੀ ਇਕ ਵਾਰੀ ਹੀ ਕੁੰਡ ਵਿਚ ਸਿਟਵਾ, ਅਨੰਦਪੁਰ ਨੂੰ ਵਾਗਾਂ ਮੋੜ ਲਈਆਂ ਅਤੇ ਉਥੇ ਪੁੱਜ, ਦੀਵਾਨ ਸਜਾ, ਸੰਗਤ ਅੱਗੇ ਪ੍ਰਗਟ ਕੀਤਾ ਕਿ ਇਨ੍ਹਾਂ ਵਹਿਮਾਂ ਦੇ ਆਸਰੇ ਨਾ ਕੋਈ ਕੌਮ ਉੱਠੀ ਹੈ ਤੇ ਨਾ ਉੱਠੇਗੀ। ਦੁਰਗਾ ਕਦੀ ਕਿਸੇ ਹਵਨ ਕੁੰਡ ਵਿਚੋਂ ਨਹੀਂ ਨਿਕਲੀ, ਸਗੋਂ ਹਮੇਸ਼ਾ ਮਿਆਨ ਵਿਚੋਂ ਹੀ ਨਿਕਲਦੀ ਹੈ। ਫ਼ੁਰਮਾਇਆ ਹੈ :

**ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ॥ ਕਰੇ ਏਕ ਤੇ ਦ੍ਵੈਸੁਭਟ ਹਾਥ ਸੋਹੀ॥**
**ਨਮੋ ਲੋਹ ਪੁਤ੍ਰੀ ਅਛੇਹੰ ਰਹੰਤੀ॥ ਨਮੋ ਜੀਵ ਜੁਆਲਾ ਮੁਖੀ ਜਿਉ ਬਲੰਤੀ॥**
**ਮਹਾ ਪਾਨ ਕੀ ਭਾਨ ਰੰਗਾ ਤਰੰਗੀ॥ ਲਲੈ ਸਾਮੁਹੈ ਮੋਖ ਦਾਤੀ ਅਨੰਗੀ॥**
**ਨਮੋ ਤੇਜ ਤਰਵਾਰ ਸ੍ਰੀ ਖਰ ਖੰਡਾ॥ ਮਹਾ ਰੁਦ੍ਰ ਰੂਪਾ ਬਿਰੂਪਾ ਪ੍ਰਚੰਡਾ॥**
**ਮਹਾ ਤੇਜ ਮੰਡਾ ਦੁਖੰਡਾ ਦੁਧਾਰੀ॥ ਮਹਾ ਸ਼ਤ੍ਰ ਵਲ ਮਹਾ ਭੀਮ ਆਰੀ॥**
**ਮਹਾ ਕਾਲ ਕੀ ਕਾਲਕਾ ਕਾਲ ਕ੍ਰੁਧੰ॥ ਮਹਾ ਬਿਗ੍ਰਹੀ ਬ੍ਰਿਧ ਦਾ ਅਰਧ ਉਰਧੰ॥**

*—ਭਗੌਤੀ ਸਤੋਤ੍ਰ, ਪਾ: ੧੦*

**ਮਹਾ ਕਾਲ ਕੀ ਲਾਟ ਬਿਕ੍ਰਾਲ ਭੀਮਾ॥ ਬਹੀ ਤਛ ਮੁਛੀ ਕਰੇ ਸਤ੍ਰ ਕੀਮਾ॥**
**ਮਹਾ ਤੇਜ ਕੀ ਤੇਜ ਤੂੰ ਤੇਜਵੰਤੀ॥ ਪ੍ਰਜਾ ਮੰਡਨੀ ਦੰਡਨੀ ਸਤ੍ਰ ਹੰਤੀ॥**
**ਮਹਾਂ ਬੀਰ ਬਿਚਿਆ ਮਹਾਂ ਬੀਰ ਰੂਪਾ॥ ਮਹਾਂ ਭੀਰ ਮੈਂ ਧੀਰ ਦਾਤੀ ਅਨੂਪਾ॥**
**ਤੂੰ ਹੀ ਸੈਫ ਪੱਟਾ ਮਹਾਂ ਕਾਟ ਕਾਤੀ॥ ਦਾਸ ਆਪਨੇ ਕਉ ਅਭੈ ਦਾਨ ਦਾਤੀ॥**

*—ਭਗੌਤੀ ਸਤੋਤ੍ਰ, ਪਾ: ੧੦*

ਸਤਿਗੁਰੂ ਜੀ ਨੇ ਇਸ ਪਰਮਵੀਰ ਰਸ-ਭਰੀ ਕਵਿਤਾ ਵਿਚ ਸ਼ਸਤਰ-ਸ਼ਕਤੀ ਦੀ ਉਪਮਾ ਕੀਤੀ ਹੈ ਤੇ ਆਪਣੇ ਪੰਥ ਨੂੰ ਦੱਸਿਆ ਹੈ ਕਿ ਇਹ ਸ਼ਕਤੀ ਹੀ ਬਹੁ

ਬਲ, ਪੁਰਸ਼ਾਰਥ ਤੇ ਹੌਸਲੇ ਦੀ ਦਾਤੀ ਹੈ। ਇਹਦਾ ਧਾਰਨਾ ਹੀ ਸੱਚੀ ਕਰਾਮਾਤ ਹੈ। ਇਹੋ ਹੀ ਅੜੇ ਹੋਏ ਕਾਰਜ ਸਾਰਦੀ ਤੇ ਦੁਖ-ਦਲਿੱਦਰ ਦਾ ਨਾਸ਼ ਕਰਦੀ ਹੈ। ਸਤਿਗੁਰਾਂ ਦੇ ਇਸ ਫ਼ੁਰਮਾਨ 'ਤੇ ਭੀ ਕਈ ਏਕ ਵਹਿਮੀ, ਨਿਰੀ ਸ਼ਸਤ੍ਰ ਦੀ ਪੂਜਾ ਕਰੀ ਜਾਣ ਨੂੰ ਹੀ ਕਾਰਜ ਸਿੱਧੀ ਦਾ ਸਾਧਨ ਪ੍ਰਚਾਰਨ ਲੱਗ ਪੈਂਦੇ ਹਨ। ਪਰ ਹਜ਼ੂਰ ਨੇ ਆਪਣੀ ਬਾਣੀ ਵਿਚ ਸਾਫ਼ ਕਰ ਦਿੱਤਾ ਹੈ ਕਿ ਸ਼ਸਤਰ-ਸ਼ਕਤੀ ਦੀ ਮਦਦ ਤੇ ਪ੍ਰਭੂ ਸਿਮਰਨ ਦੇ ਬਲ ਤੇ ਦ੍ਰਿੜ੍ਹ ਵਿਸ਼ਵਾਸ ਨਾਲ ਹੀ ਫ਼ਤਹਿ ਅਤੇ ਨੁਸਰਤ ਪ੍ਰਾਪਤ ਹੋ ਸਕਦੀ ਹੈ। ਚੁਨਾਂਚਿ ਜਿਥੇ ਆਪਨੇ ਸ਼ਸਤਰ ਦੀ ਉਸਤਤਿ ਕੀਤੀ, ਉਥੇ ਸ਼ਸਤਰ-ਧਾਰੀ ਦਾ ਭੀ ਕਰਤਵ ਬਿਆਨ ਕੀਤਾ ਤੇ ਫ਼ੁਰਮਾਇਆ ਕਿ ਉਹ ਬ੍ਰਾਹਮਣ ਦੇ ਭਰਮ ਵਹਿਮ ਤੋਂ ਪਰ੍ਹੇ ਰਹੇ, ਛੱਤਰੀ ਦੇ ਕਰਤਵ ਨੂੰ ਸਾਹਮਣੇ ਰਖੇ। ਸ੍ਰੀ ਮੁਖ ਵਾਕ ਹੈ:

**ਛਤ੍ਰੀ ਕੋ ਪੂਤ ਹੌਂ ਬ੍ਰਾਹਮਣ ਕੋ ਨਾਹਿ, ਕੈ ਤਪ ਆਵਤ ਹਉਂ ਜੁ ਕਰੌਂ॥**
**ਅਰ ਔਰ ਜੰਜਾਰ ਜਿਤੋ ਗ੍ਰਿਹ ਕੋ, ਤਹਿ ਤਿਆਗ ਕਹਾਂ ਚਿਤ ਤਾਂ ਮੈਂ ਧਰੌਂ॥**
**ਅਬ ਰੀਝ ਕੈ ਦਿਉ ਵਹੈ ਹਮ ਕੋ, ਜਉ ਹਉ ਬਿਨਤੀ ਕਰ ਜੋਰ ਕਰੌਂ॥**
**ਜਬ ਆਵ ਕੀ ਔਧ ਨਿਦਾਨ ਬਨੈਂ, ਅਤ ਹੀ ਰਣ ਮੈਂ ਤਬ ਜੂਝ ਮਰੌਂ॥**

*—ਕ੍ਰਿਸ਼ਨਾਵਤਾਰ, ਪਾ: ੧੦*

ਸਤਿਗੁਰਾਂ ਨੇ ਪਰਮੇਸ਼ਰ ਕੋਲੋਂ ਇਹੀ ਦਾਨ ਮੰਗਿਆ ਹੈ ਕਿ ਉਹ ਉਨ੍ਹਾਂ ਨੂੰ ਬ੍ਰਾਹਮਣ ਦੇ ਭਰਮਾਂ ਤੋਂ ਬਚਾਵੇ ਤੇ ਸੱਚੇ ਛੱਤਰੀ ਦਾ ਕਰਤਵ ਪ੍ਰਦਾਨ ਕਰੇ। ਜੋ ਇਹ ਹੈ ਕਿ ਜਿਸ ਵਕਤ ਉਮਰ ਦਾ ਅੰਤ ਹੁੰਦਾ ਨਜ਼ਰ ਆਵੇ, ਉਹ ਰਣ-ਖੇਤ੍ਰ ਵਿਚ ਬੀਰ ਕਿਰਿਆ ਕਰਦਾ ਹੋਇਆ ਜੂਝ ਮਰੇ। ਪਰ ਇਹ ਸ਼ਸਤਰ-ਬਲ ਤੇ ਆਖ਼ਰੀ ਦਮ ਤਕ ਜੂਝ ਮਰਨ ਦਾ ਇਰਾਦਾ ਕਿਸੇ ਲੋਭ ਲਾਲਚ ਦੇ ਵੱਸ ਹੋ, ਦੂਜਿਆਂ ਦਾ ਧਨ ਜੋਬਨ ਖੋਹਣ ਤੇ ਮਲਕੀਅਤਾਂ ਮੱਲਣ ਲਈ ਨਹੀਂ ਮੰਗਿਆ, ਸਗੋਂ ਸਾਫ਼ ਲਿਖਿਆ ਹੈ:

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ॥**
**ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਆਪਨੀ ਜੀਤ ਕਰੋ॥**
**ਅਰੁ ਸਿਖਹੌ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋ॥**
**ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋ॥੨੩੧॥**

*—ਚੰਡੀ ਚਰਿਤ੍ਰ, ਉਕਤਿ ਬਿ:, ਪਾ: ੧੦*

ਸਪੱਸ਼ਟ ਕਰ ਦਿੱਤਾ ਹੈ ਕਿ ਗੁਰਮਤਿ ਅਨੁਸਾਰ ਸ਼ਸਤਰ ਚਲਾ, ਆਖ਼ਰੀ ਸਮੇਂ ਤਕ ਬੀਰ ਕਿਰਿਆ ਕਰਨ ਵਾਲਾ ਜੋਧਾ, ਮਾਲਕ ਤੋਂ ਇਹੀ ਮੰਗ ਕਰਦਾ ਹੈ ਕਿ ਉਹ ਸ਼ੁਭ ਕਰਮਾਂ ਤੋਂ ਕਦੀ ਨਾ ਟਲੇ। ਉਹ ਕਰਾਮਾਤਾਂ ਤੇ ਸਿਧੀਆਂ ਦੇ ਆਸਰੇ ਜੀਵਣ ਵਾਲੇ ਭਰਮੀਆਂ ਦੀ ਸਿਖਿਆ ਨਾ ਲਵੇ, ਸਗੋਂ ਪ੍ਰਭੂ ਦਾ ਭਜਨ ਗਾਇਨ ਕਰਨ ਵਾਲਾ ਤੇ ਸਿਦਕੀ ਸਿਖ ਹੋਵੇ। ਪੰਥ, ਕਲਗੀਆਂ ਵਾਲੇ ਗੁਰੂ ਦਾ ਨਾਦੀ ਪੁੱਤਰ ਹੈ, ਜਿਸ ਕਰਕੇ ਛੱਤਰੀ ਹੈ। ਸੂਰਜ, ਚੰਦਰ ਜਾਂ ਅਗਨ-ਬੰਸੀ ਨਹੀਂ, ਸਗੋਂ ਖੰਡਾ-ਬੰਸੀ ਹੈ, ਜਿਸ ਕਰਕੇ ਇਸ ਨੂੰ ਭੀ ਇਹੋ ਵਿਰਸੇ ਵਿਚ ਮਿਲਿਆ ਹੈ ਕਿ (ਮੋਅਜਜ਼ੇ) ਕਰਾਮਾਤਾਂ ਦੀ ਥਾਂ ਸ਼ਸਤਰ-ਬਲ ਤੇ ਦ੍ਰਿੜ੍ਹ ਵਿਸ਼ਵਾਸ ਦੇ ਆਸਰੇ 'ਤੇ ਹੀ ਜੀਵੇ। ਇਹੀ ਕਾਰਨ ਹੈ ਕਿ ਜਿਸ ਕਿਸੇ ਨੇ ਭੀ ਇਸ ਪਾਵਨ ਪੰਥ ਦੀ ਮਰਿਆਦਾ ਤੋਂ ਕੁਝ ਮੂੰਹ ਫੇਰਿਆ,

ਕੌਮ ਦੀ ਨਿਗਾਹ ਵਿਚ ਗਿਰ ਗਿਆ। ਸਿੰਘਾਂ ਦੀ ਵਡਿਆਈ ਤੇ ਗੌਰਵ ਦਾ ਇਤਿਹਾਸ ਇਸ ਸੁੱਚੀ ਮਰਿਆਦਾ ਦੀ ਵਰਤੋਂ ਦੀ ਹੀ ਤਵਾਰੀਖ਼ ਹੈ।

ਕਲਗੀਧਰ ਜੀ ਨੇ ਮੁਰਦਾ ਕੌਮ ਦੀਆਂ ਰਗਾਂ ਵਿਚ ਸ਼ਹੀਦ ਪੜਦਾਦੇ, ਬੀਰ ਪਵਿੱਤ੍ਰ ਪਿਤਾ ਤੇ ਪਿਆਰੇ ਪੁੱਤਰਾਂ ਦੇ ਖ਼ੂਨ ਦਾ ਹੀ ਇਨਜੈਕਸ਼ਨ ਦੇ, ਉਸ ਨੂੰ ਸੁਰਜੀਤ ਕੀਤਾ ਸੀ। ਅਨੰਦਪੁਰ ਸਾਹਿਬ ਦੀ ਲੜਾਈ ਦੀ ਤਬਾਹੀ, ਚਮਕੌਰ ਸਾਹਿਬ ਦੀ ਬਰਬਾਦੀ ਤੇ ਸਤਿਗੁਰਾਂ ਦੇ ਦੇਸ਼ ਤੋਂ ਦੂਰ ਨਾਂਦੇੜ ਜਾ ਸ਼ਹੀਦ ਹੋਣ ਦੀ ਸੋ ਸੁਣ, ਅਧੀਰ ਹੋਈ ਕੌਮ ਦੀ ਧੀਰ ਬਾਬਾ ਬੰਦਾ ਸਿੰਘ ਜੀ ਬਹਾਦਰ ਤੇ ਉਨ੍ਹਾਂ ਦੇ ਸਾਥੀਆਂ ਦੀ ਤਲਵਾਰ ਨੇ ਹੀ ਬੰਨ੍ਹਾਈ ਸੀ।

ਮੁਗ਼ਲਾਂ ਦੀ ਕੁਟਿਲ ਨੀਤੀ ਦੀ ਸ਼ਿਕਾਰ ਹੋਈ ਬੰਦਈ ਤੇ ਤੱਤ ਖ਼ਾਲਸਾ ਵਿਚ ਵੰਡੀ ਹੋਈ ਕੌਮ ਦਾ, ਹਕੂਮਤ ਵੱਲੋਂ ਦਿੱਤੇ ਗਏ ਅਸਹਿ ਕਸ਼ਟਾਂ ਤੋਂ ਟੁੱਟਾ ਹੋਇਆ ਦਿਲ, ਸ਼ਹੀਦ ਭਾਈ ਮਨੀ ਸਿੰਘ ਜੀ ਨੇ ਆਪਣੇ ਖ਼ੂਨ ਨਾਲ ਜੋੜਿਆ ਸੀ। ਸ੍ਰੀ ਦਰਬਾਰ ਸਾਹਿਬ ਜੀ ਦੇ ਪੂਜਨੀਕ ਗ੍ਰੰਥੀ ਨੇ ਆਪਣਾ ਬੰਦ ਬੰਦ ਜੁਦਾ ਕਰਵਾ, ਬਿਖਰੀ ਹੋਈ ਕੌਮ ਦਾ ਅੰਗ ਅੰਗ ਜੋੜ ਸ਼ਿਰਾਜ਼ਾ ਬੰਨ੍ਹਿਆ ਸੀ। ਪੰਥ ਲਈ ਤੇਜ ਤੇ ਪ੍ਰਤਾਪ ਦਾ ਖ਼ੈਰ, ਪ੍ਰਭੂ ਦੇ ਦੁਆਰੇ ਤੋਂ, ਦਰਵੇਸ਼ ਤਾਰੂ ਸਿੰਘ ਨੇ ਆਪਣੇ ਸਿਰ ਦਾ ਕਾਸਾ ਡਾਹ ਕੇ ਹੀ ਲਿਆ ਸੀ। ਕਿਥੋਂ ਤਕ ਦੱਸਿਆ ਜਾਵੇ, ਪੰਥ ਦੇ ਇਤਿਹਾਸ ਵਿਚ ਆਈ ਹੋਈ ਹਰ ਇਕ ਕਾਮਯਾਬੀ, ਮੁੱਕਦੀ ਗੱਲ ਤਾਂ ਇਹ ਹੈ ਕਿ ਸੱਚੇ ਕਰਮ-ਯੋਗੀਆਂ ਦੇ ਸਿਰ ਸਦਕਾ ਹੀ ਸੀ। ਕਿਉਂਕਿ ਪੰਥ ਸਤਿਗੁਰਾਂ ਦੀ ਜ਼ਬਾਨੀ ਸੁਣ ਚੁੱਕਾ ਸੀ ਕਿ ਤੰਤ੍ਰ ਤੇ ਸਿਧੀਆਂ ਕਰਾਮਾਤਾਂ ਵਿਅਰਥ ਹਨ:



**ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ॥**
**ਬਚੇਗਾ ਨ ਕੋਈ ਕਰੇ ਕਾਲ ਚੋਟੰ॥** —*ਬਚਿਤ੍ਰ ਨਾਟਕ, ਅ: ੧, ਪਾ: ੧੦*

ਪੰਥ ਨੂੰ ਇਹ ਭੀ ਚੇਤਾ ਸੀ ਕਿ ਦੱਖਣ ਦੇਸ਼ ਦੇ ਦੌਰੇ ਸਮੇਂ, ਬਹਾਦਰ ਸ਼ਾਹ ਸ਼ਹਿਨਸ਼ਾਹ ਦੇ ਦਰਬਾਰੀ ਮੁੱਲਾਂ ਦੇ, ਸਤਿਗੁਰਾਂ ਕੋਲੋਂ ਇਹ ਪੁੱਛਣ 'ਤੇ ਕਿ ਕੀ ਉਨ੍ਹਾਂ ਕੋਲ ਕੋਈ ਮੋਅਜਜ਼ਾ ਭੀ ਹੈ ? ਸਤਿਗੁਰਾਂ ਨੇ ਉੱਤਰ ਦਿੱਤਾ ਸੀ ਕਿ ਇਕ ਨਹੀਂ, ਦੋ, ਪਹਿਲਾ ਅਸ਼ਰਫ਼ੀ (ਮੋਹਰ) ਤੇ ਦੂਜਾ ਤਲਵਾਰ। ਅੜਿਆ ਕੰਮ ਪਹਿਲਾਂ ਤਾਂ ਮਾਇਆ ਕੱਢ ਲੈਂਦੀ ਹੈ ਤੇ ਜੇ ਵਧੇਰੇ ਰੋਕ ਪਵੇ ਤਾਂ ਤਲਵਾਰ ਰਾਹ ਸਾਫ਼ ਕਰ ਦਿੰਦੀ ਹੈ।

ਇਨ੍ਹਾਂ ਪੂਰਨਿਆਂ 'ਤੇ ਚਲਦਾ ਹੋਇਆ ਪੰਥ ਹਮੇਸ਼ਾ ਕਰਮ-ਯੋਗ 'ਤੇ ਭਰੋਸਾ ਕਰਦਾ ਆਇਆ ਹੈ ਤੇ ਕਰਦਾ ਜਾਏਗਾ।

ਗੱਲ ਕੀ, ਕਰਾਮਾਤ ਦੇ ਦੋਵੇਂ ਪੱਖਾਂ ਨੂੰ ਗੁਰਮਤਿ ਵਿਚ ਅਪਣਾਇਆ ਨਹੀਂ ਗਿਆ। ਉਸ ਦੀ ਹੋਂਦ ਤਾਂ ਜ਼ਰੂਰ ਮੰਨੀ ਗਈ ਹੈ ਪਰ ਨਾ ਹੀ ਮੋਅਜਜ਼ਿਆਂ ਨੂੰ ਆਪਣੇ ਮੱਤ ਦੀ ਸੱਚਾਈ ਦਾ ਆਧਾਰ ਦੱਸਿਆ ਗਿਆ ਹੈ ਅਤੇ ਨਾ ਹੀ ਰਿਧੀਆਂ ਸਿਧੀਆਂ ਨੂੰ ਕੌਮੀ ਬਲ ਦਾ ਕਾਰਨ, ਸਗੋਂ ਪਹਿਲੇ ਨੂੰ ਗ਼ੈਰਤ ਤੇ ਅਣਖ ਲਈ ਬੀਮਾਰੀ ਬਿਆਨ ਕੀਤਾ ਗਿਆ ਹੈ।

